# ਖੋਜ ਪਤ੍ਰਿਕਾ

## ਬਾਬਾ ਸ਼ੇਖ਼ ਫ਼ਰੀਦ
## ਵਿਸ਼ੇਸ਼ ਅੰਕ

ਸੰਪਾਦਕ
ਡਾ. ਜੀਤ ਸਿੰਘ ਸੀਤਲ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

KHOJ PATRIKA
(BABA SHEIK FARID VISHESH ANK)
*(Punjabi)*

*edited by*
**Dr. Jit Singh Seetal**



ISBN : 978-81-302-0105-4

2015
ਕਾਪੀਆਂ : 1100
ਕੀਮਤ : 100.00

ਡਾ. ਦੇਵਿੰਦਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ
ਮੈਸ : ਰਾਜਪੁਰਾ ਪ੍ਰਿੰਟਿੰਗ ਪ੍ਰੈਸ, ਪਟਿਆਲਾ ਵਿਖੇ ਛਪੀ ।

# ਸੰਪਾਦਕੀ ਨੋਟ

ਬਾਬਾ ਫ਼ਰੀਦ ਦਾ ਭਾਰਤੀ ਦਰਸ਼ਨ ਤੇ ਭਾਸ਼ਾ ਦੇ ਇਤਿਹਾਸ ਵਿਚ ਪ੍ਰਥਮ ਅਸਥਾਨ ਹੈ। ਉਨ੍ਹਾਂ ਨੇ ਸਭ ਤੋਂ ਪਹਿਲਾਂ ਉਤਰੀ ਭਾਰਤ ਦੀ ਪ੍ਰਚੱਲਤ ਲੋਕ-ਭਾਖਾ ਵਿਚ ਆਪਣੇ ਉੱਚ ਅਧਿਆਤਮਕ ਭਾਵ ਪ੍ਰਗਟਾਉਣ ਦਾ ਸਫਲ ਯਤਨ ਕੀਤਾ। ਉਨ੍ਹਾਂ ਤੋਂ ਪਹਿਲਾਂ ਮੁਸਲਮਾਨ ਸੂਫ਼ੀਆਂ ਨੇ ਫ਼ਾਰਸੀ ਮਾਧਿਅਮ ਦੁਆਰਾ ਆਪਣੇ ਰਹੱਸਮਈ ਭਾਵ ਪ੍ਰਗਟ ਕੀਤੇ ਤੇ ਇਸੇ ਤਰ੍ਹਾਂ ਨਾਥ ਜੋਗੀਆਂ ਨੇ ਆਪਣੇ ਭਾਰਤੀ ਦਰਸ਼ਨ ਦੇ ਗੰਭੀਰ ਆਸ਼ੇ ਵਧੇਰ ਕਰਕੇ ਅਪਭ੍ਰੰਸ਼ ਪ੍ਰਧਾਨ ਲੋਕ ਭਾਸ਼ਾ ਵਿਚ ਵਿਦਮਾਨ ਕੀਤੇ। ਇਹ ਸ਼ੇਅਰ ਕੇਵਲ ਬਾਬਾ ਫ਼ਰੀਦ ਜੀ ਨੂੰ ਹੀ ਜਾਂਦਾ ਹੈ ਕਿ ਉਨ੍ਹਾਂ ਸੂਫੀ ਭਾਵਾਂ ਨੂੰ ਭਾਰਤੀ ਦਾਰਸ਼ਨਿਕ ਪਰੰਪਰਾ ਤੇ ਪ੍ਰਣਾਲੀ ਵਿਚ ਸਥਾਪਤ ਕਰਕੇ ਲੋਕ ਭਾਖਾ ਦੁਆਰਾ ਜਨ ਸਮੂਹ ਸਾਹਮਣੇ ਰਖਿਆ। ਇਸ ਨਾਲ ਲਹਿੰਦੀ ਜਾਂ ਮੁਲਤਾਨੀ ਨੂੰ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਪ੍ਰਥਮ ਅਸਥਾਨ ਪ੍ਰਾਪਤ ਹੁੰਦਾ ਹੈ। ਬਾਬਾ ਫ਼ਰੀਦ ਦੀ ਰਚਨਾ ਜਿੱਥੇ ਪੰਜਾਬੀ ਭਾਖਾ ਨੂੰ ਲੌਕਿਕ ਤੇ ਲੋਕ-ਪ੍ਰਿਯ ਬਣਾਉਂਦੀ ਹੈ, ਉੱਥੇ ਇਸ ਦੇ ਸਾਹਿਤ ਨੂੰ ਪੁਰਾਤਨਤਾ, ਪਵਿੱਤ੍ਰਤਾ ਤੇ ਪ੍ਰਮਾਣਿਕਤਾ ਵੀ ਪ੍ਰਦਾਨ ਕਰਦੀ ਹੈ। ਇਹ ਕਿਸੇ ਵੀ ਭਾਸ਼ਾ ਜਾਂ ਉਸ ਦੇ ਇਤਿਹਾਸ ਲਈ ਘੱਟ ਗੌਰਵ ਵਾਲੀ ਗੱਲ ਨਹੀਂ।

1973-74 ਦਾ ਸਾਲ ਬਾਬਾ ਫ਼ਰੀਦ ਜੀ ਦਾ ਅੱਠ ਸੌ ਸਾਲਾ ਜਨਮ ਪੂਰਬ ਦਾ ਮਹੱਤਵਪੂਰਨ ਸਾਲ ਸੀ। ਬਾਬਾ ਫ਼ਰੀਦ ਮੈਮੋਰੀਅਲ ਸੋਸਾਇਟੀ ਨੇ ਇਸ ਸਾਲ ਬਾਬਾ ਜੀ ਦੀ ਜੀਵਨ-ਵਿਥਿਆ ਤੇ ਲੋਕ-ਬਾਣੀ ਦੇ ਵਿਸਥਾਰ ਤੇ ਪਰਸਾਰ ਲਈ ਬੜਾ ਸ਼ਲਾਘਾ ਯੋਗ ਕੰਮ ਕੀਤਾ। ਢੇਰ ਸਾਰਾ ਸਾਹਿਤ ਸੋਸਾਇਟੀ ਦੀ ਮਾਇਕ ਸਹਾਇਤਾ ਤੇ ਸਾਹਿਤਕ ਪ੍ਰੇਰਨਾ ਸਦਕਾ ਰਚਿਆ ਤੇ ਪ੍ਰਕਾਸ਼ਿਤ ਕੀਤਾ ਗਿਆ। ਪੰਜਾਬੀ ਭਾਸ਼ਾ ਤੇ ਸਾਹਿਤ ਦੇ ਭੰਡਾਰ ਵਿਚ ਨਿੱਗਰ ਵਾਧਾ ਹੋਇਆ। ਇਸ ਦੇ ਸੀਸ ਪਰ ਸਜਿਆ ਮੁਕਟ ਫ਼ਰੀਦ-ਬਾਣੀ ਦੇ ਵਿਸ਼ਲੇਸ਼ਣ ਨਗਾਂ ਨਾਲ ਹੋਰ ਚਮਕ ਪਿਆ ਜਿਸ ਦੀਆਂ ਰਿਸ਼ਮਾਂ ਦੂਰ ਦੂਰ ਤਕ ਸਾਹਿਤ ਗਗਨ ਦੀ ਹਰ ਧੁੰਧਲੀ ਗੁੱਠ ਨੂੰ ਰੋਸ਼ਨ ਕਰ ਗਈਆਂ। ਪੰਜਾਬੀ ਦਾ ਵੇਹੜਾ ਅਜੇਹੀ ਊਸ਼ਾ ਦੀ ਲਾਲੀ ਨਾਲ ਰੌਣਕਾਂ ਨਾਲ ਭਰ ਗਿਆ। ਇਸ ਦੇ ਸੱਚੇ ਸਪੂਤਾਂ ਤੇ ਸੇਵਕਾਂ ਨੇ ਇਸ ਦੇ ਤਖ਼ਤ ਨੂੰ ਸੁੱਚੇ ਪਾਣੀਆਂ ਨਾਲ ਧੋ ਸੰਵਾਰ ਦਿੱਤਾ।

**'ਖੋਜ ਪਤ੍ਰਿਕਾ'** ਦਾ 1974 ਸਾਲ ਦਾ ਅੰਕ ਵੀ ਅਸਾਂ ਬਾਬਾ ਫ਼ਰੀਦ ਜੀ ਦੀ ਪਵਿੱਤਰ ਯਾਦ ਤੇ ਸਾਹਿਤ-ਦੇਣ ਨੂੰ ਸਮਰਪਣ ਕਰਨ ਦਾ ਮਨ ਬਣਾਇਆ। ਅਸਾਂ ਪੂਰਾ ਯਤਨ ਕੀਤਾ ਕਿ ਬਾਬਾ ਫ਼ਰੀਦ ਦੇ ਜੀਵਨ ਤੇ ਉਨ੍ਹਾਂ ਦੀ ਰਚਨਾ ਸੰਬੰਧੀ ਸ਼੍ਰੋਮਣੀ ਲੇਖਕਾਂ ਤੇ ਪ੍ਰਸਿੱਧ ਆਲੋਚਕਾਂ ਪਾਸੋਂ ਉਚੇਰੇ ਲੇਖ ਲਿਖਵਾਏ ਜਾਣ ਤਾਂ ਜੋ 'ਖੋਜ-ਪਤ੍ਰਿਕਾ' ਦੇ ਪੰਨੇ ਕਿਸੇ ਸੁਨਹਿਰੀ ਮਹੱਲ ਦੀਆਂ ਬਾਹੀਆਂ ਵਾਂਗ ਦੂਰੋਂ ਹੀ ਪਾਠਕਾਂ ਨੂੰ ਦਾਅਵਤਿ-ਨਜ਼ਾਰਾ ਦੇ ਸਕਣ। ਸਾਡੇ ਸਿਦਕ-ਦਿਲੀ ਨਾਲ ਕੀਤੇ ਯਤਨ ਕਿਥੋਂ ਕੁ ਤਕ ਸਫਲ ਹੋਏ ਹਨ, ਇਸ ਗੱਲ ਦਾ ਅਨੁਮਾਨ ਲਾਉਣਾ ਜਾਂ ਨਿਰਣਾ ਕਰਨਾ ਤਾਂ ਸੁਹਿਰਦ ਪਾਠਕਾਂ ਦਾ ਖੁਸ਼ਗਵਾਰ ਕਾਰਜ ਹੋਵੇਗਾ। ਅਸੀਂ ਕੇਵਲ ਇੰਨਾ ਅਨੁਭਵ ਕਰਦੇ ਹਾਂ ਕਿ ਸਾਨੂੰ ਹਾਲੀ ਹੋਰ ਬਹੁਤ ਕੁਝ ਕਰਨਾ ਚਾਹੀਦਾ ਸੀ, ਜਿਸ ਨਾਲ ਬਾਬਾ ਫ਼ਰੀਦ ਜੀ ਦੇ ਜੀਵਨ ਦੇ ਸਾਰੇ ਪੱਖਾਂ ਤੇ ਬਾਣੀ ਦੇ ਸਮੂਹ ਦ੍ਰਿਸ਼ਾਂ ਨੂੰ ਉਘਾੜ ਕੇ ਪਾਠਕਾਂ ਦੇ ਅੱਗੇ ਪੇਸ਼ ਕਰ ਸਕਦੇ। ਇਸ ਅੰਕ ਨੂੰ ਪਾਠਕਾਂ ਦੀ ਭੇਟਾ ਕਰਨ ਵਿਚ ਦੇਰੀ ਹੋਣ ਦਾ ਵੀ ਇਹੀ ਕਾਰਨ ਹੈ। ਆਸ ਹੈ ਪਾਠਕ ਸਾਡੀ ਮਜਬੂਰੀ ਨੂੰ ਮਹਿਸੂਸ ਕਰਦੇ ਹੋਏ ਸਾਨੂੰ ਖਿਮਾ ਕਰਨਗੇ। ਗੁਲਦਸਤੇ ਵਿਚ ਭਾਵੇਂ ਫੁੱਲ ਥੋੜ੍ਹੇ ਹਨ ਤੇ ਉਹ ਵੰਨ-ਸੁਵੰਨੇ ਵੀ ਘੱਟ ਹੋਣਗੇ, ਪਰ ਸਾਡਾ ਵਿਸ਼ਵਾਸ ਹੈ ਕਿ ਇਨ੍ਹਾਂ ਵਿਚਲੀ ਸੁਗੰਧੀ ਤੇ ਤਾਜ਼ਗੀ ਪਾਠਕਾਂ ਨੂੰ ਅਵੱਸ਼ ਭਾਏਗੀ। ਥੋੜ੍ਹੇ

ਫੁੱਲ ਵੀ ਬਹੁਤੀ ਮਹਿਕ ਦੇ ਸਕਦੇ ਹਨ। ਇਹ ਸਾਡਾ ਯਕੀਨ ਹੈ।

**'ਖੋਜ-ਪਤ੍ਰਿਕਾ'** ਦੇ ਅਸਾਂ ਚਾਰ ਮੁੱਖ ਭਾਗ ਬਣਾਏ ਹਨ ਅਰਥਾਤ 'ਜੀਵਨ-ਦਰਸ਼ਨ', 'ਰਚਨਾ-ਵਿਸ਼ਲੇਸ਼ਣ', 'ਵਿਚਾਰ ਵਿਸ਼ਲੇਸ਼ਣ' ਅਤੇ 'ਭਾਸ਼ਾ-ਪ੍ਰਭਾਵ' ਤੇ ਇਨ੍ਹਾਂ ਚਹੁੰਆਂ ਉਪ-ਸ਼ੀਰਸ਼ਕਾਂ ਹੇਠ ਪ੍ਰਾਪਤ ਕੀਤੇ ਲੇਖਾਂ ਨੂੰ ਸਜਾਉਣ ਦਾ ਨਿਮਾਣਾ ਜੇਹਾ ਯਤਨ ਕੀਤਾ ਹੈ।

ਵਾਰਿਸ ਦੇ ਕਥਨ ਅਨੁਸਾਰ :

ਸੱਭਾ ਵੀਣ ਕੇ ਜੇਬ ਬਣਾ ਦਿਤਾ
ਜੇਹਾ ਇਤਰ ਗੁਲਾਬ ਨਚੋੜਿਆ ਏ

**'ਜੀਵਨ-ਦਰਸ਼ਨ'** ਹੇਠ ਅਸਾਂ ਪਹਿਲਾ ਲੇਖ ਪ੍ਰਸਿੱਧ ਵਿਦਵਾਨ ਆਲੋਚਕ ਡਾ. ਕਾਲਾ ਸਿੰਘ ਬੇਦੀ ਦਾ 'ਬਾਬਾ ਫ਼ਰੀਦ ਤੋਂ ਪੂਰਵ ਭਾਰਤ ਵਿਚ ਸੂਫ਼ੀ ਆਗਮਨ' ਇਸ ਲਈ ਦਿੱਤਾ ਹੈ ਤਾਂ ਜੋ ਪਾਠਕਾਂ ਨੂੰ ਬਾਬਾ ਫ਼ਰੀਦ ਦੇ ਆਗਮਨ ਦੀ ਪ੍ਰਿਸ਼ਟ-ਭੂਮੀ ਤੇ ਪੂਰਵ-ਇਤਿਹਾਸ ਸਥਿਤੀ ਦਾ ਭਲੀ ਪ੍ਰਕਾਰ ਗਿਆਨ ਹੋ ਜਾਵੇ। ਲੇਖ ਦਾ ਆਰੰਭ ਹੀ ਇਸ ਤਰ੍ਹਾਂ ਹੁੰਦਾ ਹੈ 'ਇਤਿਹਾਸ ਤੋਂ ਪਤਾ ਚਲਦਾ ਹੈ ਕਿ ਬਾਬਾ ਫ਼ਰੀਦ ਦੇ ਸਮੇਂ ਭਾਰਤ ਦੀ ਧਾਰਮਿਕ ਸਥਿਤੀ ਡਾਂਵਾ-ਡੋਲ ਸੀ। ਆਪ ਜੀ ਦੇ ਜਨਮ ਸਮੇਂ ਭਾਰਤ ਅੰਦਰ ਦੋ ਉੱਘੇ ਧਰਮ ਤੇ ਸਮਾਜ ਸਨ, ਇਹ ਸਨ 'ਹਿੰਦੂ ਤੇ ਮੁਸਲਮਾਨ'। ਡਾ. ਸਾਹਿਬ ਨੇ ਇਨ੍ਹਾਂ ਦੋਹਾਂ ਧਰਮਾਂ ਸਮਾਜਾਂ ਦਾ ਤੁਲਨਾਤਮਕ ਵਿਸ਼ਲੇਸ਼ਣ ਕਰਦੇ ਹੋਇਆ ਭਾਰਤ ਵਿਚ ਸੂਫ਼ੀਆਂ ਦੀ ਆਮਦ ਤੇ ਦੇਣ ਬਾਰੇ ਭਰਪੂਰ ਜਾਣਕਾਰੀ ਦਿੱਤੀ ਹੈ। ਇਹ ਲੇਖ ਇਸ ਮਾਲਾ ਦਾ ਸਿਰਮੌਰ ਮਣਕਾ ਹੈ।

ਡਾ. ਦਰਸ਼ਨ ਸਿੰਘ ਦਾ ਲੇਖ 'ਬਾਬਾ ਫ਼ਰੀਦ - ਜੀਵਨ ਤੇ ਰਚਨਾ' ਬਾਬਾ ਫ਼ਰੀਦ ਜੇਹੀ ਮਹਾਨ ਸ਼ਖ਼ਸੀਅਤ ਦਾ ਬਹੁ-ਪੱਖੀ ਤੇ ਬਹੁ-ਅੰਗੀ ਦਰਸ਼ਨ ਕਰਵਾਉਂਦਾ ਹੈ। ਲੇਖ ਵਿਚ ਬਾਬਾ ਜੀ ਦੇ ਸੁਭਾ, ਜ਼ਬਾਨ, ਗੁਣਾਂ, ਤਪ ਤਿਆਗ, ਸਬਰ-ਸ਼ੁਕਰ ਦਾ ਸੁਮੇਲ ਹੈ। ਲੇਖ ਫ਼ਰੀਦ ਜੀ ਦੇ ਸਾਹਿਤਕ ਜੀਵਨ ਦੀ ਸਾਕਾਰ ਸਮੂਰਤ ਹੈ ਅਤੇ ਉਨ੍ਹਾਂ ਦੀ ਕਵਿਤਾ ਦੀ ਵਿਸ਼ੈ ਤੇ ਕਲਾ ਪੱਖਾਂ ਤੋਂ ਬੇਮਿਸਾਲ ਮਿਸਾਲ ਹੈ ਜੋ ਸੁਹਜ ਤੇ ਪ੍ਰਵੀਣਤਾ ਕਾਰਨ 'ਸਾਹਿਤ ਪ੍ਰੇਮੀਆਂ' ਦੀ ਸਾਹਿਤ ਪਿਆਸ ਨੂੰ ਤ੍ਰਿਪਤ ਕਰਦੀ ਹੈ।

ਪ੍ਰੋ. ਪਿਆਰਾ ਸਿੰਘ ਪਦਮ ਦਾ ਲੇਖ 'ਬਾਬਾ ਫ਼ਰੀਦ-- ਵਿਅਕਤਿਤ੍ਵ ਤੇ ਬਾਣੀ' ਵੀ ਬਾਬਾ ਜੀ ਦੀ ਅਜ਼ਮਤ ਪ੍ਰਤਿਸ਼ਠਾ ਤੇ ਪ੍ਰਸਿੱਧੀ ਨੂੰ ਉਲੀਕਦਾ ਹੈ। 'ਪਦਮ' ਜੀ ਦੇ ਕਥਨ ਮੁਤਾਬਿਕ 'ਪੰਜਾਬੀ ਸਾਹਿਤ ਵਿਚ ਬਾਬਾ ਫ਼ਰੀਦ ਦੀ ਥਾਂ ਬਾਬਾ ਆਦਮ ਵਾਲੀ ਹੈ।' ਉਨ੍ਹਾਂ ਬਾਬਾ ਫ਼ਰੀਦ ਨੂੰ ਪੰਜਾਬੀ ਸਾਹਿਤ ਤੇ ਭਾਸ਼ਾ ਦਾ ਪਿਤਾਮਾ ਸਿੱਧ ਕੀਤਾ ਹੈ। ਉਨ੍ਹਾਂ ਬਾਬਾ ਫ਼ਰੀਦ ਅੰਦਰਲੀ ਉਸ ਚਿਣਗ ਨੂੰ ਸੁਲਗਾਇਆ ਹੈ ਜਿਹੜੀ ਕਾਲੀ ਕੋਇਲ ਦੇ ਖੰਭ ਸਾੜ ਸਕਦੀ ਸੀ ਤੇ ਬ੍ਰਿਹਣ ਦੇ ਅੰਗ ਅੰਗ ਮੋੜਨ ਦੇ ਸਮਰੱਥ ਸੀ। ਬਾਬਾ ਜੀ ਦੇ ਵਿਅਕਤਿਤ੍ਵ ਤੇ ਬਚਨਾਂ ਨੂੰ ਜੋ ਲੋਕ-ਪ੍ਰਿਯਤਾ ਪ੍ਰਾਪਤ ਹੋਈ, ਉਹ ਉਨ੍ਹਾਂ ਤੋਂ ਪਹਿਲਾਂ ਕਿਸੇ ਹੋਰ ਨੂੰ ਨਸੀਬ ਨਹੀਂ ਹੋਈ ਸੀ।

ਬਾਬਾ ਫ਼ਰੀਦ ਦੇ ਜੀਵਨ ਬਾਰੇ ਜਨਮ ਸਾਖੀਆਂ, ਮਸਲਿਆਂ ਤੇ ਬਚਨਾਂ ਸੁਖਨਾਂ ਵਿਚ ਬਹੁਤ ਸਾਰੀ ਜਾਣਕਾਰੀ ਉਪਲਬਧ ਹੈ ਪਰ ਇਸ ਨੂੰ ਉਜਾਗਰ ਕਰਨ ਲਈ ਸਾਹਿਤਕ ਖੋਜ ਦੀ ਅਵੱਸ਼ਕਤਾ ਹੈ। ਪ੍ਰੋ. ਪ੍ਰਕਾਸ਼ ਸਿੰਘ ਨੇ ਇਸ ਪੱਖ ਨੂੰ ਬੜੀ ਵਿਦਵਤਾ ਸਹਿਤ ਪੂਰਨ ਦਾ ਯਤਨ ਕੀਤਾ ਹੈ। ਉਨ੍ਹਾਂ ਦਾ ਲੇਖ 'ਜਨਮ ਸਾਖੀਆਂ ਵਿਚ ਬਾਬਾ ਫ਼ਰੀਦ ਦੇ ਹਵਾਲੇ, ਬਾਬਾ ਜੀ ਦੀਆਂ ਜੀਵਨ-ਝਾਕੀਆਂ ਨੂੰ 'ਪੁਰਾਤਨ ਜਨਮ ਸਾਖੀ', 'ਮਿਹਰਬਾਨ ਵਾਲੀ ਜਨਮ ਸਾਖੀ', 'ਭਾਈ ਬਾਲੇ ਵਾਲੀ ਜਨਮ ਸਾਖੀ' ਅਤੇ 'ਗਿਆਨ ਰਤਨਾਵਲੀ' ਵਿਚੋਂ ਲੈ ਕੇ ਰੂਪਮਾਨ ਕੀਤਾ ਤੇ ਅੰਤ ਉਤੇ ਕੁਝ ਨਿਰਣੇ ਤੇ ਸਿੱਟੇ ਕੱਢੇ ਹਨ ਅਤੇ ਬਾਬਾ ਫ਼ਰੀਦ ਤੇ ਗੁਰੂ ਨਾਨਕ ਦੇ ਜੀਵਨ ਵਿਚਲੀਆਂ ਸਾਂਝਾਂ ਨੂੰ ਪਹਿਲੀ ਵਾਰ ਪੇਸ਼ ਕੀਤਾ ਹੈ ਕਿ ਇਨ੍ਹਾਂ ਦੋਹਾਂ ਮਹਾਨ ਵਿਅਕਤੀਆਂ ਨੇ ਪੰਜਾਬੀ, ਪੰਜਾਬੀਅਤ ਤੇ ਪੰਜਾਬੀ ਬਾਣੀ ਦੇ ਅਮਰ ਪ੍ਰਭਾਵ ਪਾਏ ਜੋ ਹੁਣ ਤਕ ਕਾਇਮ ਹਨ।

**'ਰਚਨਾ-ਵਿਸ਼ਲੇਸ਼ਣ'** ਉਪ ਸ਼ੀਰਸ਼ਕ ਹੇਠ ਅਸੀਂ ਸ੍ਰੇਸ਼ਟ ਤੇ ਸਾਰਥਕ ਲੇਖ ਇਕੱਤਰ ਕਰ ਸਕੇ ਹਾਂ। ਇਹ ਵਿਦਵਾਨ ਲੇਖਕਾਂ ਸਦਕਾ ਹੀ ਸੰਭਵ ਹੋ ਸਕਿਆ ਹੈ। ਪਹਿਲਾ ਲੇਖ ਕਰਨੀ ਕਥਨੀ ਦੇ ਸਮਾਨ ਸਮਰਥਕ

ਅਤੇ ਗੁਰਮਤਿ ਵਿਚਾਰਧਾਰਾ ਤੇ ਪਰਦਰਸ਼ਕ ਡਾ. ਤਾਰਨ ਸਿੰਘ ਜੀ ਦਾ ਹੈ ਜੋ ਸ਼ੇਖ ਫ਼ਰੀਦ ਜੀ ਦੀ ਰਚਨਾ, ਬਿੰਬਾਵਲੀ ਤੇ ਉਨ੍ਹਾਂ ਦੇ ਚਿੰਤਨ ਦਾ ਸਚਿੱਤ੍ਰ ਚਿੱਤਰਣ ਹੈ। ਉਨ੍ਹਾਂ ਦਾ ਲੇਖ ਫ਼ਰੀਦ ਜੀ ਦੀ ਰਚਨਾ ਦੇ ਅਧਿਆਤਮਕ ਤੇ ਰਹੱਸਵਾਦੀ ਠੁੱਕ ਨੂੰ ਬੰਨ੍ਹਦਾ ਹੈ ਤੇ ਉਸਦੀ ਬਿੰਬਾਵਲੀ ਤੇ ਅਦਭੁਤ ਚਿੱਤਰਕਲਾ ਨੂੰ ਪ੍ਰਗਟ ਕਰਦਾ ਹੈ। ਨਾਲ ਹੀ ਉਨ੍ਹਾਂ ਦੇ ਰਹੱਸਵਾਦੀ ਚਿੰਨ੍ਹਾਂ ਤੇ ਪ੍ਰਤੀਕਾਂ ਨੂੰ ਉਘਾੜਦਾ ਹੈ। ਲੇਖ, ਉਦਾਹਰਣਾਂ, ਟੂਕਾਂ ਤੇ ਹਵਾਲਿਆਂ ਦੇ ਨਗਾਂ ਨਾਲ ਸੁਸੱਜਤ ਤੇ ਸਜੜਤ ਹੈ।

ਬਾਬਾ ਫ਼ਰੀਦ ਕਿਹੜੇ ਪੜਾ ਦੇ ਸੂਫ਼ੀ ਸਨ ਜਾਂ ਉਨ੍ਹਾਂ ਦੀ ਬਾਣੀ ਕਿਸ ਪੜਾ ਦੀ ਪ੍ਰਤੀਕ ਹੈ, ਇਸ ਬਾਰੇ ਜੋ ਚਰਚਾ ਡਾ. ਮੋਹਨ ਸਿੰਘ ਦੀ ਸੰਮਤੀ ਨਾਲ ਸ਼ੁਰੂ ਹੋਈ ਸੀ, ਉਸ ਨੂੰ ਕਿਸੇ ਇਤਿਹਾਸਕ ਪੜਾ ਤਕ ਲਿਆਉਣ ਵਿਚ ਪ੍ਰੋ. ਰਾਮ ਸਿੰਘ ਨੇ ਉਚੇਚਾ ਯਤਨ ਕੀਤਾ ਹੈ। ਉਨ੍ਹਾਂ ਦਾ ਲੇਖ 'ਫ਼ਰੀਦ-ਬਾਣੀ ਦਾ ਇਤਿਹਾਸਕ ਪੜਾ' ਸੂਫ਼ੀਆਂ ਦੇ ਸੱਤ ਮੁਕਾਮਾਂ ਦਾ ਕ੍ਰਮਵਾਰ ਵਿਸ਼ਲੇਸ਼ਣ ਕਰਦਾ ਹੈ। ਫ਼ਰੀਦ ਜੀ 'ਬਕਾ' ਵਾਲੇ ਮਕਾਮ ਦੇ ਸੂਫ਼ੀ ਸਨ ਜੋ ਆਪਣੇ ਆਪ ਨੂੰ ਅੱਲਾਹ ਨਹੀਂ ਉਸਦੇ ਦਾਸ ਗਿਣਦੇ ਸਨ। ਉਹ ਭਾਵੇਂ ਮਸਤ ਮਲੰਗ ਨਹੀਂ, ਪਰ ਉਨ੍ਹਾਂ ਨੂੰ ਉੱਚਤਮ ਦਰਜੇ ਦੇ ਗੰਭੀਰ ਸੂਫ਼ੀਆਂ ਵਿਚ ਗਿਣਨਾ ਉਚਿਤ ਜਾਪਦਾ ਹੈ। ਇਸ ਆਸ਼ੇ ਨੂੰ ਪ੍ਰੋ. ਸਾਹਿਬ ਨੇ ਉਦਾਹਰਣਾਂ ਸਹਿਤ ਰੂਪਮਾਨ ਕੀਤਾ ਹੈ।

ਬਾਬਾ ਫ਼ਰੀਦ ਦੇ ਸ਼ਲੋਕ ਆਮ ਕਰਕੇ ਦੋਹਰੇ ਛੰਦ ਵਿਚ ਹਨ, ਦੋਹਰਾ ਨਿਰੋਲ ਭਾਰਤੀ ਛੰਦ ਹੈ। ਬਾਬਾ ਫ਼ਰੀਦ ਜੀ ਨੇ ਦੋਹਰਾ ਛੰਦ ਨੂੰ ਹੀ ਆਪਣੀ ਕਵਿਤਾ ਦਾ ਵਾਹਨ ਬਣਾਇਆ ਹੈ। ਇਸ ਵਿਸ਼ੇ ਨੂੰ ਵਿਗਿਆਨਕ ਜੁਗਤ ਨਾਲ ਹਾਲੀ ਤਕ ਘੱਟ ਵੱਧ ਹੀ ਪ੍ਰਗਟਾਇਆ ਗਿਆ ਹੈ। ਪ੍ਰੇਮ ਭੂਸ਼ਣ ਗੋਇਲ ਨੇ ਆਪਣੇ ਸੁੰਦਰ ਲੇਖ 'ਬਾਬਾ ਫ਼ਰੀਦ ਦੇ ਦੋਹਰੇ' ਵਿਚ ਉਪਰੋਕਤ ਵਿਚਾਰ ਨੂੰ ਬੜੀ ਵਿਦਵਤਾ ਸਹਿਤ ਵਿਦਮਾਨ ਕੀਤਾ ਹੈ। ਉਨ੍ਹਾਂ 'ਦੋਹੇ' ਦੀ ਪਰਿਭਾਸ਼ਾ ਤੇ ਵਰਤੋਂ ਦੱਸੀ ਹੈ। ਉਸ ਦੇ ਸ਼ਾਸਤ੍ਰੀ ਲੱਛਣ ਦਰਸਾਏ ਹਨ ਤੇ ਫ਼ਰੀਦ ਜੀ ਦੇ ਸ਼ਲੋਕਾਂ ਨੂੰ ਉਨ੍ਹਾਂ ਲੱਛਣਾਂ ਉੱਪਰ ਸੁਘੜ ਸਾਹਿਤਕ ਤੋਲੇ ਵਾਂਗ ਤੋਲਿਆ ਤੁਲਾਇਆ ਹੈ। ਫ਼ਰੀਦ ਜੀ ਦੇ ਸ਼ਲੋਕ ਜਾਂ ਦੋਹਰੇ ਪਿਰਾਮਿਡ ਸਮਾਨ ਹਨ, ਜਿਨ੍ਹਾਂ ਵਿਚੋਂ ਇਕ ਸ਼ਬਦ ਰੂਪੀ ਪੱਥਰ ਨੂੰ ਹਿਲਾਉਣ ਜਾਂ ਕੱਢਣ ਨਾਲ ਸਾਰਾ ਪਿਰਾਮਿਡ-ਹੀ-ਢਹਿ ਢੇਰੀ ਹੋ ਜਾਂਦਾ ਹੈ। ਇਸ ਉਸਾਰੀ ਤੇ ਸੰਜਮ ਨੂੰ ਉਨ੍ਹਾਂ ਦਾ ਲੇਖ ਕਿਸੇ ਕਲਾਕਾਰ ਰਾਜ ਵਾਂਗ ਉਸਾਰਨ ਵਿਚ ਸਫਲ ਹੋਇਆ ਹੈ।

ਫ਼ਰੀਦ ਬਾਣੀ ਦਾ ਗੁਰਬਾਣੀ ਵਿਚ ਵਿਸ਼ੇਸ਼ ਅਸਥਾਨ ਹੈ, ਫ਼ਰੀਦ ਜੀ ਦੇ ਸ਼ਲੋਕਾਂ ਵਿਚ ਗੁਰੂਆਂ ਨੇ ਵੀ 'ਟਿਪਣੀਆਂ ਸਹਿਤ' ਕੁਝ ਆਪਣੇ ਸ਼ਲੋਕ ਦਿੱਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਹਰ ਬਾਣੀਕਾਰ ਦਾ ਬਿੰਬ ਉਸ ਦੇ ਬਾਣੀ-ਲੋਕ ਵਿਚ ਲੁਪਤ ਹੈ। ਇਸ ਲੁਪਤ ਬਿੰਬ ਨੂੰ ਪ੍ਰਗਟ ਕਰਨਾ ਬਿਖੜਾ ਕਾਰਜ ਹੈ ਪਰੰਤੂ ਡਾ. ਹਰਬੰਸ ਸਿੰਘ ਬਰਾੜ ਨੇ ਆਪਣੇ ਲੇਖ 'ਗੁਰੂ-ਬਾਣੀ ਅਤੇ ਫ਼ਰੀਦ ਬਾਣੀ' ਵਿਚ ਉਪਰੋਕਤ ਬਿੰਬ ਨੂੰ ਸਫਲਤਾ ਸਹਿਤ ਰੂਪਮਾਨ ਕੀਤਾ ਹੈ -- ਉਨ੍ਹਾਂ ਨੇ ਵਿਦਵਤਾ ਦੇ ਬਲ ਬਾਣੀ-ਲੋਕ ਵਿਚੋਂ ਬਾਣੀਕਾਰ ਫ਼ਰੀਦ ਦੇ ਬਿੰਬ ਨੂੰ ਪ੍ਰਗਟ ਕੀਤਾ ਹੈ ਤੇ ਹੁਣ ਤਕ ਇਸ ਗਡਮੱਡ ਹੋਈ ਬਾਣੀ ਨੂੰ ਹੰਸ ਵਤ ਨਿਖੇੜਨ ਦਾ ਯਤਨ ਕੀਤਾ ਹੈ। ਉਨ੍ਹਾਂ ਫ਼ਰੀਦ ਬਾਣੀ-ਲੋਕ ਦੇ ਪ੍ਰੇਰਨਾ-ਸਰੋਤ ਅੱਲਾਹ ਦੀ ਗੁਰੂਆਂ ਦੇ ਬਾਣੀ-ਲੋਕ ਦੇ ਪ੍ਰੇਰਨਾ ਸਰੋਤ ਅਕਾਲ ਪੁਰਖ ਜਾਂ ਪਰਮ-ਸਤ ਨਾਲ ਤੁਲਨਾ ਕੀਤੀ ਹੈ। ਇਹ ਲੇਖ ਫ਼ਰੀਦ ਬਾਣੀ ਨੂੰ ਨਵੇਂ ਦ੍ਰਿਸ਼ਟੀਕੋਣ ਤੋਂ ਪੇਸ਼ ਕਰਨ ਵਿਚ ਸਫਲ ਰਿਹਾ ਹੈ।

ਸੰਤਾਂ, ਸੂਫ਼ੀਆਂ ਦੀ ਬਾਣੀ ਆਮ ਤੌਰ ਤੇ ਇਕ ਥਾਂ ਘੱਟ ਵੱਧ ਹੀ ਸੰਕਲਤ ਹੋਈ ਮਿਲਦੀ ਹੈ। ਗੁਰੂ ਨਾਨਕ ਸਾਹਿਬ ਦੀ ਬਹੁਤ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਵੀ ਮਿਲਦੀ ਹੈ ਜਿਸ ਨੂੰ 'ਕੱਚੀ ਬਾਣੀ' ਕਿਹਾ ਜਾਂਦਾ ਹੈ। ਇਹੀ ਹਾਲ ਕਬੀਰ ਤੇ ਹੋਰਨਾਂ ਭਗਤਾਂ ਦੀ ਬਾਣੀ ਦਾ ਹੈ। ਫ਼ਰੀਦ ਜੀ ਬਾਰੇ ਵੀ ਆਮ ਵਿਚਾਰ ਹੈ ਕਿ ਉਨ੍ਹਾਂ ਦੀ ਕੁਝ ਕੁ ਬਾਣੀ ਆਦਿ ਗ੍ਰੰਥ ਤੋਂ ਬਾਹਰ ਵੀ ਮਿਲਦੀ ਹੈ। ਗੋਬਿੰਦ ਸਿੰਘ ਲਾਂਬਾ ਨੇ ਇਸੇ ਵਿਸ਼ੇ ਉਤੇ ਲੇਖ 'ਆਦਿ ਗ੍ਰੰਥ ਤੋਂ ਬਾਹਰ ਫ਼ਰੀਦ-ਬਾਣੀ' ਲਿਖ ਕੇ ਬਹੁਤ ਸਾਰੀ ਬਾਣੀ ਅਜਿਹੀ ਪੇਸ਼ ਕੀਤੀ ਹੈ

ਜੋ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਨਹੀਂ। ਫ਼ਰੀਦ ਜੀ ਦੀ ਕਾਫੀ ਮਾਤ੍ਰਾ ਵਿਚ ਬਾਣੀ 'ਮਸਲੇ ਸ਼ੇਖ ਫ਼ਰੀਦ ਕੇ' ਵਿਚ ਵੀ ਦਰਜ ਹੈ। ਵਿਦਵਾਨ ਲੇਖਕ ਨੇ ਉਹ ਬਾਣੀ ਲੈ ਕੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨਾਲ ਉਸ ਦਾ ਤੁਲਨਾਤਮਕ ਵਿਸ਼ਲੇਸ਼ਣ ਵੀ ਕੀਤਾ ਹੈ। ਪਹਿਲੀ ਵਾਰ ਇੰਨੀ ਮਾਤ੍ਰਾ ਵਿਚ ਬਾਬਾ ਫ਼ਰੀਦ ਦੀ ਬਾਣੀ ਸਾਡੇ ਸਾਹਮਣੇ ਆਈ ਹੈ। ਵਿਦਵਾਨ ਲੇਖਕ ਦੀ ਖੋਜ ਪਾਠਕਾਂ ਦੀ ਸ਼ਲਾਘਾ ਪ੍ਰਾਪਤ ਕਰ ਸਕੇਗੀ, ਇਸ ਦਾ ਸਾਨੂੰ ਵਿਸ਼ਵਾਸ ਹੈ।

**'ਵਿਚਾਰ ਵਿਵੇਚਨ'** ਹੇਠ ਅਸਾਂ ਬਾਬਾ ਫ਼ਰੀਦ ਦੇ ਵਿਚਾਰਾਂ ਤੇ ਆਸ਼ਿਆਂ ਨੂੰ ਰੂਪਮਾਨ ਕਰਨ ਦਾ ਯਤਨ ਕੀਤਾ ਹੈ।

ਫ਼ਰੀਦ ਜੀ ਦਾ ਜੀਵਨ ਉਨ੍ਹਾਂ ਦੇ ਵਿਚਾਰਾਂ ਨਾਲ ਠੀਕ ਮੇਲ ਖਾਂਦਾ ਹੈ। ਉਨ੍ਹਾਂ ਆਪਣੇ ਉੱਚਤਮ ਵਿਚਾਰਾਂ ਨੂੰ ਆਪਣੇ ਜੀਵਨ ਵਿਚ ਘਟਾਇਆ ਤੇ ਅਜੇਹਾ ਹੀ ਜੀਵਨ ਜੀਵਿਆ। ਇਸ ਵਿਚਾਰ ਨੂੰ ਸ਼ਮਸ਼ੇਰ ਸਿੰਘ ਅਸ਼ੋਕ ਨੇ 'ਸ਼ੇਖ ਫ਼ਰੀਦ ਜੀ ਤੇ ਉਨ੍ਹਾਂ ਦੀ ਵਿਚਾਰਧਾਰਾ' ਵਿਚ ਕਲਾਮਈ ਕਲਮ ਦੁਆਰਾ ਰੂਪਮਾਨ ਕੀਤਾ ਹੈ। 'ਮਰਨਾ ਸੱਚ' ਤੇ 'ਜੀਊਣਾ ਝੂਠ' ਆਸ਼ੇ ਨੂੰ ਮੁਖ ਰੱਖਕੇ ਉਨ੍ਹਾਂ ਨੇ ਫ਼ਰੀਦ ਜੀ ਦੇ ਵਿਚਾਰਾਂ ਵਿਚੋਂ ਇਸ ਸੱਚੇ ਕਥਨ ਨੂੰ ਸਿੱਧ ਕੀਤਾ ਹੈ। ਫ਼ਰੀਦ ਜੀ ਅਧਿਆਤਮ ਜਾਂ ਰੂਹਾਨੀ ਰਹੱਸਵਾਦ ਦਾ ਜੀਵਨ ਜਿਊਂਦੇ ਰਹੇ।

ਬਾਬਾ ਫ਼ਰੀਦ ਨੂੰ ਕਈ ਆਲੋਚਕਾਂ ਨੇ 'ਪ੍ਰਤਿਗਾਮੀ' ਕਿਹਾ ਹੈ। ਕਈ ਉਸ ਨੂੰ ਪਹਿਲੇ ਪੜਾ ਦਾ ਸੂਫੀ ਕਹਿੰਦੇ ਹਨ ਤੇ ਕਈ ਇਕ ਸ਼ਰ੍ਹਾਵਾਦੀ ਮੁਸਲਮਾਨ ਦੇ ਰੂਪ ਵਿਚ ਵੇਖਦੇ ਹਨ। ਮਾਰਕਸਵਾਦੀ ਆਸ਼ੇ ਨੂੰ ਮੁੱਖ ਰਖਕੇ ਡਾ. ਕੁਲਬੀਰ ਸਿੰਘ ਕਾਂਗ ਨੇ 'ਫ਼ਰੀਦ-ਧਾਰਾ-ਇਕ ਵਿਵੇਚਨ' ਵਿਚ ਸਾਰੇ ਵੱਖ-ਵੱਖ ਵਿਚਾਰਾਂ ਨੂੰ ਲੈ ਕੇ ਉਨ੍ਹਾਂ ਦਾ ਨਿਰਣਾ ਜਨਕ ਵਿਵੇਚਨ ਕੀਤਾ ਹੈ। ਕਾਂਗ ਜੀ ਨੇ ਫ਼ਰੀਦ ਜੀ ਨੂੰ ਪੰਜਾਬੀ ਸਦਾਚਾਰ ਦਾ ਸਮਰਥਕ ਦਰਸਾ ਕੇ ਉਨ੍ਹਾਂ ਨੂੰ ਪੰਜਾਬ ਦਾ ਮਹਾਨ ਸਦਾਚਾਰੀ ਸਪੂਤ ਸਿੱਧ ਕੀਤਾ ਹੈ। ਬਾਬਾ ਫ਼ਰੀਦ ਪਹਿਲੇ ਮਹਾਂ ਪੁਰਸ਼ ਸਨ, ਜਿਨ੍ਹਾਂ ਨੇ ਪੰਜਾਬੀ ਨੈਤਿਕਤਾ ਦੀ ਨੀਂਹ ਰੱਖੀ। ਉਨ੍ਹਾਂ ਦਾ ਸਦਾਚਾਰ (ਨੈਤਿਕਤਾ) ਦਾ ਸੰਕਲਪ ਸਰਬ-ਵਿਆਪੀ ਤੇ ਸਰਬ-ਕਾਲੀ ਹੈ। ਇਸ ਆਸ਼ੇ ਨੂੰ ਵਿਦਵਾਨ ਲੇਖਕ ਨੇ ਰੌਚਕ ਵਿਧੀ ਨਾਲ ਸਾਕਾਰ ਕੀਤਾ ਹੈ।

ਡਾ. ਤਾਰਨ ਸਿੰਘ ਨੇ ਫ਼ਰੀਦ ਜੀ ਦੇ ਕਾਵਿ-ਬਿੰਬ, ਚਿੰਨ੍ਹ ਤੇ ਪ੍ਰਤੀਕ ਪੇਸ਼ ਕੀਤੇ ਹਨ। ਇਸੇ ਲੜੀ ਦਾ ਦੂਜਾ ਲੇਖ ਡਾ. ਦਲੀਪ ਸਿੰਘ 'ਦੀਪ' ਦਾ ਹੈ ਜਿਸ ਦਾ ਸ਼ੀਰਸ਼ਕ ਵੀ 'ਬਾਬਾ ਫ਼ਰੀਦ ਦੇ ਕਾਵਿ-ਬਿੰਬ' ਹੈ। ਉਨ੍ਹਾਂ ਨੇ ਫ਼ਰੀਦ ਜੀ ਦੇ ਬਿੰਬ ਵਿਧਾਨ ਨੂੰ ਉਨ੍ਹਾਂ ਦੀ ਕਵਿਤਾ ਦਾ ਮੁੱਖ ਲੱਛਣ ਮੰਨ ਕੇ ਉਸਦਾ ਸਾਹਿਤਕ ਵਿਸ਼ਲੇਸ਼ਣ ਕੀਤਾ ਹੈ। ਉਨ੍ਹਾਂ ਨੇ ਇੰਦ੍ਰੀਆਵੀ ਬਿੰਬਾਂ ਦ੍ਰਿਸ਼-ਬਿੰਬਾਂ, ਪ੍ਰਤੀਕਾਤਮਿਕ ਬਿੰਬਾਂ, ਅਲੰਕਾਰ-ਬਿੰਬਾਂ (ਰੂਪਕ ਤੇ ਉਪਮਾਵਾਂ) ਦ੍ਰਿਸ਼ਟਾਂਤ-ਬਿੰਬਾਂ ਤੋਂ ਛੁਟ ਬਿੰਬਾਤਮਕ ਮੁਹਾਵਰਿਆਂ ਤੇ ਅਖਾਉਤਾਂ ਨੂੰ ਵੀ ਬੜੀ ਸੁਚੱਜਤਾ ਨਾਲ ਪਾਠਕਾਂ ਦੇ ਸਾਹਮਣੇ ਲਿਆ ਕੇ ਉਨ੍ਹਾਂ ਦੀ ਸੁਹਜਾਤਮਕ ਪਿਆਸ ਨੂੰ ਬੁਝਾਇਆ ਹੈ। ਰਸਾਂ ਦੁਆਰਾ ਨਿਰਮਿਤ ਬਿੰਬ ਇਸ ਲੇਖ ਵਿਚ ਹੋਰ ਵੀ ਸੁਆਦ ਤੇ ਰਸ ਭਰਦੇ ਹਨ।

ਫ਼ਰੀਦ ਬਾਣੀ ਵਿਚ ਅਧਿਆਤਮਕ ਅਤੇ ਨੈਤਿਕ ਦੋ ਮੁੱਖੀ ਧਾਰਾਵਾਂ ਹਨ। ਦੋਹਾਂ ਵਿਚ ਫ਼ਰੀਦ ਜੀ ਦਾ ਡੂੰਘਾ ਮਨੁੱਖ-ਸਨੇਹ ਤੇ ਮਾਨਵ-ਦਰਦ ਵਿਅਕਤ ਹੋਇਆ ਹੈ। ਡਾ. ਵਜ਼ੀਰ ਸਿੰਘ ਨੇ 'ਫ਼ਰੀਦ ਦਾ ਨੈਤਿਕ ਫ਼ਲਸਫ਼ਾ' ਵਿਚ ਬਾਬਾ ਜੀ ਦਾ ਨੈਤਿਕ ਚਿੰਤਨ ਪੇਸ਼ ਕੀਤਾ ਹੈ। ਮਨੁੱਖ ਦੀ ਸਥਿਤੀ ਦੱਸ ਕੇ ਨੈਤਿਕ ਸਿੱਖਿਆ ਵਿਚ ਸ੍ਵੈ-ਕਾਬੂ ਨੂੰ ਬਾਬਾ ਫ਼ਰੀਦ ਦਾ ਮੁੱਖ ਤੇ ਕੇਂਦਰੀ ਨਿਯਮ ਦੱਸਿਆ ਹੈ। ਫ਼ਰੀਦ-ਫ਼ਲਸਫ਼ਾ ਬਿਆਨ ਕਰਦੇ ਹੋਏ ਵਿਦਵਾਨ ਲੇਖਕ ਨੇ ਸ਼ੇਖ ਜੀ ਦੀ ਇਬਾਦਤ ਤੇ ਬੰਦਗੀ ਉਤੇ ਜ਼ੋਰ ਦਿੱਤਾ ਹੈ। ਬਾਬਾ ਜੀ ਦੇ ਫ਼ਲਸਫ਼ੇ ਦਾ ਆਧਾਰ ਪ੍ਰਭੂ ਦਾ ਨਾਮ ਤੇ ਅੱਲਾਹ ਦਾ ਇਸ਼ਕ ਤੇ ਦੀਦਾਰ ਹੈ। ਇਸ ਤਰ੍ਹਾਂ ਬਾਬਾ ਫ਼ਰੀਦ ਜੀ ਸਚਿਆਰ ਤੇ ਅੰਤਰੀਵੀ ਪ੍ਰੇਮੀ ਦੇ ਰੂਪ ਵਿਚ ਪਾਠਕਾਂ ਦੇ ਸਾਹਮਣੇ ਆਉਂਦੇ ਹਨ।

ਇਸੇ ਵਿਸ਼ੇ ਦਾ ਦੂਜਾ ਮਹੱਤਵਪੂਰਨ ਲੇਖ ਡਾ. ਜਗਬੀਰ ਸਿੰਘ ਦਾ ਹੈ ਜਿਸ ਦਾ ਸ਼ੀਰਸ਼ਕ ਹੈ 'ਸ਼ੇਖ ਫ਼ਰੀਦ ਦੀ ਨੈਤਿਕ ਚੇਤਨਾ।' ਵਿਦਵਾਨ ਲੇਖਕ ਬਾਣੀ ਵਿਚ ਮੌਤ ਦੇ ਬਲਵਾਨ ਸੁਰ ਨੂੰ ਸੁਣਦਾ ਹੈ ਜੋ ਅਮੂਰਤ

ਸੰਕਲਪ ਵਿਚ ਨਹੀਂ, ਸਗੋਂ ਸਮੂਰਤ ਬਿੰਬਾਵਲੀ ਦੇ ਮਾਧਿਅਮ ਰਾਹੀਂ ਪੇਸ਼ ਕੀਤੀ ਗਈ ਹੈ। ਲੇਖ ਵਿਚ ਪਾਵਨ ਤੇ ਅਪਾਵਨ ਦਾ ਪਰਮ-ਸ਼ੁਭ ਅਧਿਆਤਮਕ ਸਿੱਧੀ ਦਾ ਆਦਰਸ਼ ਪ੍ਰਸਤੁਤ ਕਰਨਾ ਹੈ। ਸਬਰ, ਨਿਮਰਤਾ, ਖਿਮਾ ਆਦਿ ਦਰਵੇਸ਼ੀ ਜੀਵਨ ਵਿਧੀ ਦਾ ਨੈਤਿਕਤਾ ਦਾ ਅਸਰ ਬਣਦੇ ਹਨ। ਲੇਖ ਤੋਂ ਸਿੱਧ ਹੁੰਦਾ ਹੈ ਕਿ ਸ਼ੇਖ ਫ਼ਰੀਦ ਜੀ ਦੀ ਨੈਤਿਕ ਚੇਤਨਾ ਉਨ੍ਹਾਂ ਦੇ ਡੂੰਘੇ ਧਾਰਮਿਕ ਅਨੁਭਵ ਨਾਲ ਜੁੜੀ ਹੋਈ ਹੈ। ਉਨ੍ਹਾਂ ਦੀ ਨੈਤਿਕਤਾ ਨਿਰਲਿਪਤੀ ਦੁਆਲੇ ਘੁੰਮਦੀ ਹੈ।

**'ਭਾਸ਼ਾ ਪ੍ਰਭਾਵ'** ਖੰਡ ਵਿਚ ਅਸੀਂ ਕੇਵਲ ਦੋ ਲੇਖ ਦੇ ਸਕੇ ਹਾਂ। ਪਹਿਲਾ ਕਰਮਜੀਤ ਸਿੰਘ ਦਾ 'ਫ਼ਰੀਦ ਬਾਣੀ ਵਿਚ ਅਪਭ੍ਰੰਸ਼ ਦਾ ਪ੍ਰਭਾਵ' ਤੇ ਦੂਜਾ ਡਾ. ਜੀਤ ਸਿੰਘ ਸੀਤਲ ਦਾ 'ਫ਼ਰੀਦ ਬਾਣੀ ਦੇ ਪ੍ਰਭਾਵ'। ਇਹ ਦੋਵੇਂ ਲੇਖ ਫ਼ਰੀਦ ਦੀ ਭਾਖਾ ਤੇ ਉਨ੍ਹਾਂ ਵਿਚਲੇ ਅੰਸ਼ਾਂ ਅਤੇ ਉਨ੍ਹਾਂ ਤੇ ਪਏ ਜਾਂ ਉਨ੍ਹਾਂ ਦੇ ਪਿਛਲੇਰੇ ਕਵੀਆਂ ਪੁਰ ਪਏ ਪ੍ਰਭਾਵਾਂ ਨੂੰ ਪੇਸ਼ ਕਰਦੇ ਹਨ। ਇਹ ਅੰਸ਼ ਤੇ ਪ੍ਰਭਾਵ ਫ਼ਰੀਦ ਜੀ ਦੀ ਬਾਣੀ ਤੇ ਬੋਲੀ ਨੂੰ ਭਾਰਤੀ ਭਾਸ਼ਾ ਪਰੰਪਰਾ ਨਾਲ ਨਿਰੰਤਰ ਜੋੜਦੀ ਹੈ ਤੇ ਪੁਰਾਤਨ ਪੰਜਾਬੀ ਦੇ ਇਤਿਹਾਸ ਦੀ ਰੂਪ ਰੇਖਾ ਨੂੰ ਉਲੀਕਦੀ ਤੇ ਸਚਿੱਤਰ ਕਰਦੀ ਹੈ।

ਇਸ ਤਰ੍ਹਾਂ ਅਸੀਂ ਬਾਬਾ ਫ਼ਰੀਦ ਜੀ ਦੇ ਜੀਵਨ ਤੇ ਉਨ੍ਹਾਂ ਦੀ ਰਚਨਾ ਦਾ ਇਕ ਛੋਟਾ ਜਿਹਾ ਗੁਲਦਸਤਾ 'ਸੱਭਾ ਵੀਣ ਕੇ ਤੇ ਜ਼ੇਬ ਬਣਾ ਕੇ' ਆਪਣੇ ਸੁਹਿਰਦ ਪਾਠਕਾਂ ਦੇ ਪੇਸ਼ ਕਰਨ ਦੀ ਖੁਸ਼ੀ ਲੈ ਰਹੇ ਹਾਂ। ਸਾਨੂੰ ਆਸ ਹੈ, ਪਾਠਕ ਇਸ ਦੇ ਫੁੱਲਾਂ ਦੀ ਆਭਾ ਆਪਣੇ ਦੂਰ-ਦ੍ਰਿਸ਼ਟ ਨੇਤ੍ਰਾਂ ਨਾਲ ਵੇਖ ਸਕਣਗੇ ਅਤੇ ਇਸ ਦੀ ਸੁਗੰਧੀ ਨੂੰ ਕਿਸੇ ਅਤਰ ਦੀਆਂ ਨਾਸਕਾਂ ਵਾਂਗ ਸੁੰਘ ਸਕਣਗੇ ਅਤੇ ਇਨ੍ਹਾਂ ਫੁੱਲਾਂ ਦੀ ਮੂਕ ਜੇਭਾਂ 'ਚੋਂ ਨਿਕਲਦੇ ਸ਼ਬਦਾਂ ਨੂੰ ਅਨੁਭਵੀ ਸ੍ਰਵਣਾਂ ਦੁਆਰਾ ਸੁਣ ਕੇ ਆਨੰਦ ਮਾਣ ਸਕਣਗੇ। ਜੇਕਰ ਇਹ ਅੰਕ ਸਾਡੇ ਪਾਠਕਾਂ ਦੇ ਸੁਹਜ ਤੇ ਸਾਹਿਤ ਦੀ ਤ੍ਰਿਪਤੀ ਕਰ ਸਕਿਆ ਤਾਂ ਅਸੀਂ ਪ੍ਰਸੰਨ ਹੋਵਾਂਗੇ ਕਿ ਸਾਰੀ ਘਾਲ ਥਾਏਂ ਪਈ ਤੇ ਸਾਡਾ ਨਿਮਾਣਾ ਜੇਹਾ ਯਤਨ ਸਫਲਤਾ ਦਾ ਦਾਮਨ ਫੜ ਸਕਿਆ।

**ਜੀਤ ਸਿੰਘ ਸੀਤਲ**




# ਤਤਕਰਾ

ਭਾਸ਼ਾ-ਪ੍ਰਭਾਵ



+9

9

# ਬਾਬਾ ਫ਼ਰੀਦ ਤੋਂ ਪੂਰਵ ਭਾਰਤ ਵਿਚ ਸੂਫ਼ੀ-ਆਗਮਨ

-ਡਾ. ਕਾਲਾ ਸਿੰਘ

ਇਤਿਹਾਸ ਤੋਂ ਪਤਾ ਚਲਦਾ ਹੈ ਕਿ ਬਾਬਾ ਫ਼ਰੀਦ ਦੇ ਸਮੇਂ ਭਾਰਤ ਦੀ ਧਾਰਮਿਕ ਸਥਿਤੀ ਬੜੀ ਡਾਵਾਂ ਡੋਲ ਸੀ। ਆਪ ਜੀ ਦੇ ਜਨਮ ਸਮੇਂ ਭਾਰਤ ਅੰਦਰ ਦੋ ਉਘੇ ਧਰਮ ਤੇ ਸਮਾਜ ਸਨ, ਇਹ ਸਨ ਹਿੰਦੂ ਤੇ ਮੁਸਲਮਾਨ। ਹਿੰਦੂ ਧਰਮ ਦੀ ਹਾਲਤ ਬੜੀ ਪਤਲੀ ਸੀ ਕਿਉਂ ਜੋ ਇਹ ਧਰਮ ਅਨੇਕਾਂ ਛੋਟੀਆਂ ਛੋਟੀਆਂ ਸੰਪਰਦਾਵਾਂ ਵਿਚ ਵੰਡਿਆ ਜਾ ਚੁਕਿਆ ਸੀ। ਇਸਲਾਮ ਵੀ ਇਸ ਵੇਲੇ ਬੇਹਤਰ ਫ਼ਿਰਕਿਆਂ ਵਿਚ ਤਕਸੀਮ ਹੋ ਚੁਕਿਆ ਸੀ। ਦੋਹਾਂ ਧਰਮਾਂ ਵਿਚ ਨਫ਼ਰਤ ਦੀ ਡੂੰਘੀ ਖਾਈ ਕਾਇਮ ਹੋ ਚੁੱਕੀ ਸੀ। ਮਨੁੱਖਤਾ ਖੰਭ ਲਾ ਕੇ ਉਡ ਗਈ ਸੀ। ਧਰਮ ਦੇ ਨਾਂ ਉਪਰ ਅਨੇਕਾਂ ਅਪੱਦਰ ਹੋਏ। ਆਪਣੇ ਆਪਣੇ ਧਰਮ ਨੂੰ ਉੱਚਾ ਦੱਸਿਆ ਜਾਂਦਾ ਸੀ, ਪਰ ਇਨਸਾਨੀਅਤ ਵਲੋਂ ਅਣਗਹਿਲੀ ਵਰਤੀ ਜਾ ਰਹੀ ਸੀ ਉਸ ਵੇਲੇ ਹਿੰਦੂ ਸਾਧੂਆਂ, ਸੰਤਾਂ, ਸਿਧਾਂ, ਜੋਗੀਆਂ ਅਤੇ ਨਾਥਾਂ ਆਦਿ ਤੇ ਮੁਸਲਮਾਨ ਫ਼ਕੀਰਾਂ, ਦਰਵੇਸ਼ਾਂ ਅਤੇ ਸੂਫ਼ੀਆਂ ਆਦਿ ਦੀ ਪ੍ਰਸਿਧੀ ਦਾ ਆਧਾਰ, ਕਰਾਮਾਤਾਂ, ਕ੍ਰਿਸ਼ਮੇ, ਨਿਧੀਆਂ ਤੇ ਸਿਧੀਆਂ ਹੀ ਸਨ। ਅਸਲੀ ਜੀਵਨ ਥੋਥਾ ਹੋ ਚੁਕਿਆ ਸੀ।

ਇਸਲਾਮੀ ਰਾਜ-ਸ਼ਕਤੀ ਫ਼ਰੀਦ ਜੀ ਤੋਂ ਬਹੁਤ ਪਹਿਲਾਂ 712 ਈ. ਵਿਚ ਸਿੰਧ ਅੰਦਰ ਸਥਾਪਤ ਹੋ ਚੁਕੀ ਸੀ। ਇਹ ਅਰਬ-ਹਕੂਮਤ ਕੇਵਲ ਪੰਜਾਹ ਸਾਲ ਹੀ ਰਹੀ, ਪਰ ਮੁਸਲਮਾਨ ਕਬੀਲੇ ਏਥੇ ਹੀ ਵਸੇ ਰਹੇ। ਲਗਭਗ 964 ਈ. ਵਿਚ ਗਜਨੀ-ਰਾਜ ਦੇ ਹੱਲਿਆਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ ਅਤੇ 1001 ਈ. ਤਕ ਮਹਿਮੂਦ ਗ਼ਜ਼ਨਵੀ ਪੰਜਾਬ ਉਪਰ ਕਾਬਜ਼ ਹੋ ਗਿਆ। ਚੂੰਕਿ ਇਹ ਹਕੂਮਤ ਸ਼ਖ਼ਸੀ ਸੀ, ਇਸ ਲਈ ਦੇਸ਼ ਵਾਸੀਆਂ ਨੂੰ ਸਖਤੀਆਂ ਦਾ ਮੂੰਹ ਦੇਖਣਾ ਪਿਆ। ਗ਼ਜ਼ਨਵੀ ਰਾਜ ਮਗਰੋਂ ਗ਼ੌਰੀ ਹਕੂਮਤ ਆਈ ਤੇ ਫ਼ੇਰ ਗ਼ੁਲਾਮ-ਵੰਸ਼ ਦੀ ਹਕੂਮਤ ਜਾਰੀ ਹੋਈ। ਇਹ ਰਾਜ ਵੀ ਸ਼ਖਸੀ ਸਨ, ਇਸ ਕਾਰਨ ਪੱਖ-ਪਾਤ, ਅਨਿਆਏ, ਅਤਿਆਚਾਰ ਦਾ ਟਾਕਰਾ ਪਰਜਾ ਨੂੰ ਕਰਨਾ ਪੈ ਜਾਂਦਾ ਸੀ। ਇਨ੍ਹਾਂ ਮੁਸਲਮਾਨ ਸੁਲਤਾਨਾਂ, ਅਮੀਰਾਂ ਤੇ ਬਾਦਸ਼ਾਹਾਂ ਨੂੰ ਕੇਵਲ ਇਕ ਹੀ ਧੁਨ ਲਗੀ ਰਹਿੰਦੀ ਸੀ, ਉਹ ਇਹ ਕਿ ਇਨ੍ਹਾਂ ਦਾ ਰਾਜ ਭਾਰਤ ਵਿਚ ਵਿਸ਼ਾਲ ਹੁੰਦਾ ਜਾਵੇ, ਇਸ ਲਈ ਲੋਕਾਂ ਨੂੰ ਜ਼ੁਲਮ ਵੀ ਸਹਿਣੇ ਪਏ। ਪਰ ਇਸ ਵਿਚ ਇਸਲਾਮ ਦਾ ਕੋਈ ਦੋਸ਼ ਨਹੀਂ ਸੀ, ਇਹ ਤਾਂ ਸ਼ਖ਼ਸੀ ਹਕੂਮਤ ਤੇ ਸ਼ਾਸਕ ਵਰਗ ਦੀ ਮਨੋਬ੍ਰਿਤੀ ਦਾ ਨਤੀਜਾ ਸੀ।

ਇਸਲਾਮੀ ਸ਼ਕਤੀ, ਜਦ ਭਾਰਤ ਵਿਚ ਕਾਇਮ ਹੋ ਗਈ ਤਦ ਇਸ ਦੇ ਨਾਲ ਹੀ ਮੁਸਲਮਾਨ ਫ਼ਕੀਰਾਂ, ਦਰਵੇਸ਼ਾਂ ਤੇ ਸੂਫ਼ੀਆਂ ਦਾ ਆਗਮਨ ਸ਼ੁਰੂ ਹੋ ਗਿਆ। ਜਿਨ੍ਹਾਂ ਨੇ ਏਥੇ ਇਨਸਾਨੀਅਤ ਦਾ ਪ੍ਰਚਾਰ ਕੀਤਾ ਅਤੇ ਉਹਨਾਂ ਦੇ ਅਸਲੀ ਜੀਵਨ ਕਾਰਨ ਇਸਲਾਮ ਦੀ ਇਸ਼ਾਇਤ ਤੇ ਤਬਲੀਗ ਹੋਈ, ਭਾਵ ਭਾਰਤ ਦੀਆਂ ਅਛੂਤ ਜਾਤੀਆਂ ਉਚ-ਜਾਤੀਆਂ ਤੋਂ ਮਧੋਲੀਆਂ ਹੋਈਆਂ ਹੋਣ ਕਾਰਨ ਇਸਲਾਮ ਦੇ ਦਾਇਰੇ (ਖੇਤਰ) ਵਿਚ ਆ ਗਈਆਂ। ਇਨ੍ਹਾਂ ਸੂਫ਼ੀਆਂ ਵਿਚੋਂ ਪ੍ਰਸਿਧ ਸੂਫ਼ੀ ਇਹ ਹਨ : ਹਜ਼ਰਤ ਦਾਤਾ, ਗੰਜ ਬਖ਼ਸ਼, ਅਬੁਲਹਸਨ ਅਲੀ ਹਿਜਵੀਰੀ, ਹਜ਼ਰਤ ਖ਼੍ਵਾਜ਼ਾ ਉਸਮਾਨੀ ਹਾਰੂਨੀ, ਹਜ਼ਰਤ ਮੁਈਨੁੱਦਦੀਨ ਚਿਸ਼ਤੀ, ਸੰਜਰੀ ਅਜਮੇਰੀ, ਹਜ਼ਰਤ ਖ਼੍ਵਾਜਾ ਕੁਤਬਦੀਨ ਬਖਤਿਆਰ ਕਾਕੀ ਅਤੇ ਹਜ਼ਰਤ ਸ਼ੇਖ ਬਹਾਉਦੀਨ ਜ਼ਿਕਰੀਆ ਮੁਲਤਾਨੀ ਸਨ।

ਹਜ਼ਰਤ ਖ਼੍ਵਾਜਾ ਉਸਮਾਨ ਨੇ ਭਾਵੇਂ ਇਕ ਵਾਰ ਹੀ ਭਾਰਤ-ਭੂਮੀ ਉਪਰ ਕਦਮ ਰਖਿਆ ਸੀ। ਇਸ ਨੂੰ ਮਾਣ ਤੇ ਸਤਿਕਾਰ ਬਖਸ਼ਿਆ ਸੀ ਪਰ ਸੂਫ਼ੀਆਂ ਵਿਚੋਂ ਆਪ ਪਹਿਲੇ ਸੂਫ਼ੀ ਹਨ ਜਿਨ੍ਹਾਂ ਦੀ ਬਰਕਤ ਨਾਲ ਅਗੇ ਆਉਣ ਵਾਲੇ ਸੂਫ਼ੀਆਂ ਨੇ ਇਸ ਮੁਲਕ ਨੂੰ ਰੂਹਾਨੀਅਤ ਤੇ ਇਨਸਾਨੀਅਤ ਨਾਲ ਭਰਪੂਰ ਕਰ ਦਿੱਤਾ। ਆਪ ਨੂੰ ਇਹ ਮਾਣ ਇਸ ਵਾਸਤੇ ਵੀ ਹੈ ਕਿ ਆਪ ਹਜ਼ਰਤ ਖ਼੍ਵਾਜਾ ਮੁਈਨੁੱਦਦੀਨ ਚਿਸ਼ਤੀ ਅਜਮੇਰੀ ਦੇ ਪੀਰ ਅਤੇ ਮੁਰਸ਼ਦ ਸਨ। ਆਪ ਦੀ ਹੀ ਇਸ ਹਦਾਇਤ ਕਾਰਨ ਖ਼੍ਵਾਜਾ ਗਰੀਬਨਵਾਜ਼ ਨੇ ਇਸਲਾਮ ਤੇ ਇਮਾਨ ਦੀ ਰੋਸ਼ਨੀ ਫੈਲਾਈ। ਇਨ੍ਹਾਂ ਦੇ ਮੁਰੀਦ-ਰਸ਼ੀਦ ਖ਼੍ਵਾਜਾ ਮੁਈਨੁੱਦਦੀਨ ਨੇ ਹਿੰਦੁਸਤਾਨ ਵਿਚ ਵਾਸ ਕਰਕੇ ਹਿੰਦੁਸਤਾਨ ਨੂੰ ਮਾਨਵਤਾ ਤੇ ਰੂਹਾਨੀਅਤ ਨਾਲ ਰੌਸ਼ਨ ਕਰ ਦਿੱਤਾ। ਹਜ਼ਰਤ ਦਾਤਾਗੰਜ ਬਖਸ਼ ਅਬੁਲਹਸਨ ਬਹੁਤ ਹੀ ਵੱਡੇ ਸੂਫ਼ੀ ਸਨ। ਇਸ ਬਜ਼ੁਰਗ ਨੇ ਫ਼ਾਰਸੀ ਜ਼ਬਾਨ ਦੀ ਪ੍ਰਸਿੱਧ ਪੁਸਤਕ 'ਕਸ਼ਫੁਲਮਹਜੂਬ' ਲਿਖੀ, ਜਿਸ ਵਿਚ ਸੂਫ਼ੀ ਸਿਧਾਂਤਾਂ ਉੱਪਰ ਵਿਚਾਰ ਕੀਤੀ ਗਈ ਹੈ ਅਤੇ ਦਸਿਆ ਗਿਆ ਹੈ ਕਿ ਇਕ ਸੂਫ਼ੀ ਨੂੰ ਕਿਵੇਂ ਆਪਣਾ ਜੀਵਨ ਪਵਿੱਤਰ ਬਣਾਉਣਾ ਚਾਹੀਦਾ ਹੈ। ਆਪ ਲਾਹੌਰ ਦੇ ਵਾਸੀ ਸਨ ਤੇ ਉਥੇ ਹੀ ਇਨ੍ਹਾਂ ਦੀ ਸਮਾਧ (ਮਜ਼ਾਰ) ਬਣੀ ਹੋਈ ਹੈ। ਆਪ ਦੀ ਇਲਮੀਅਤ, ਰੂਹਾਨੀਅਤ ਦੀ ਇਤਨੀ ਬੁਲੰਦ ਸ਼ਾਨ ਹੈ ਕਿ ਖ਼੍ਵਾਜਾ ਮੁਈਨੁੱਦਦੀਨ ਚਿਸ਼ਤੀ ਨੇ ਇਨ੍ਹਾਂ ਦੇ ਮਕਬਰੇ ਵਿਚ ਬੈਠ ਕੇ ਚਿੱਲ੍ਹਾ ਕੀਤਾ ਸੀ ਤੇ ਇਨ੍ਹਾਂ ਦੀ ਸ਼ਾਨ ਵਿਚ ਇਹ ਸ਼ਿਅਰ ਫ਼ੁਰਮਾਇਆ ਸੀ :

'ਗੰਜਬਖ਼ਸ਼ ਫ਼ੈਜ਼-ਏ-ਆਮ ਓ ਮਜ਼ਹਰੇ ਨੂਰੇ ਖ਼ੁਦਾ॥
ਨਾਕਸਾਂ ਰਾ ਪੀਰਿ ਕਾਮਲ, ਕਾਮਲਾ ਰਾ ਰਹਨੁਮਾ॥'

ਖ਼੍ਵਾਜਾ ਕੁਤਬਦੀਨ ਬਖਤਿਆਰ ਕਾਕੀ ਮੁਈਨੁਦੀਨ ਚਿਸ਼ਤੀ ਦੇ ਜਾਨਸ਼ੀਨ (ਖ਼ਲੀਫ਼ਾ) ਸਨ ਤੇ ਇਕ ਖ਼ੁਦਾਰਸੀਦਾ ਬਜ਼ੁਰਗ ਸਨ। ਇਨ੍ਹਾਂ ਨੂੰ ਕੱਵਾਲੀ ਸੁਣਨ ਦਾ ਬਹੁਤ ਸ਼ੌਕ ਸੀ ਤੇ ਇਕ ਦਿਨ ਜਦ ਕੱਵਾਲਾਂ ਨੇ ਅਹਿਮਦ ਜਾਮ ਦੀ ਗ਼ਜ਼ਲ ਦਾ ਇਹ ਸ਼ਿਅਰ ਪੜ੍ਹਿਆ :

'ਕੁਸ਼ਤਗਾਨੇ ਖ਼ੰਜਰੇ ਤਸਲੀਮ ਰਾ।
ਹਰ ਜ਼ਮਾ ਅਜ਼ ਗ਼ੈਬ ਜਾਨੇ ਦੀਗਰ ਅਸਤ॥

ਤਦ ਇਨ੍ਹਾਂ ਉੱਪਰ ਮਸਤੀ ਦੀ ਹਾਲਤ ਭਾਰੀ ਹੋ ਗਈ, ਤੇ ਏਸੇ ਮਸਤੀ (ਵਜਦਾਨੀ ਹਾਲਤ) ਵਿਚ ਚੌਥੇ ਦਿਨ ਜਾਨ-ਬਹਕ ਹੋ ਗਏ। ਇਹ ਬਜ਼ੁਰਗ (ਹਸਤੀ) ਬਾਬਾ ਫ਼ਰੀਦ ਦੇ ਮੁਰਸ਼ਦਿ-ਕਾਮਲ ਸਨ। ਸ਼ੇਖ ਬਹਾਉਦੀਨ ਜ਼ਿਕਰੀਆ ਮੁਲਤਾਨੀ ਵੀ ਮੁਈਨੁੱਦਦੀਨ ਚਿਸ਼ਤੀ ਦੇ ਮੁਰੀਦਾਂ ਵਿਚੋਂ ਸਨ ਅਤੇ ਬਾਬਾ ਫ਼ਰੀਦ ਦੇ ਸਮਕਾਲੀ ਸਨ। ਇਨ੍ਹਾਂ ਦੀਆਂ ਕੋਸ਼ਿਸ਼ਾਂ ਨਾਲ ਪੰਜਾਬ ਅਤੇ ਸਿੰਧ ਵਿਚ ਸੂਫ਼ੀ ਸਿਧਾਂਤਾਂ, ਅਸੂਲਾਂ ਤੇ ਸੰਕਲਪਾਂ ਦਾ ਕਾਫ਼ੀ ਪ੍ਰਚਾਰ ਹੋਇਆ। ਪੰਜਾਬ ਦੇ ਇਨ੍ਹਾਂ ਸੂਫ਼ੀਆਂ ਦੇ ਸਾਹਮਣੇ ਕੋਈ ਬਹੁਤ ਵੱਡੀਆਂ ਔਕੜਾਂ ਨਹੀਂ ਸਨ। ਇਨ੍ਹਾਂ ਨੂੰ ਕੋਈ ਬਹੁਤੇ ਨਵੇਂ ਅਸੂਲ ਨਹੀਂ ਘੜਨੇ ਪਏ। ਰਾਜ-ਸ਼ਕਤੀ ਦਾ ਵੀ ਇਨ੍ਹਾਂ ਨੂੰ ਸਹਾਰਾ ਸੀ। ਭਾਈਚਾਰੇ ਦੇ ਅਸੂਲ ਨੇ ਇਨ੍ਹਾਂ ਦੀ ਕਾਫ਼ੀ ਸਹਾਇਤਾ ਕੀਤੀ ਤੇ ਇਸ ਤਰ੍ਹਾਂ ਇਕ ਬੰਨੇ ਇਨਸਾਨੀਅਤ ਦਾ ਪ੍ਰਚਾਰ ਹੋਇਆ ਤੇ ਦੂਜੇ ਬੰਨੇ ਉੱਚ ਜਾਤੀਆਂ ਦੇ ਮਧੋਲੇ ਹੋਏ ਬਹੁਤ ਸਾਰੇ ਛੋਟੀ ਜਾਤੀਏ ਇਸਲਾਮ ਦੇ ਦਾਇਰੇ ਵਿਚ ਆ ਗਏ। ਇਹ ਸੀ ਹਾਲਤ ਉਸ ਵੇਲੇ ਜਦ ਬਾਬਾ ਫ਼ਰੀਦ ਗੰਜ-ਸ਼ਕਰ ਨੇ ਜਨਮ ਧਾਰਨ ਕੀਤਾ।

**ਜਨਮ**

ਸ਼ੇਖ ਫ਼ਰੀਦ ਜੀ ਦੀ ਪੈਦਾਇਸ਼ ਸ਼ੇਖ ਜਮਾਲੁਦੀਨ ਜਾਂ ਕਮਾਲੁਦੀਨ ਸੁਲੈਮਾਨ ਦੇ ਘਰ (ਜੋ ਇਸਲਾਮ ਦੇ ਦੂਜੇ ਖਲੀਫ਼ਾ ਉਮਰ ਖ਼ਤਾਬ-ਫ਼ਾਰੂਕ-ਏ-ਆਜ਼ਮ ਦੀ ਸੰਤਾਨ ਵਿਚੋਂ ਸਨ) ਮਾਤਾ ਮਰਿਯਮ ਦੇ ਉਦਰ ਤੋਂ ਕੋਠੀਵਾਲ ਜਾਂ ਖੋਤਵਾਲ ਪਿੰਡ ਵਿਚ (ਜੋ ਹੁਣ ਚਾਵਲੀ ਮਸ਼ਾਇਖ਼ ਕਰਕੇ ਪ੍ਰਸਿੱਧ ਹੈ) ਸੰਨ 1173 ਵਿਚ ਹੋਈ। ਆਪ ਜੀ ਦਾ ਸਿਲਸਿਲਾ-ਏ-ਨਸਬ ਵੀਹਵੀਂ ਪੀੜ੍ਹੀ ਵਿਚ ਜਾ ਕੇ ਹਜ਼ਰਤ ਫ਼ਾਰੂਕ ਨਾਲ ਜੁੜ ਜਾਂਦਾ ਹੈ।

## ਵਿਦਿਆ ਪ੍ਰਾਪਤੀ

ਫ਼ਰੀਦ ਬਾਬਾ ਨੂੰ ਬਚਪਨ ਵਿਚ ਹੀ ਵਿਦਿਆ ਪੜ੍ਹਨ ਬਿਠਾਇਆ ਗਿਆ। ਵਿਦਿਆ ਪ੍ਰਾਪਤੀ ਲਈ ਆਪ ਖੋਤਵਾਲ ਨੂੰ ਛੱਡ ਕੇ ਮੁਲਤਾਨ ਚਲੇ ਗਏ, ਕਿਉਂਕਿ ਉਨ੍ਹੀਂ ਦਿਨੀਂ ਮੁਲਤਾਨ ਸੰਸਾਰਕ ਤੇ ਰੂਹਾਨੀ ਤਾਲੀਮ (ਵਿਦਿਆ) ਦਾ ਕੇਂਦਰ ਸੀ। ਇਸ ਲਈ ਆਪ ਦੀ ਮੁਢਲੀ ਵਿਦਿਆ ਮੁਲਤਾਨ ਵਿਚ ਹੀ ਸ਼ੁਰੂ ਹੋਈ। ਆਪ ਛੋਟੀ ਉਮਰ ਵਿਚ ਹੀ ਬੜੇ ਚੇਤਨ (ਜ਼ਹੀਨ) ਤੇ ਖੁਸ਼ ਮਜ਼ਾਜ ਸਨ। ਇਸ ਲਈ ਫ਼ਰੀਦ ਬਾਬਾ ਨੇ ਚੰਦ ਹੀ ਸਾਲਾਂ ਵਿਚ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਕਰ ਲਿਆ ਸੀ। ਸਗੋਂ ਅਰਬੀ ਜ਼ਬਾਨ ਵਿਚ ਵੀ ਕਾਫ਼ੀ ਲਿਆਕਤ ਹਾਸਲ ਕਰ ਲਈ ਸੀ। ਫ਼ਾਰਸੀ ਵੀ ਆਪ ਨਾਲ ਨਾਲ ਪੜ੍ਹਦੇ ਰਹੇ ਤੇ ਕਮ ਉਮਰ ਵਿਚ ਹੀ ਆਪ ਜੀ ਦੀ ਗਿਣਤੀ ਵੱਡੇ ਵੱਡੇ ਆਲਮਾਂ-ਫ਼ਾਜ਼ਲਾਂ (ਵਿਦਵਾਨਾਂ ਤੇ ਪੰਡਤਾਂ) ਵਿਚ ਹੋਣ ਲਗ ਪਈ।

ਇਕ ਵਾਰ ਖ੍ਵਾਜਾ ਬਖ਼ਤਿਆਰ ਕਾਕੀ ਜਦ ਮੁਲਤਾਨ ਤਸ਼ਰੀਫ ਲਿਆਏ, ਤਦ ਫ਼ਰੀਦ ਬਾਬਾ ਵੀ ਦਰਸ਼ਨ ਕਰਨ ਲਈ ਹਾਜ਼ਰ ਹੋਏ। ਆਪ ਬਖ਼ਤਿਆਰ ਕਾਕੀ ਦੇ ਵਿਚਾਰਾਂ ਅਤੇ ਰੂਹਾਨੀ ਕਮਾਲਾਤ ਤੋਂ ਇਸ ਕਦਰ ਪ੍ਰਭਾਵਿਤ ਹੋਏ ਕਿ ਜਦ ਉਹ ਦਿੱਲੀ ਨੂੰ ਜਾਣ ਲੱਗੇ ਤਦ ਫ਼ਰੀਦ ਜੀ ਨਾਲ ਜਾਣ ਵਾਸਤੇ ਤਿਆਰ ਹੋ ਗਏ। ਇਹ ਦੇਖ ਕੇ ਸੂਫ਼ੀ ਕਾਕੀ ਜੀ ਨੇ ਕਿਹਾ ਕਿ "ਪਹਿਲੋਂ ਦੁਨਿਆਵੀ ਵਿਦਿਆ ਪ੍ਰਾਪਤ ਕਰੋ ਇਸ ਪਿੱਛੋਂ ਮੇਰੇ ਪਾਸ ਆਉਣਾ -- ਬੇ ਇਲਮ (ਸੂਫ਼ੀ) ਦਰਵੇਸ਼ ਸ਼ੈਤਾਨ ਦਾ ਅੱਡਾ ਹੁੰਦਾ ਹੈ।" ਬਾਬਾ ਫ਼ਰੀਦ ਉੱਪਰ ਇਹਨਾਂ ਸ਼ਬਦਾਂ ਦਾ ਬੜਾ ਡੂੰਘਾ ਅਸਰ ਪਿਆ ਅਤੇ ਆਪ ਨੇ ਮੁਲਤਾਨ ਵਿਚ ਰਹਿ ਕੇ ਵਿਦਿਆ-ਪ੍ਰਾਪਤੀ ਦਾ ਯਤਨ ਜਾਰੀ ਰਖਿਆ ਅਤੇ ਰਾਤ ਦਿਨ ਜ਼ਾਹਰੀ ਇਲਮ ਹਾਸਲ ਕਰਨ ਲਈ ਜੁਟੇ ਰਹੇ, ਇਥੋਂ ਤਕ ਕਿ ਆਪ ਇਕ ਮਹਾਨ ਵਿਦਵਾਨ ਬਣ ਗਏ।

## ਇਸਲਾਮ ਮੁਲਕਾਂ ਦਾ ਸਫ਼ਰ

ਜਦ ਬਾਬਾ ਜੀ ਨੇ ਮੁਲਤਾਨ ਵਿਚ ਰਹਿ ਕੇ ਵਿਦਿਆ ਪ੍ਰਾਪਤ ਕਰ ਲਈ ਤੇ ਹੋਰ ਕੋਈ ਚੀਜ਼ ਬਾਕੀ ਨਾ ਰਹੀ, ਪਰ ਉਨ੍ਹਾਂ ਦੇ ਦਿਲ ਦੇ ਵਿਚ ਇਲਮ ਹਸੂਲ ਦੀ ਪਿਆਸ ਵਧ ਗਈ। ਇਸ ਲਈ ਹੋਰ ਵਿਦਿਆ ਦੀ ਪ੍ਰਾਪਤੀ ਦੇ ਸ਼ੌਕ ਅਧੀਨ ਮੁਲਤਾਨ ਨੂੰ ਛੱਡ ਕੰਧਾਰ ਜਾ ਪੁੱਜੇ ਅਤੇ ਉਥੇ ਲਗਾਤਾਰ ਪੰਜ ਸਾਲ ਵਿਦਿਆ ਪੜ੍ਹਨ ਵਿਚ ਸਲਗਨ ਰਹੇ ਅਤੇ ਇਸ ਪਿਛੋਂ ਹੋਰ ਇਸਲਾਮੀ ਮੁਲਕਾਂ ਦੀ ਯਾਤਰਾ ਕਰਨ ਲਈ ਚਲ ਪਏ। ਇਨ੍ਹੀਂ ਦਿਨੀਂ ਇਨ੍ਹਾਂ ਮੁਲਕਾਂ ਵਿਚ ਆਪ ਦੀ ਮੁਲਾਕਾਤ ਕਈ ਰੱਬ ਦੇ ਪਹੁੰਚੇ ਹੋਏ ਸੂਫ਼ੀਆਂ ਤੇ ਦਰਵੇਸ਼ਾਂ ਨਾਲ ਹੋਈ। ਉਨ੍ਹਾਂ ਵਿਚੋਂ ਚੰਦ ਇਕ ਸੰਤਾਂ ਦੇ ਨਾਮ ਹਨ : ਸ਼ੇਖੁਲਮਸ਼ਾਇਖ ਹਜ਼ਰਤ ਸ਼ਹਾਬੁਦੀਨ ਸੁਹਰਾਵਰਦੀ, ਸ਼ੇਖ ਸੈਫ਼ੁੱਦੀਨ ਖਿਜ਼ਰੀ, ਸ਼ੇਖ ਸਈਦੁਦਦੀਨ ਹਮਵੀ, ਸ਼ੇਖ ਔਹਦੁਦਦੀਨ ਕਿਰਮਾਨੀ, ਸ਼ੇਖ ਫ਼ਰੀਦੁਦੀਨ ਅੱਤਾਰ ਨੇਸ਼ਾਪੁਰੀ ਅਤੇ ਸ਼ੇਖ ਬਹਾਉਦੀਨ ਜ਼ਿਕਰੀਆਂ ਮੁਲਤਾਨੀ ਆਦਿ।

ਸੰਸਾਰਕ ਵਿਦਿਆ ਪ੍ਰਾਪਤੀ, ਇਸਲਾਮੀ ਮੁਲਕਾਂ ਦੀ ਯਾਤਰਾ ਅਤੇ ਦਰਵੇਸ਼ਾਂ ਤੇ ਸੂਫ਼ੀਆਂ ਦੀ ਰੂਹਾਨੀ ਵਿਚਾਰ-ਧਾਰਾ ਤੋਂ ਲਾਭ ਪ੍ਰਾਪਤ ਕਰਨ ਮਗਰੋਂ ਜਦ ਆਪ ਵਾਪਸ ਆਪਣੇ ਪਿਆਰੇ ਦੇਸ਼ ਆਏ ਤਦ ਸਿੱਧੇ ਉਥੋਂ ਆਪਣੇ ਮੁਰਸ਼ਦ ਬਖ਼ਤਿਆਰ ਕਾਕੀ ਦੀ ਸੇਵਾ ਵਿਚ ਜਾ ਹਾਜ਼ਰ ਹੋਏ। ਇਨ੍ਹੀਂ ਦਿਨੀਂ ਆਪ ਦੇ ਮੁਰਸ਼ਦ ਦਿੱਲੀ ਆਪਣੇ ਜਜ਼ਬਾਤ, ਖ਼ਿਆਲਾਤ ਤੇ ਇਰਸ਼ਾਦਾਤ ਦਾ ਪ੍ਰਚਾਰ ਕਰ ਰਹੇ ਸਨ। ਫ਼ਰੀਦ ਬਾਬਾ ਨੂੰ ਦੇਖ ਕੇ ਖ੍ਵਾਜਾ ਬਹੁਤ ਹੀ ਪ੍ਰਸੰਨ ਚਿੱਤ ਹੋਏ ਅਤੇ ਖੁਸ਼ੀ ਨਾਲ ਬਾਗ਼ ਬਾਗ਼ ਹੋ ਗਏ। ਆਪ ਨੇ ਫ਼ਰੀਦ ਜੀ ਨੂੰ ਤਪੱਸਿਆ (ਜ਼ੁਹਦ) ਅਤੇ ਭਗਤੀ (ਇਬਾਦਤ) ਕਰਨ ਲਈ ਇਕ ਕੋਠੜੀ (ਹੁਜਰਾ) ਦਿੱਤੀ ਅਤੇ ਉਨ੍ਹਾਂ ਦੀ ਬਾਤਨੀ (ਆਂਤ੍ਰਿਕ) ਤਰਬੀਅਤ ਵਿਚ ਲੱਗ ਗਏ ਅਤੇ ਥੋੜ੍ਹੇ ਹੀ ਸਮੇਂ ਵਿਚ ਬਾਬਾ ਫ਼ਰੀਦ ਨੂੰ ਰੂਹਾਨੀ ਅਰਸ਼ ਉਪਰ ਪੁਚਾ ਦਿੱਤਾ।

ਬਾਬਾ ਫ਼ਰੀਦ ਦਿਲੀ ਸ਼ੌਕ ਨਾਲ ਬੰਦਗੀ ਵਿਚ ਇਤਨੇ ਸਲਗਨ ਹੋਏ ਕਿ ਕਈ ਕਈ ਦਿਨ ਇਸ ਮਸਤੀ ਵਿਚ ਰੱਬ ਨਾਲ ਲਿਵ ਲਾਈ ਰਖਦੇ ਸਨ ਤੇ ਮੁਰਸ਼ਦ ਦੇ ਦਰਬਾਰ ਵਿਚ ਕੋਈ ਦੋ ਹਫ਼ਤਿਆਂ ਮਗਰੋਂ ਜਾਂਦੇ। ਇਸ ਰੰਗ ਵਿਚ ਵੇਖ ਕੇ ਬਖਤਿਆਰ ਕਾਕੀ ਮਨੋ ਬੜੇ ਖੁਸ਼ ਹੁੰਦੇ। ਦਿੱਲੀ ਵਿਚ ਆਪ ਦੀ ਪਵਿੱਤਰਤਾ, ਇਲਮੀਅਤ ਅਤੇ ਬੰਦਗੀ ਦੀ ਇਤਨੀ ਪ੍ਰਸਿੱਧੀ ਹੋਈ ਕਿ ਆਪ ਦੀ ਕੋਠੜੀ ਤੋਂ ਬਾਹਰ ਲੋਕਾਂ ਦੀ ਭੀੜ ਦਰਸ਼ਨਾਂ ਲਈ ਲਗੀ ਰਹਿੰਦੀ। ਲੋਕਾਂ ਦੀ ਇਸ ਭੀੜ-ਭਾੜ ਨੂੰ ਦੇਖ ਕੇ ਬਾਬਾ ਜੀ ਘਬਰਾ ਗਏ ਅਤੇ ਮੁਰਸ਼ਦ ਦੀ ਆਗਿਆ ਨਾਲ ਹਾਂਸੀ ਸ਼ਹਿਰ ਵਿਚ ਚਲੇ ਗਏ ਅਤੇ ਉਥੇ ਹੀ ਰਿਆਜ਼ਤ ਤੇ ਇਬਾਦਤ ਵਿਚ ਇਸ ਕਦਰ ਲਿਵਲੀਨ ਹੋਏ ਕਿ ਬਾਹਰੀ ਦੁਨੀਆਂ ਵਲੋਂ ਮੂੰਹ ਮੋੜੀ ਬੈਠੇ ਰਹਿੰਦੇ। ਜਦ ਆਪ ਦੇ ਮੁਰਸ਼ਿਦ ਕਾਮਲ ਦਾ ਦੇਹਾਂਤ ਹੋਇਆ ਤਾਂ ਬਾਬਾ ਫ਼ਰੀਦ ਹਾਂਸੀ ਵਿਚ ਹੀ ਸਨ।

ਪੀਰ ਦੇ ਅਕਾਲ ਚਲਾਣੇ ਬਾਰੇ ਸੁਣ ਕੇ ਆਪ ਦਿੱਲੀ ਪਹੁੰਚੇ ਅਤੇ ਦਿੱਲੀ ਆ ਕੇ ਮੁਰਸ਼ਦ ਦੀ ਗੱਦੀ ਸੰਭਾਲਣ ਲਈ ਉਨ੍ਹਾਂ ਦੀ ਗੋਦੜੀ ਤੇ ਡੰਡਾ ਪ੍ਰਾਪਤ ਕੀਤਾ ਅਤੇ ਆਪਣੇ ਪੀਰ ਦੇ ਖਿਆਲਾਤ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਆਪ ਦੇ ਰੂਹਾਨੀ ਵਿਚਾਰ ਇਤਨੇ ਸੁਲਝੇ ਹੋਏ ਤੇ ਆਕਰਸ਼ਕ ਸਨ ਕਿ ਲੋਕੀ ਹਰ ਵੇਲੇ ਆਪ ਦੇ ਦਰਸ਼ਨਾਂ ਲਈ ਇਕੱਠੇ ਹੁੰਦੇ ਰਹਿੰਦੇ। ਇਸ ਭੀੜ ਨੂੰ ਦੇਖ ਕੇ ਆਪ ਘਬਰਾਏ ਕਿਉਂਕਿ ਉਹਨਾਂ ਦੀ ਬੰਦਗੀ, ਇਬਾਦਤ ਤੇ ਤਪੱਸਿਆ ਵਿਚ ਵਿਘਨ ਪੈਣਾ ਸ਼ੁਰੂ ਹੋ ਗਿਆ। ਇਸ ਲਈ ਆਪ ਮੁੜ ਹਾਂਸੀ ਤਸ਼ਰੀਫ਼ ਲੈ ਗਏ ਅਤੇ ਉਥੇ ਜਮਾਲੁਦੀਨ ਹਾਂਸਵੀ ਨੂੰ ਆਪਣਾ ਉਤਰਾਧਿਕਾਰੀ ਖ਼ਲੀਫ਼ਾ ਬਣਾ ਕੇ ਆਪ ਪਾਕਪਟਨ ਵਿਚ ਚਲੇ ਗਏ।

**ਪਾਕਪਟਨ ਵਿਚ**

ਪੰਜਾਬ ਅੰਦਰ ਅਜੋਧਨ ਪਾਕਪਟਨ ਇਕ ਐਸੀ ਜਗ੍ਹਾ ਸੀ, ਜਿਥੋਂ ਦੇ ਲੋਕ ਫ਼ਕੀਰਾਂ, ਦਰਵੇਸ਼ਾਂ ਤੇ ਸੰਤਾਂ ਦੇ ਸਖਤ ਵਿਰੋਧੀ ਤੇ ਦੁਸ਼ਮਣ ਸਨ। ਬਾਬਾ ਫ਼ਰੀਦ ਜੀ ਜਦ ਪਾਕਪਟਨ ਵਿਚ ਆਏ ਤਦ ਕਿਸੇ ਨੇ ਵੀ ਇਨ੍ਹਾਂ ਵਲ ਧਿਆਨ ਨਹੀਂ ਦਿੱਤਾ ਕਿਉਂਕਿ ਏਥੇ ਫ਼ਕੀਰਾਂ ਦੀ ਕੋਈ ਕਦਰ-ਕੀਮਤ ਨਹੀਂ ਸੀ। ਇਸ ਸਲੂਕ ਨੂੰ ਦੇਖ ਕੇ ਫ਼ਰੀਦ ਜੀ ਬਸਤੀ ਦੇ ਨੇੜੇ ਇਕ ਦਰਖਤ ਦੇ ਥੱਲੇ ਕੰਬਲੀ ਵਿਛਾ ਕੇ ਬੈਠ ਗਏ ਅਤੇ ਉਥੇ ਹੀ ਇਬਾਦਤ ਤੇ ਰਿਆਜ਼ਤ (ਭਗਤੀ ਤੇ ਤਪੱਸਿਆ) ਵਿਚ ਸਲਗਨ ਹੋ ਗਏ। ਕੁਝ ਦਿਨਾਂ ਪਿੱਛੋਂ ਜਦ ਆਪ ਨੇ ਨਿਕਾਹ (ਸ਼ਾਦੀ) ਕਰ ਲਿਆ ਤਦ ਜਾਮਿਆ ਮਸਜਦ ਦੇ ਕਰੀਬ ਸ਼ਹਿਰ ਵਿਚ ਇਕ ਮਕਾਨ ਬਣਾ ਲਿਆ। ਇਸ ਮਕਾਨ ਵਿਚ ਆਪ ਜੀ ਦੇ ਬਾਲ-ਬੱਚੇ ਆਦਿ ਹੀ ਰਹਿੰਦੇ ਸਨ ਪਰ ਆਪ ਪਹਿਲੇ ਵਾਂਗ ਹੀ ਉਸ ਬੂਟੇ ਦੇ ਥੱਲੇ ਰਾਤ ਕੱਟ ਲੈਂਦੇ ਸਨ।

ਪਾਕਪਟਨ ਦੀ ਉਹ ਨਿਰਦਈ ਧਰਤੀ ਸੀ ਜਿਥੇ ਦਰਵੇਸ਼ਾਂ ਨੂੰ ਕੋਈ ਪੁਛਦਾ ਵੀ ਨਹੀਂ ਸੀ, ਪਰ ਫ਼ਰੀਦ ਬਾਬਾ ਦਾ ਪ੍ਰਭਾਵ ਤੇ ਅਸਰ ਇਤਨਾ ਡੂੰਘਾ ਪੈਣਾ ਸ਼ੁਰੂ ਹੋ ਗਿਆ ਕਿ ਥੋੜ੍ਹੇ ਹੀ ਸਮੇਂ ਵਿਚ ਇਸ ਫਕੀਰ-ਦੁਸ਼ਮਣ ਇਲਾਕੇ ਅੰਦਰ ਲੋਕਾਂ ਦਾ ਧਿਆਨ ਤੇ ਸ਼ਰਧਾ ਬਾਬਾ ਜੀ ਵਲ ਇਸ ਕਦਰ ਵਧ ਗਈ ਕਿ ਆਪ ਦੇ ਫ਼ਕੀਰੀ ਦਰਬਾਰ ਵਿਚ ਹਰ ਵੇਲੇ ਇਕ ਮੇਲਾ ਜਿਹਾ ਲਗਾ ਰਹਿੰਦਾ ਸੀ। ਜਦ ਲੋਕਾਂ ਦਾ ਵਿਸ਼ਵਾਸ ਪਿਆਰ ਤੇ ਸ਼ਰਧਾ ਵਧੀ ਤਦ ਉਥੋਂ ਦੀਆਂ ਫ਼ਕੀਰ-ਦੁਸ਼ਮਨ ਤਾਕਤਾਂ ਹਰਕਤ ਵਿਚ ਆ ਗਈਆਂ ਅਤੇ ਬਾਬਾ ਫ਼ਰੀਦ ਨੂੰ ਦੁੱਖ ਤੇ ਨੁਕਸਾਨ ਪਹੁੰਚਾਣ ਦੇ ਮਸ਼ਵਰੇ ਤੇ ਸਲਾਹਾਂ ਹੋਣ ਲਗ ਪਈਆਂ। ਬਾਬਾ ਜੀ ਦੇ ਦੁਸ਼ਮਣਾਂ ਵਿਚੋਂ ਸ਼ਹਿਰ ਦਾ ਕਾਜ਼ੀ ਸਿਰ-ਕੱਢ ਤੇ ਜਾਨੀ ਦੁਸ਼ਮਣ ਸੀ ਜਿਸ ਨੇ ਮੁਲਤਾਨ ਦੇ ਆਲਮਾਂ, ਕਾਜ਼ੀਆਂ ਤੇ ਮੁਫ਼ਤੀਆਂ ਪਾਸੋਂ ਇਹ ਫ਼ਤਵਾ ਹਾਸਲ ਕੀਤਾ ਕਿ ਜੇ ਕੋਈ ਸ਼ਖ਼ਸ ਮਸੀਤ ਵਿਚ ਰਾਗ-ਰੰਗ (ਸਮਾਅ-ਕੱਵਾਲੀ) ਸੁਣੇ ਤਦ ਉਸ ਨੂੰ ਕੀ ਸਜ਼ਾ ਮਿਲਣੀ ਚਾਹੀਦੀ ਹੈ, ਪਰ ਮੁਲਤਾਨ ਦੇ ਆਲਮ ਫ਼ਕੀਰ ਦੋਸਤ ਸਨ ਤੇ ਉਹਨਾਂ ਨੇ ਸਮਝ ਲਿਆ ਕਿ ਇਹ ਬਾਬਾ ਫ਼ਰੀਦ ਉੱਪਰ ਹਮਲਾ ਕਰਨ ਦੀਆਂ ਕਾਜ਼ੀ ਤਿਆਰੀਆਂ ਕਰ ਰਿਹਾ ਹੈ, ਉਹਨਾਂ ਨੇ ਕਾਜ਼ੀ ਦੇ ਇਰਾਦੇ ਨੂੰ

ਪੂਰਾ ਕਰਨ ਦੀ ਥਾਂ, ਉਸ ਨੂੰ ਬੁਰੀ ਤਰ੍ਹਾਂ ਲਤਾੜਿਆ, ਝਾੜਿਆ ਅਤੇ ਜ਼ਲੀਲ ਕੀਤਾ। ਪਰ ਫੇਰ ਵੀ ਕਾਜ਼ੀ ਆਪਣੀਆਂ ਹਰਕਤਾਂ ਤੋਂ ਬਾਜ਼ ਨਾ ਆਇਆ ਤੇ ਲਗਾਤਾਰ ਬਾਬਾ ਜੀ ਨੂੰ ਦੁਖ ਤੇ ਕਸ਼ਟ ਦੇਣ ਦੀਆਂ ਤਜਵੀਜ਼ਾਂ ਤੇ ਤਦਬੀਰਾਂ ਇਖਤਿਆਰ ਕਰਦਾ ਰਿਹਾ। ਖ਼ੁਦਾ ਦਾ ਭਾਣਾ ਐਸਾ ਹੋਇਆ ਕਿ ਆਖਰ ਉਹ ਕਾਜ਼ੀ ਬੜਾ ਖ਼੍ਵਾਰ ਤੇ ਜ਼ਲੀਲ ਹੋਇਆ ਅਤੇ ਤਬਾਹ ਬਰਬਾਦ ਹੋ ਗਿਆ।

ਫ਼ਰੀਦ ਜੀ ਦੇ ਅਮਲੀ ਜੀਵਨ ਦਾ ਪ੍ਰਭਾਵ ਹੁਣ ਕੇਵਲ ਪਾਕਪਟਨ ਵਿਚ ਹੀ ਨਹੀਂ ਰਿਹਾ ਸਗੋਂ ਉਹਨਾਂ ਦੀ ਪ੍ਰਸਿਧੀ ਭਾਰਤ ਦੇ ਕੋਨੇ-ਕੋਨੇ ਵਿਚ ਫੈਲ ਗਈ ਅਤੇ ਭਾਰਤ ਭਰ ਵਿਚੋਂ ਉਨ੍ਹਾਂ ਦੇ ਸ਼ਰਧਾਲੂ ਆਉਣੇ ਸ਼ੁਰੂ ਹੋ ਗਏ। ਇਸ ਸਮੇਂ ਇਸਲਾਮ ਦੇ ਫੈਲਣ ਵਿਚ ਕਾਫੀ ਵਾਧਾ ਹੋਇਆ। ਇਹ ਇਕ ਅਸਲੀਅਤ ਹੈ ਕਿ ਫ਼ਰੀਦ ਬਾਬਾ ਜੀ ਦੇ ਬਚਨਾਂ ਦਾ ਇਹ ਅਸਰ ਹੋਇਆ ਕਿ ਕੇਵਲ ਪੰਜਾਬ ਵਿਚ ਹੀ ਨਹੀਂ ਸਗੋਂ ਆਸ ਪਾਸ ਦੇ ਸੂਬਿਆਂ ਵਿਚ ਵੀ ਇਸਲਾਮ ਦਾ ਖ਼ੂਬ ਪ੍ਰਚਾਰ ਹੋਇਆ ਤੇ ਅਛੂਤ ਜਾਤੀਆਂ ਉੱਚ ਜਾਤੀਆਂ ਦੀਆਂ ਮਧੋਲੀਆਂ ਤੇ ਲਤਾੜੀਆਂ ਹੋਈਆਂ ਸਨ, ਇਸਲਾਮ ਦੇ ਦਾਇਰੇ ਵਿਚ ਦਾਖ਼ਲ ਹੋ ਗਈਆਂ। ਆਪ ਸਾਰੀ ਉਮਰ ਆਪਣੇ ਨੇਕ ਵਿਚਾਰਾਂ ਨਾਲ ਲੋਕਾਂ-ਗਰੀਬਾਂ ਅਮੀਰਾਂ, ਆਮ ਤੇ ਖ਼ਾਸ ਨੂੰ ਰੂਹਾਨੀ ਲਾਭ ਪਹੁੰਚਾਂਦੇ ਹੋਏ ਪਚਾਨਵੇਂ ਸਾਲ ਦੀ ਉਮਰ ਵਿਚ ਇਸ ਫ਼ਾਨੀ ਦੁਨੀਆਂ ਵਿਚੋਂ 1266 ਈ. ਵਿਚ ਅਕਾਲ ਚਲਾਣਾ ਕਰ ਗਏ।

### ਵਿਦਵਤਾ

ਅਸੀਂ ਪਹਿਲੋਂ ਹੀ ਸੰਕੇਤ ਕਰ ਆਏ ਹਾਂ ਕਿ ਫ਼ਰੀਦ ਜੀ ਨੂੰ ਛੋਟੀ ਉਮਰੇ ਹੀ ਪੜ੍ਹਨੇ ਬਿਠਾ ਦਿਤਾ ਗਿਆ ਸੀ ਅਤੇ ਉਹਨਾਂ ਨੇ ਬਚਪਨ ਵਿਚ ਹੀ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਕਰ ਲਿਆ ਸੀ ਅਤੇ ਅਰਬੀ ਜ਼ਬਾਨ ਉਪਰ ਵੀ ਕਾਬੂ ਪਾ ਲਿਆ ਸੀ। ਆਪ ਅਰਬੀ ਵਿਚ ਕਵਿਤਾ ਕਹਿਣ ਦੇ ਕਾਬਲ ਵੀ ਹੋ ਗਏ ਸਨ। ਕਈ ਪੁਸਤਕਾਂ ਵਿਚ ਉਨ੍ਹਾਂ ਦੇ ਅਰਬੀ ਕਲਾਮ ਦੇ ਨਮੂਨੇ ਵੀ ਦਿਤੇ ਗਏ ਹਨ। ਫ਼ਾਰਸੀ ਦੇ ਤਾਂ ਬਹੁਤ ਹੀ ਉਘੇ ਵਿਦਵਾਨ ਸਨ ਆਪ ਦਾ ਫ਼ਾਰਸੀ ਕਲਾਮ ਸੂਫ਼ੀ ਸਿਧਾਂਤਾਂ ਦਾ ਸੂਚਕ ਹੈ। ਅਸੀਂ ਏਥੇ ਆਪ ਦਾ ਕੇਵਲ ਇਕ ਫ਼ਾਰਸੀ ਸ਼ਿਅਰ ਉਦਾਹਰਣ ਵਜੋਂ ਦੇ ਰਹੇ ਹਾਂ :

'ਬਕਦਰਿ ਰੰਜ ਯਾਬੀ ਸਰਵਰੀ ਰਾ।
ਬਸ਼ਬ ਬੇਦਾਰ ਬੂਦਾਨ ਮਹਤਰੀ ਰਾ॥'

(ਹੇ ਸਾਲਿਕ! ਜਿੰਨੇ ਤੂੰ ਦੁਖ ਭੋਗੇਂਗਾ ਉਨੀ ਵੱਡੀ ਸਰਦਾਰੀ ਪ੍ਰਾਪਤ ਕਰੇਂਗਾ, ਜਿੰਨਾ ਪ੍ਰਭੂ ਭਗਤੀ ਵਿਚ ਜਾਗ੍ਰਤਾ ਕਰੇਂਗਾ ਉਨਾ ਵੱਡਾ ਮਾਣ ਪਾਵੇਂਗਾ)

ਸੂਫ਼ੀਆਂ ਦੇ ਜੀਵਨ-ਇਤਿਹਾਸ ਤੋਂ ਪਤਾ ਚਲਦਾ ਹੈ ਕਿ ਸੂਫ਼ੀ ਲੋਕ ਜਿਥੇ ਜਿਥੇ ਗਏ, ਉਥੋਂ ਦੀ ਸਥਾਨਕ ਬੋਲੀ ਨੂੰ ਉਨ੍ਹਾਂ ਨੇ ਆਪਣੇ ਵਿਚਾਰ ਪ੍ਰਗਟ ਕਰਨ ਦਾ ਮਾਧਿਅਮ ਬਣਾਇਆ, ਤੇ ਇਹੋ ਨੀਤੀ ਠੀਕ ਸੀ, ਕਿਉਂਕਿ ਸੂਫ਼ੀਆਂ ਦਾ ਰੂਹਾਨੀ ਦਰਬਾਰ ਆਮ-ਖਾਸ ਲਈ ਖੁਲ੍ਹਾ ਰਹਿੰਦਾ ਸੀ। ਇਸ ਲਈ ਇਹ ਲੋਕ ਆਪਣੀ ਮਾਤ ਭਾਸ਼ਾ ਵਿਚ ਦੱਸੀਆਂ ਸਿਖਿਆਵਾਂ ਤੋਂ ਅਧਿਕ ਲਾਭ ਉਠਾ ਸਕਦੇ ਸਨ। ਬਾਬਾ ਫ਼ਰੀਦ ਭਾਵੇਂ ਅਰਬੀ ਅਤੇ ਫ਼ਾਰਸੀ ਦੇ ਬਹੁਤ ਵੱਡੇ ਵਿਦਵਾਨ ਸਨ, ਪਰ ਉਹ ਮੁਲਤਾਨ ਦੀ ਬੋਲੀ, ਜੋ ਉਨ੍ਹਾਂ ਦੀ ਮਾਤ-ਭਾਸ਼ਾ ਸੀ, ਵਿਚ ਕਾਫੀ ਉੱਚਤਾ ਤੇ ਗਿਆਨ ਪ੍ਰਾਪਤ ਕਰ ਚੁੱਕੇ ਸਨ। ਇਹੋ ਕਾਰਨ ਸੀ ਕਿ ਆਪ ਜੀ ਨੇ ਆਪਣੇ ਵਿਚਾਰ, ਖਿਆਲ, ਅਨੁਭਵ, ਸਿਧਾਂਤ ਤੇ ਜੀਵਨ ਫ਼ਲਸਫਾ ਲਹਿੰਦੀ ਬੋਲੀ (ਮੁਲਤਾਨ) ਵਿਚ ਪ੍ਰਗਟ ਕੀਤੇ। ਇਨ੍ਹਾਂ ਸ਼ਲੋਕਾਂ ਨੂੰ ਪੜ੍ਹ ਕੇ ਇਹ ਸਚਾਈ ਸਪੱਸ਼ਟ ਹੋ ਜਾਂਦੀ ਹੈ, ਕਿ ਬਾਬਾ ਜੀ ਦੀ ਰੁਚੀ ਇਸ ਜ਼ਬਾਨ ਵਿਚ ਕਾਵਿ ਰਚਣ ਦੀ ਤਦ ਹੀ ਹੋਈ ਹੋਵੇਗੀ, ਜੇ ਉਨ੍ਹਾਂ ਤੋਂ ਪਹਿਲਾਂ ਲੋਕਾਂ ਵਿਚ ਮਾਤ ਬੋਲੀ ਮੁਲਤਾਨੀ ਦਾ ਕਾਵਿ ਹਰਮਨ ਪਿਆਰਾ ਹੋ ਚੁੱਕਾ ਹੋਵੇਗਾ। ਦੂਜਾ ਤਥ ਇਸ ਬੋਲੀ ਦੇ ਅਧਿਐਨ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਫ਼ਾਰਸੀ-ਅਰਬੀ ਸ਼ਬਦਾਵਲੀ

ਸਥਾਨਕ ਬੋਲੀ ਵਿਚ ਧੜਾ-ਧੜ ਪ੍ਰਵੇਸ਼ ਕਰ ਰਹੀ ਸੀ। ਤੀਸਰੀ ਸਚਾਈ ਇਹ ਨਜ਼ਰ ਆਉਂਦੀ ਹੈ ਕਿ ਬਾਬਾ ਫਰੀਦ ਭਾਵੇਂ ਇਕ ਆਲਿਮ ਕਵੀ ਸਨ, ਪਰ ਉਨ੍ਹਾਂ ਨੇ ਫ਼ਾਰਸੀ ਸ਼ਬਦ ਲੋਕ-ਰੁਚੀਆਂ ਅਨੁਸਾਰ ਵਰਤੇ ਹਨ -- ਭਾਵ ਕਿਤੇ ਤਤਸਮ ਸ਼ਬਦ ਤੇ ਕਿਤੇ ਤਦਭਵ ਸ਼ਬਦ ਇਸਤੇਮਾਲ ਕੀਤੇ ਹਨ, ਜਿਵੇਂ ਲੋਕ-ਸਮੂਹ ਬੋਲਦਾ ਸੀ। ਇਸ ਰੁਚੀ ਤੋਂ ਇਹ ਸਿੱਧ ਹੁੰਦਾ ਹੈ ਕਿ ਆਪ ਇਕ ਲੋਕ-ਕਵੀ ਵੀ ਸਨ, ਜੋ ਸਦਾ ਲੋਕ-ਕਲਿਆਣ ਤੇ ਲੋਕ-ਰੁਚੀਆਂ ਦਾ ਧਿਆਨ ਰੱਖਦੇ ਸਨ। ਇਸ ਬੋਲੀ ਵਿਚ ਆਪ ਦੀ ਵਿਦਵਤਾ, ਉਨ੍ਹਾਂ ਦੀ ਰਚਨਾ ਵਿਚ ਡੁਲ੍ਹ ਡੁਲ੍ਹ ਪੈਂਦੀ ਹੈ :

1. ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ ॥
   ਮਤ ਸਰਮਿੰਦਾ ਥੀਵਹੀ, ਸਾਂਈ ਦੇ ਦਰਬਾਰਿ ॥੫੯॥
2. ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸ ॥
   ਗੁਨਹੀ ਭਰਿਆ ਮੈਂ ਫਿਰਾ ਲੋਕੁ ਕਹੈ ਦਰਵੇਸ ॥੬੧॥
3. ਕਲਰ ਕੇਰੀ ਛਪੜੀ ਆਇ ਉਲਥੇ ਹੰਝ॥
   ਚਿੰਜੂ ਬੋੜਨਿ ਨਾ ਪੀਵਹਿ ਉਡਣ ਸੰਦੀ ਡੰਝ ॥੬੪॥
4. ਫਰੀਦਾ ਭੰਨੀ ਘੜੀ ਸਵੰਨਵੀ, ਟੂਟੀ ਨਾਗਰ ਲਜੁ॥
   ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥੬੮॥

ਫ਼ਰੀਦ ਬਾਬਾ ਦੀ ਜੀਵਨੀ ਵਿਚ ਅਸੀਂ ਇਹ ਦੇਖ ਚੁਕੇ ਹਾਂ ਕਿ ਆਪ ਨੇ ਜਿਥੇ ਇਸਲਾਮੀ ਦੇਸ਼ਾਂ ਦਾ ਰਟਨ ਕੀਤਾ ਸੀ, ਉਥੇ ਦਿੱਲੀ ਅਤੇ ਹਾਂਸੀ ਆਦਿ ਵਿਚ ਵੀ ਟਿਕੇ ਰਹੇ ਸਨ। ਸੋ ਕੁਦਰਤੀ ਤੌਰ ਤੇ ਇਥੋਂ ਦੀ ਸਥਾਨਕ ਬੋਲੀ ਦਾ ਵੀ ਆਪ ਉਪਰ ਅਸਰ ਪੈਣਾ ਜ਼ਰੂਰੀ ਸੀ। ਅਬਦੁਲ ਹਕ ਸਾਹਿਬ ਨੇ ਆਪਣੀ ਪੁਸਤਕ "ਉਰਦੂ ਕੀ ਨਸ਼ਵੋਨਮਾ ਮੈਂ ਸੂਫੀਆ-ਏ-ਕਰਾਮ ਕਾ ਕਾਮ" ਵਿਚ ਇਕ ਹੱਥ-ਲਿਖਤ ਖਰੜੇ ਦਾ ਹਵਾਲਾ ਦੇ ਕੇ ਇਹ ਸਿੱਧ ਕੀਤਾ ਹੈ ਕਿ ਆਪ ਹਿੰਦੀ ਬੋਲੀ (ਖੜੀ ਬੋਲੀ ਤੋਂ ਵੀ ਭਲੀ ਪ੍ਰਕਾਰ ਜਾਣੂ ਸਨ। ਆਪ ਲਿਖਦੇ ਹਨ ਮਾਦਰੇ ਮੋਮਨਾ ਜੋ ਜਮਾਲੁਦੀਨ ਹਾਂਸਵੀ ਦੀ ਖਾਦਮਾ ਸੀ, ਨੇ ਫ਼ਰੀਦ ਜੀ ਅਗੇ ਹਿੰਦੀ ਜ਼ਬਾਨ ਵਿਚ ਅਰਜ਼ ਕੀਤੀ, ਤਦ ਬਾਬਾ ਜੀ ਨੇ ਉਸ ਦਾ ਜਵਾਬ ਹਿੰਦੀ ਵਿੱਚ ਹੀ ਦਿੱਤਾ :-

ਮਾਦਰੇ ਮੋਮਨਾਂ ਅਰਜ਼ ਦਾਸ਼ਤਕਰਦ ਬਜ਼ਬਾਨੇ ਹਿੰਦੀ ਕਿ "ਖੋਜ ਬਾਲਾ ਹੈ"
ਯਾਨੀ ਖੁਰਦ ਅਸਤ ਈਂ ਬਾਰੇ ਗਰਾਂ ਰਾ ਤਾਕਤ ਨਤਵਾਨਦ ਆਵੁਰਦ"

ਫ਼ਰੀਦ ਜੀ ਨੇ ਜਵਾਬ ਦਿੱਤਾ :-

"ਪੂਨੋ ਕਾ ਚਾਂਦ ਭੀ ਬਾਲਾ ਹੋਤਾ ਹੈ" ਯਾਨੀ ਸ਼ਬੇ ਮਾਹੇ ਚਹਾਰ ਦਹਮ ਦਰ
ਅਵਲ ਸਬ ਖ਼ੁਰਦ ਮੀ ਬਾਸ਼ਦ ਕਿ ਬਤਦਰੀਜ ਬ-ਕਮਾਲ ਮੀਰਸਦ।

ਉਪਰੋਕਤ ਦੋਹਾਂ ਟੂਕਾਂ ਦਾ ਇਹ ਭਾਵ ਹੈ ਕਿ ਖਾਦਮਾ ਨੇ ਕਿਹਾ ਕਿ ਜਮਾਲੁਦੀਨ ਹਾਂਸਵੀ ਅਜੇ ਛੋਟੀ ਉਮਰ ਵਿਚ ਹੈ ਜੋ ਖ਼ਿਲਾਫ਼ਤ ਦਾ ਬੋਝ ਨਹੀਂ ਉਠਾ ਸਕੇਗਾ। ਪਰ ਬਾਬਾ ਜੀ ਨੇ ਕਿਹਾ ਕਿ ਜਿਵੇਂ ਏਕਮ ਦਾ ਚੰਦ ਪਹਿਲੋਂ ਛੋਟਾ ਹੀ ਹੁੰਦਾ ਹੈ ਪਰ ਸਹਿਜੇ ਪੁੰਨਿਆ ਦਾ ਸੋਲਾਂ ਕਲਾ-ਸੰਪੰਨ ਬਣ ਜਾਂਦਾ ਹੈ ਤਿਵੇਂ ਇਹ ਬੱਚਾ ਵੀ ਚਮਕ ਉਠੇਗਾ।

ਸ਼ੇਖ਼ ਅਲੀ ਸਾਬਰ ਫ਼ਰੀਦ ਜੀ ਦੇ ਮੁਰੀਦ ਸਨ। ਇਕ ਵਾਰ ਸ਼ੇਖ ਅਲੀ ਸਾਬਰ ਨੇ ਫ਼ਰੀਦ ਬਾਬਾ ਨੂੰ ਕਿਹਾ ਕਿ ਮੇਰੇ ਬਾਰੇ ਆਪ ਜੀ ਦਾ ਕੀ ਹੁਕਮ ਹੈ? ਆਪ ਨੇ ਫ਼ਰਮਾਇਆ "ਓਹ ਸਾਬਰ। ਬਰੋ ਭੋਗਹਾ ਖ੍ਵਾਹੀ ਕਰਦ" ਯਾਨੀ ਤੇਰਾ ਐਸ਼ ਖ਼ੁਸ਼ ਖ੍ਵਾਹਦ ਗੁਜ਼ਸ਼ਤ -- ਭਾਵ ਤੂੰ ਆਨੰਦ ਮਾਣੇਗਾ। "ਜੁਮਆਤੇ ਸ਼ਾਹੀ" ਇਹ ਇਕ

ਪੁਸਤਕ ਹੈ, ਜਿਸ ਵਿਚ ਹਜ਼ਰਤ ਸ਼ਾਹ ਆਲਮ ਦੇ ਬਚਨ ਸੰਕਲਿਤ ਹਨ । ਇਸ ਵਿਚ ਬਾਬਾ ਫ਼ਰੀਦਗੰਜਸ਼ਕਰ ਦਾ ਇਕ ਕਾਵਿ-ਬਧ ਕੌਲ ਲਿਖਿਆ ਹੋਇਆ ਹੈ :-

ਅਸਾਂ ਕੇਰੀ ਯਹੀ ਸੁਰੀਤ॥
ਜਾਊਂ ਨਾਏ ਕਿ ਜਾਊਂ ਮਸੀਤ॥

"ਉਰਦੂ ਕੀ ਨਸ਼ਵੋ ਨੁਮਾ ਮੇਂ ਸੂਫ਼ੀਆਂ ਕਰਾਮ ਕਾ ਕਾਮ" ਵਿਚ ਆਏ ਆਪ ਦੇ ਕਲਾਮ ਦਾ ਨਮੂਨਾ ਦੇਖੋ :

'ਤਨ ਧੋਨੇ ਸੇ ਦਿਲ ਜੋ ਹੋਤਾ ਪੋਕ[1]॥
ਪੇਸ਼-ਰੌ[2] ਅਸਫ਼ੀਆ[3] ਕੇ ਹੋਤੇ ਗ਼ੋਕ[4]॥
ਰੀਸ਼[5] ਸਬਲਤਾ[6] ਸੇ ਗਰ ਬੜੇ ਹੋਤੇ॥
ਬੋਕੜਵਾਂ[7] ਸੇ ਨਾ ਕੋਈ ਬੜੇ ਹੋਤੇ॥
ਖ਼ਾਕ[8] ਲਾਨੇ[9] ਸੇ ਗਰ ਖ਼ੁਦਾ ਪਾਏਂ॥
ਗਾਏ ਬੈਲਾਂ ਭੀ ਵਾਸਲਾਂ[10] ਹੋ ਜਾਏਂ॥
ਗੋਸ਼ਗਰੀ[11] ਮੇ ਗਰ ਖ਼ੁਦਾ ਮਿਲਤਾ॥
ਗੋਸ਼-ਯੁਯਾ ਕੋਈ ਨ ਵਾਸਲ ਹੋਤਾ[12]॥
ਇਸ਼ਕ[13] ਕਾ ਰਮੂਜ਼[14] ਨਿਆਰਾ[15] ਹੈ॥
ਜੁਜ਼[16] ਮਦਦੇ-ਪੀਰ ਕੈ ਨ ਚਾਰਾ[17] ਹੈ॥

ਅਬਦੁਲ ਹਕ ਸਾਹਿਬ ਨੇ ਹੇਠ ਲਿਖੀ ਗ਼ਜ਼ਲ ਬਾਬਾ ਫ਼ਰੀਦ ਦੀ ਦੱਸੀ ਹੈ । ਜੇ ਇਹ ਗੱਲ ਠੀਕ ਹੋਵੇ, ਤਦ ਸਾਡੇ ਵਿਚਾਰ ਵਿਚ ਫ਼ਰੀਦ ਬਾਬਾ ਜਿਥੇ ਪੰਜਾਬੀ-ਸਾਹਿਤ ਪੰਜਾਬੀ ਅਦਬ ਦਾ ਮੀਲ ਪੱਥਰ ਤੇ ਚਾਸਰ ਹੈ, ਉਥੇ ਆਪ ਪਹਿਲੇ ਉਰਦੂ ਦੇ ਗ਼ਜ਼ਲਗੋ ਸ਼ਾਇਰ ਵੀ ਸਿਧ ਹੁੰਦੇ ਹਨ ।

'ਵਕਤੇ ਸਹਿਰ[18] ਵਕਤ ਮੁਨਾਜਾਤ[19] ਹੈ॥
ਖੇਜ਼[20] ਦਰਾਂ[21] ਵਕਤ ਕਿ ਬਰਕਾਤ[22] ਹੈ॥
ਨਫਸ[23] ਮਬਾਦਾ[24] ਕਿ ਬਗੋਯਦ[25] ਤੁਰਾ[26]॥
ਖਸ (ਖ) ਚੇਹ ਖੇਜ਼ੀ[27] ਕਿ ਅਭੀ ਰਾਤ ਹੈ॥
ਬਾ ਤਮ-ਤਮਹਾ[28] ਚਿਹ ਰਵੀ[29] ਜ਼ੇਰੇ ਜ਼ਿਮੀ[30]॥
ਨੇਕ ਅਮਲ ਕੁਨ[31] ਕਿ ਰਹੀ ਸਾਤ[32] ਹੈ॥

## ਫ਼ਰੀਦ ਜੀ ਦਾ ਪਰਿਵਾਰ

ਤਾਰੀਖ (ਇਤਿਹਾਸ) ਤੋਂ ਪਤਾ ਚਲਦਾ ਹੈ ਕਿ ਫ਼ਰੀਦ ਜੀ ਦੀ ਇਕ ਸ਼ਾਦੀ ਨਾਸਰੁਦੀਨ ਮਹਮੂਦ ਬਾਦਸ਼ਾਹ (ਦਿੱਲੀ) ਦੀ ਪੁੱਤਰੀ ਹਜ਼ਬਰਾ ਨਾਲ ਹੋਈ, ਜਿਸ ਨੂੰ ਫ਼ਰੀਦ ਬਾਬਾ ਨੇ ਦਰਵੇਸ਼ੀ ਲਿਬਾਸ (ਕਪੜੇ) ਪਹਿਨਾ ਕੇ ਆਪਣੇ ਅੰਗ ਸੰਗ ਰਖਿਆ । ਇਸ ਸ਼ਾਦੀ ਤੋਂ ਇਲਾਵਾ ਆਪ ਦੀਆਂ ਹੋਰ ਤਿੰਨ ਇਸਤ੍ਰੀਆਂ ਦੱਸੀਆਂ

---

1. ਪਾਕ, ਪਵਿਤਰ 2. ਅਗੇ ਚਲਣ ਵਾਲੇ, ਪਹਿਲੇ ਨੰਬਰ ਤੇ 3. ਸੂਫ਼ੀ-ਸੰਤ 4. ਡੱਬੂਆ 5. ਦਾੜ੍ਹੀ 6. ਮੁੱਛਾਂ 7. ਦਾੜ੍ਹੀ ਵਾਲੇ ਬੱਕਰੇ 8. ਮਿੱਟੀ, ਭਭੂਤ, ਸਵਾਹ 9. ਲਗਾਉਣਾ, ਮਲਣਾ 10. ਮਿਲਣ ਵਾਲੇ 11. ਕੰਨ ਫੜਨਾ 12. ਮਿਲਣ ਵਾਲਾ 13. ਪ੍ਰੇਮ 14. ਭੇਦ, ਰਹਸ 15. ਵਖਰਾ 16. ਸਿਵਾਏ 17. ਇਲਾਜ 18. ਸਵੇਰ 19. ਬੰਦਗੀ 20. ਉੱਠ 21. ਇਸ ਵਿਚ 22. ਬਰਕਤਾਂ, ਦਾਤਾਂ 23. ਮਨ 24. ਐਸਾ ਨ ਹੋਵੇ 25. ਕਹੇ 26. ਤੈਨੂੰ 27. ਉੱਠਦਾ ਹੈ 28. ਇੱਕਲਾ 29. ਚਲਦਾ ਹੈ 30. ਜ਼ਮੀਨ ਤੇ 31. ਸ਼ੁਭ ਕਰਮ ਕਰ 32. ਨਾਲ

ਜਾਂਦੀਆਂ ਹਨ। ਆਪ ਸਾਹਿਬੇ-ਔਲਾਦ ਵੀ ਸਨ। ਕਿਹਾ ਜਾਂਦਾ ਹੈ ਕਿ ਆਪ ਦੀਆਂ ਤਿੰਨ ਪੁੱਤਰੀਆਂ ਅਤੇ ਪੰਜ ਪੁੱਤਰ ਸਨ। ਆਪ ਜੀ ਦਾ ਦੇਹਾਂਤ 1266 ਈ. ਵਿਚ ਪਾਕਪਟਨ ਅੰਦਰ ਹੋਇਆ। ਆਪ ਦੇ ਵਿਸਾਲ ਮਗਰੋਂ ਉਨ੍ਹਾਂ ਦੀ ਦਰਵੇਸ਼ੀ (ਰੂਹਾਨੀ) ਗੱਦੀ ਉਪਰ ਆਪ ਜੀ ਦਾ ਵੱਡਾ ਸਪੁੱਤਰ ਦੀਵਾਨ ਬਦਰੁਦੀਨ ਸੁਲੇਮਾਨ ਬੈਠਾ। ਸ਼ੇਖ ਬ੍ਰਹਮ, ਜਿਸ ਦੀ ਗੁਰੂ ਨਾਨਕ ਦੇਵ ਨਾਲ ਮੁਲਾਕਾਤ ਹੋਈ ਸੀ, ਤਕ ਫ਼ਰੀਦ ਬਾਬਾ ਦੀ ਵੰਸ਼ਾਵਲੀ ਇਸ ਪ੍ਰਕਾਰ ਹੈ :

1. ਸ਼ੇਖ ਜਮਾਲੁਦੀਨ।
2. ਬਾਬਾ ਫ਼ਰੀਦੁਦੀਨ ਮਸਊਦ ਗੰਜ ਸ਼ਕਰ।
3. ਦੀਵਾਨ ਬਦਰੁਦੀਨ ਸੁਲੇਮਾਨ।
4. ਖ਼੍ਵਾਜਾ ਦੀਵਾਨ ਪੀਰ ਅਲਾਉਦੀਨ (ਮੌਜੇ ਦਰਯਾ)।
5. ਖ਼੍ਵਾਜਾ ਦੀਵਾਨ ਪੀਰ ਮੁਇਜ਼ਦੀਨ।
6. ਖ਼੍ਵਾਜਾ ਦੀਵਾਨ ਪੀਰ ਫ਼ਜ਼ਲ।
7. ਖ਼੍ਵਾਜਾ ਮੁਨੱਵਰ ਸ਼ਾਹ।
8. ਦੀਵਾਨ ਪੀਰ ਬਹਉਦੀਨ (ਹਾਰੂੰ)।
9. ਦੀਵਾਨ ਸ਼ੇਖ ਅਹਮਦ ਸ਼ਾਹ।
10. ਦੀਵਾਨ ਪੀਰ ਅਤਾਉਲਾ।
11. ਖ਼੍ਵਾਜਾ ਸ਼ੇਖ ਮੁਹੰਮਦ।
12. ਸ਼ੇਖ ਬ੍ਰਹਮ (ਇਬਰਾਹੀਮ, ਫ਼ਰੀਦ ਸਾਨੀ)।

ਸ਼ੇਖ ਬ੍ਰਹਮ ਨਾਲ ਹੀ ਬਾਬਾ ਨਾਨਕ ਦੀ ਮੁਲਾਕਾਤ ਹੋਈ ਸੀ। ਇਨ੍ਹਾਂ ਪਾਸ ਹੀ ਗੰਜ ਸ਼ਕਰ ਦੇ ਸਲੋਕ (ਪੰਜਾਬੀ ਰਚਨਾ) ਸਨ, ਜੋ ਬਾਬਾ ਨਾਨਕ ਨੂੰ ਸੁਣਾਏ ਗਏ, ਤੇ ਉਨ੍ਹਾਂ ਨੇ ਆਪਣੇ ਪਾਸ ਇਨ੍ਹਾਂ ਸ਼ਲੋਕਾਂ ਦਾ ਉਤਾਰਾ ਕਰ ਲਿਆ ਤੇ ਇਹੋ ਸ਼ਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰ-ਗੱਦੀ ਪ੍ਰਾਪਤ ਕਰਨ ਵੇਲੇ ਮਿਲੇ ਤੇ ਮਗਰੋਂ ਗੁਰੂ ਅਮਰਦਾਸ ਜੀ ਪਾਸ ਆਏ, ਤੇ ਅੰਤ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਦੇਖ ਰੇਖ ਵਿਚ ਗੁਰੂਆਂ ਦੇ 18 ਸ਼ਲੋਕ ਇਨ੍ਹਾਂ ਸ਼ਲੋਕਾਂ ਵਿਚ ਅਰਥਾਂ ਦੀ ਸਪੱਸ਼ਟਤਾ ਲਈ ਸੰਕਲਿਤ ਕਰ ਦਿੱਤੇ।

### ਫਰੀਦ ਜੀ ਦੀ ਸ਼ਖਸੀਅਤ

ਬਾਬਾ ਫ਼ਰੀਦ ਇਕ ਖ਼ੁਦਾ ਰਸੀਦਾ (ਰੱਬ ਨੂੰ ਪਹੁੰਚੇ ਹੋਏ) ਦਰਵੇਸ਼ ਸਨ। ਸੁਭਾ ਦੇ ਬੜੇ ਹੀ ਨਿਘੇ ਸਨ। ਮਿੱਠ ਬੋਲੇ ਇਤਨੇ ਜ਼ਬਰਦਸਤ ਸਨ ਕਿ ਜੋ ਇਨਸਾਨ ਵੀ ਉਨ੍ਹਾਂ ਦੇ ਸੰਪਰਕ ਵਿਚ ਆਇਆ, ਉਹ ਫੇਰ ਉਮਰ ਭਰ ਉਹਨਾਂ ਦਾ ਹੀ ਹੋ ਗਿਆ। ਉਹਨਾਂ ਦੀ ਬਾਣੀ ਵਿਚੋਂ ਵੀ ਇਹ ਸੱਚਾਈ ਸਾਫ਼ ਪ੍ਰਗਟ ਹੋ ਰਹੀ ਹੈ :-

'ਇਕੁ ਫਿਕਾ ਨ ਗਾਲਾਇ', ਸਭਨਾ ਮੈ ਸਚਾ ਧਣੀ[2]॥
ਹਿਆਉ[3] ਨ ਕੈਹੀ ਠਾਹਿ[4], ਮਾਣਕ ਸਭ ਅਮੋਲਵੇ॥(੧੨੯)
ਸਭਨਾ ਮਨ ਮਾਣਿਕ ਠਾਹਣੁ[5] ਮੂਲਿ[6] ਮਚਾਂਗਵਾ[7]॥
ਜੇ ਤਉ ਪਿਰੀਆ[8] ਦੀ ਸਿਕ[9], ਹਿਆਉ ਨ ਠਾਹੇ[10] ਕਹੀਦਾ ॥੧੩੦॥

ਬਚਪਨ ਤੋਂ ਹੀ ਫ਼ਰੀਦ ਬਾਬਾ ਨਮਾਜ਼ ਤੇ ਰੋਜ਼ੇ ਦੇ ਪਾਬੰਦ ਸਨ। ਆਪ ਜੀ ਦੇ ਸੁਭਾ ਵਿਚ ਬੇਹਦ

1. ਬੋਲ 2. ਪਰਮਾਤਮਾ 3. ਹਿਰਦਾ, ਦਿਲ 4. ਢਾਹ 5. ਢਾਉਣਾ 6. ਬਿਲਕੁਲ 7. ਚੰਗਾ ਨਹੀਂ ਹੁੰਦਾ 8. ਪ੍ਰੀਤਮ, ਪ੍ਰਭੂ 9. ਤਾਂਘ, ਪਿਆਰ 10. ਢਾਹੇ।

ਸਰਲਤਾ ਤੇ ਸਾਦਗੀ ਸੀ । ਆਮ ਤੌਰ ਤੇ ਆਪ ਇਕ ਸਾਦਾ ਜਿਹਾ ਕੁਰਤਾ ਪਹਿਨੀ ਰਖਦੇ ਸਨ, ਹਾਲਾਂ ਕਿ ਆਪ ਦੇ ਮੁਰੀਦ ਗਰੀਬ-ਮੁਸਕੀਨ ਤੋਂ ਲੈ ਕੇ ਬਾਦਸ਼ਾਹ ਤਕ ਸਨ । ਆਪ ਮੋਢੇ ਉਪਰ ਇਕ ਕੰਬਲੀ ਰਖਦੇ ਸਨ, ਜਿਥੇ ਜੰਗਲ ਆਦਿ ਵਿਚ ਲੋੜ ਪੈਂਦੀ ਸੀ, ਵਿਛਾ ਕੇ ਇਬਾਦਤ ਤੇ ਰਿਆਜ਼ਤ ਵਿਚ ਸਲਗਨ ਹੋ ਜਾਂਦੇ ਸਨ । ਰਾਤ ਨੂੰ ਜੇ ਸਰਦੀ ਲਗੇ ਇਸ ਕੰਬਲ ਨੂੰ ਹੀ ਉਪਰ ਲੈ ਲੈਂਦੇ ਸਨ । ਇਕ ਛੋਟਾ ਜਿਹਾ ਲਕੜੀ ਦਾ ਸਰਹਾਣਾ ਸਿਰ ਥਲੇ ਰਖ ਲੈਂਦੇ ਸਨ । ਰੋਜ਼ਾ ਆਮ ਤੌਰ ਤੇ ਮੁਨੱਕੇ ਦੇ ਦਾਣੇ ਨਾਲ ਖੋਲ੍ਹਦੇ ਸਨ ਅਤੇ ਰਾਤ ਨੂੰ ਸਾਦੀ ਪਰ ਚੋਪੜੀ ਹੋਈ ਰੋਟੀ ਖਾਂਦੇ ਸਨ । ਭਾਵੇਂ ਆਪ ਨਿਰੰਤਰ ਇਬਾਦਤ ਤੇ ਰਿਆਜ਼ਤ (ਭਗਤੀ ਤੇ ਤਪੱਸਿਆ) ਵਿਚ ਮਸ਼ਗੂਲ ਤੇ ਮਸਰੂਫ (ਸਲਗਨ, ਲਿਵਲੀਨ) ਰਹਿੰਦੇ ਸਨ, ਪਰ ਫੇਰ ਵੀ ਆਪ ਜੀ ਦੀ ਜਿਸਮਾਨੀ ਸਿਹਤ ਸੋਹਣੀ ਤੇ ਬਹੁਤ ਉਮਦਾ ਸੀ । ਸਵੇਰੇ ਇਸ਼ਨਾਨ ਜ਼ਰੂਰ ਕਰਦੇ ਸਨ । ਲੋਕਾਂ ਨੂੰ ਆਪ ਵਿਚ ਬਹੁਤ ਸ਼ਰਧਾ ਸੀ, ਇਸ ਲਈ ਆਪ ਜੀ ਦੇ ਨਿਵਾਸ ਸਥਾਨ ਉਪਰ ਇਕ ਮੇਲਾ ਜਿਹਾ ਲੱਗਾ ਰਹਿੰਦਾ ਸੀ । ਹਰ ਵੇਲੇ ਖਿੜੇ ਮੱਥੇ ਨਾਲ ਲੋਕਾਂ ਨੂੰ ਮਿਲਦੇ ਸਨ । ਆਪ ਵਿਚ ਹਲੀਮੀ, ਰਹਿਮ, ਮੁਸਤਕਿਲ-ਮਿਜ਼ਾਜੀ, ਸੰਤੋਖ, ਆਦਿ ਗੁਣ ਭਰੇ ਪਏ ਸਨ ।

### ਬਾਬਾ ਫ਼ਰੀਦ ਦੇ ਬਚਨ

ਸਤ ਸੰਗਤ ਵਿਚ ਬੈਠਿਆਂ ਆਪ ਆਮ ਲੋਕਾਂ ਦੀ ਕਲਿਆਣ ਖ਼ਾਤਰ ਆਪਣੇ ਜੀਵਨ ਸੰਗ੍ਰਾਮ ਤੋਂ ਇਕੱਤਰ ਕੀਤੇ ਤਜਰਬਿਆਂ ਨੂੰ ਲੋਕਾਂ ਵਿਚ ਪ੍ਰਚਾਰਦੇ ਸਨ । ਉਨ੍ਹਾਂ ਦੀ ਅਗਵਾਈ ਕਰਦੇ ਸਨ । ਆਪ ਜੀ ਦੇ ਬਚਨ ਕੇਵਲ ਰੱਬੀ ਗਿਆਨ ਤਕ ਹੀ ਸੀਮਤ ਨਹੀਂ ਹਨ, ਸਗੋਂ ਲੋਕਾਂ ਦੇ ਦੁਨਿਆਵੀ ਜੀਵਨ-ਪੰਧ ਦੀ ਅਗਵਾਈ ਵੀ ਇਹ ਬਚਨ ਕਰਦੇ ਹਨ । ਅਸੀਂ ਹੇਠਾਂ ਉਨ੍ਹਾਂ ਦੇ ਕੁਝ ਇਕ ਪ੍ਰਮੁਖ ਬਚਨ ਪੇਸ਼ ਕਰ ਰਹੇ ਹਾਂ :-

1. ਆਪਣਾ ਨਿਘਾ ਕੰਮ ਲੋਕਾਂ ਦੀਆਂ ਠੰਢੀਆਂ ਗੱਲਾਂ ਕਰਨ ਕਰਕੇ ਛਡਣਾ ਨਹੀਂ ਚਾਹੀਦਾ ।
2. ਅਸਫਲਤਾ ਦਾ ਦਿਹਾੜਾ ਹੀ ਸ਼ੇਰ-ਮਰਦਾਂ ਲਈ ਉਚ ਸਫਲਤਾ ਹੈ ।
3. ਸੰਸਾਰ ਵਿਚ ਹੀਣ ਰਹਿਣ ਦੀ ਇੱਛਾ ਵੱਡੀ ਘਾਟ ਦੀ ਨਿਸ਼ਾਨੀ ਹੈ ।
4. ਜਿਸ ਪ੍ਰਕਾਰ ਦਾ ਤੂੰ ਹੈ, ਉਸੇ ਪ੍ਰਕਾਰ ਦਾ ਹੀ ਲੋਕਾਂ ਨੂੰ ਦਿਖਾ, ਨਹੀਂ ਤੇ ਰਾਜ ਆਪ ਹੀ ਖੁਲ੍ਹ ਜਾਵੇਗਾ ।
5. ਮੂਰਖ ਨੂੰ ਜੀਊਂਦਾ ਨਾ ਖਿਆਲ ਕਰੋ ।
6. ਉਹ ਚੀਜ਼ ਨਾ ਵੇਚੋ ਜਿਹੜੀ ਮੁੜ ਖਰੀਦੀ ਨਾ ਜਾ ਸਕੇ ।
7. ਹਰੇਕ ਦੀ ਰੋਟੀ ਨੂੰ ਨਾ ਖਾ, ਪਰ ਆਪਣੀ ਰੋਟੀ ਹਰ ਸ਼ਖਸ ਨੂੰ ਖਵਾ ।
8. ਪਾਪ ਉਪਰ ਮਾਣ ਨਾ ਕਰ ।
9. ਟੀਪ-ਟਾਪ ਪਿਛੇ ਨਾ ਪੈ ਅਤੇ ਆਰਾਮ ਤਲਬ ਨਾ ਬਣ ।
10. ਜੋ ਤੈਥੋਂ ਡਰਦਾ ਹੋਵੇ, ਉਸ ਕੋਲੋਂ ਹਰ ਵੇਲੇ ਭੈ ਖਾ ।
11. ਝੂਠ ਉਪਰ ਆਧਾਰਤ ਸੱਚਾਈ ਨੂੰ ਤਰਕ ਕਰ ।
12. ਆਕਲ ਨੁਮਾ ਨਾਦਾਨ ਤੋਂ ਦੂਰ ਰਹਿ ।
13. ਅੰਤਰ ਨੂੰ ਬਾਹਰ ਨਾਲੋਂ ਜ਼ਿਆਦਾ ਬਿਹਤਰ ਰਖਣਾ ਚਾਹੀਦਾ ਹੈ ।
14. ਅਮੀਰਾਂ ਤੇ ਧਨਵਾਨਾਂ ਪਾਸ ਬੈਠ ਕੇ ਆਪਣਾ ਧਰਮ ਨਾ ਭੁਲੋ ।
15. ਉਹ ਦੁਸ਼ਮਣ ਜੋ ਭੈੜਾ ਹੈ, ਉਸ ਨਾਲੋਂ ਆਪਣੇ ਸੰਬੰਧ ਤੋੜ ਲਵੋ ।
16. ਬਰਬਾਦ ਹੋਈ ਸ਼ਕਤੀ ਮੁੜ ਨਹੀਂ ਮਿਲ ਸਕਦੀ ।
17. ਗੁਣ ਜਾਨ ਦੀ ਬਾਜ਼ੀ ਲਾ ਕੇ ਵੀ ਸਿਖੋ ।

ਬਾਬਾ ਫ਼ਰੀਦ ਮਨੁੱਖ ਨੂੰ ਇਕ ਸੱਚਾ ਦਰਵੇਸ਼ ਬਣਨ ਦਾ ਪਾਠ ਪੜ੍ਹਾਉਂਦੇ ਹਨ ਤੇ ਦਰਵੇਸ਼ ਦੇ ਇਹ

ਪ੍ਰਮੁੱਖ ਲੱਛਣ ਦੱਸਦੇ ਹਨ :

(ੳ) ਰੱਬ ਦੀ ਯਾਦ ਵਿਚ ਜੁੜੇ ਰਹਿਣਾ (ਨਾਮ ਸਿਮਰਨ)।

(ਅ) ਖਲਕਤ ਦੀ ਸੇਵਾ ਵਿਚ ਜੁੜੇ ਰਹਿਣਾ।

(ੲ) ਕੇਵਲ ਰੱਬ ਦੀ ਆਸ ਰਖਣਾ।

(ਸ) ਕਿਸੇ ਦਾ ਦਿਲ ਨ ਦੁਖਾਉਣਾ।

(ਹ) ਹੱਕ ਦੀ ਕਮਾਈ ਕਰਨੀ ਚਾਹੀਦੀ ਹੈ (ਕਿਰਤ)।

(ਕ) ਸਹਿਨਸ਼ੀਲਤਾ ਦੀ ਪ੍ਰਾਪਤੀ ਕਰਨਾ (ਦਰਵੇਸ਼ੀ)।

(ਖ) ਹਿਰਸ ਤੇ ਲਾਲਚ ਤੋਂ ਪਰਹੇਜ਼ ਕਰਨਾ।

(ਗ) ਤਕਬਰ ਤੇ ਹਉਮੈਂ ਤੋਂ ਦੂਰ ਰਹਿਣਾ।

## ਫ਼ਰੀਦ-ਸਾਹਿਤ ਉੱਪਰ ਇਕ ਨਜ਼ਰ

ਅਸੀਂ ਪਹਿਲਾਂ ਇਹ ਸੰਕੇਤ ਕਰ ਆਏ ਹਾਂ ਕਿ ਫ਼ਰੀਦ ਇਕ ਸੂਫ਼ੀ ਦਰਵੇਸ਼ ਸਨ ਤੇ ਪ੍ਰਭੂ ਪ੍ਰੇਮ ਵਿਚ ਲਿਵਲੀਨ ਸਨ। ਪਿਆਰੇ ਲਈ ਉਹਨਾਂ ਦੇ ਮਨ ਵਿਚ ਇਕ ਤਾਂਘ ਸੀ, ਇਕ ਤੜਪ ਸੀ ਤੇ ਨਿੱਘੀ ਨਿੱਘੀ ਚੀਸ ਸੀ। ਇਹ ਠੀਕ ਹੈ ਕਿ ਆਪ "ਸੱਤ" - ਅੰਤਮ ਸਚਾਈ ਦੀ ਖੋਜ ਵਿਚ, ਉਸਦੇ ਮਿਲਾਪ (ਵਸਲ) ਲਈ ਰਾਤ-ਦਿਨ ਇਬਾਦਤ ਤੇ ਰਿਆਜ਼ਤ ਵਿਚ ਸਲਗਨ ਰਹਿੰਦੇ ਸਨ ਅਤੇ ਉਹਨਾਂ ਸਾਧਨਾਂ ਦੀ ਟੋਹ ਵਿਚ ਸਨ ਜਿਨ੍ਹਾਂ ਰਾਹੀਂ ਉਸ ਪਤੀ ਪਰਮੇਸ਼ਵਰ ਨੂੰ ਪਾਇਆ ਜਾ ਸਕੇ। ਆਪ ਦੇ ਸਾਹਿਤ ਪੜ੍ਹਨ ਤੋਂ ਪਤਾ ਚਲਦਾ ਹੈ ਕਿ ਆਪ ਜੀ ਦੀ ਪ੍ਰੇਰਣਾ ਸਰੋਤ 'ਮੌਤ' ਹੈ। ਥਾਂ ਥਾਂ ਤੇ ਆਪ ਨੇ ਮੌਤ ਬਾਰੇ ਵਿਚਾਰ ਦਿਤੇ ਹਨ। ਜੇ ਹੋਰ ਗਹੁ ਨਾਲ ਦੇਖੀਏ ਤਦ ਅਸੀਂ ਦੇਖਦੇ ਹਾਂ ਕਿ ਉਨ੍ਹਾਂ ਦੇ ਹੇਠ ਲਿਖੇ ਵਿਸ਼ਿਆਂ ਉਪਰ ਬੜੇ ਜ਼ੋਰਦਾਰ ਸ਼ਬਦਾਂ ਵਿਚ ਇਕ ਚਰਚਾ ਕੀਤੀ ਹੈ :-

(1) ਆਪੇ ਦੀ ਪਛਾਣ (2) ਮੌਤ ਦਾ ਸੰਕਲਪ (3) ਪ੍ਰਭੂ-ਪਿਆਰ (4) ਬਿਰਹ (5) ਰੱਬ ਦੀ ਰਜ਼ਾ (6) ਮੁਰਸ਼ਦ ਦੀ ਸ਼ਰਣ (7) ਸਦਾਚਾਰਕ ਕੀਮਤਾਂ। ਸੋ ਅਸੀਂ ਇਨ੍ਹਾਂ ਵਿਸ਼ਿਆਂ ਨੂੰ ਮੁਖ ਰੱਖ ਕੇ ਉਹਨਾਂ ਦੇ ਸਾਹਿਤ ਉਪਰ ਇਕ ਪੜਚੋਲਵੀਂ ਨਜ਼ਰ ਮਾਰਾਂਗੇ।

## ਆਪੇ ਦੀ ਪਛਾਣ

ਕਿਸੇ ਉਰਦੂ ਸ਼ਾਇਰ ਨੇ ਇਹ ਠੀਕ ਹੀ ਕਿਹਾ ਹੈ "ਖ਼ੁਦ ਸ਼ਨਾਸੀ ਖ਼ੁਦਾ ਸ਼ਨਾਸੀ ਹੈ"। ਇਹ ਬਿਲਕੁਲ ਠੀਕ ਹੈ ਕਿ ਜਦ ਤਕ ਮਨੁਖ ਨੂੰ ਆਪਣੀ ਪਛਾਣ ਨਹੀਂ ਹੁੰਦੀ ਤਦ ਤਕ ਉਹ ਪਰਮਾਤਮਾ ਨੂੰ ਵੀ ਨਹੀਂ ਪਾ ਸਕਦਾ। ਗੁਰਮਤ ਵਿਚ ਵੀ ਇਸ ਉਪਰ ਵਿਚਾਰ ਕੀਤੀ ਗਈ ਹੈ :-

"ਆਪੁ ਸਵਾਰਹਿ ਮੈਂ ਮਿਲਹਿ ਮੈਂ ਮਿਲਿਆ ਸੁਖੁ ਹੋਏ"

ਦੇਖਣ ਤੇ ਸੁਣਨ ਵਿਚ ਆਇਆ ਹੈ ਕਿ ਇਕ ਖੁਤਨ ਵਿਚ ਖਾਸ ਕਿਸਮ ਦਾ ਹਰਨ ਹੁੰਦਾ ਹੈ ਜਿਸ ਦੀ ਨਾਭੀ ਵਿਚ ਕਸਤੂਰੀ ਦਾ ਨਾਫ਼ਾ ਹੁੰਦਾ ਹੈ। ਹਰਨ ਨੂੰ ਉਸ ਦੀ ਖੁਸ਼ਬੂ ਆਉਂਦੀ ਹੈ ਤੇ ਉਹ ਉਸ ਨੂੰ ਕਿਤੇ ਬਾਹਰ ਖਿਆਲ ਕਰਦਾ ਹੈ। ਇਸ ਕਸਤੂਰੀ ਨੂੰ ਲਭਣ ਲਈ ਉਹ ਜੰਗਲਾਂ ਵਿਚ ਲਭਦਾ ਫਿਰਦਾ ਹੈ, ਪਰ ਆਪਣੇ ਆਪ ਨੂੰ ਨਹੀਂ ਪਛਾਣਦਾ। ਫ਼ਰੀਦ ਬਾਬਾ ਵੀ ਸਾਧਕ ਲਈ ਇਹੋ ਉਪਦੇਸ਼ ਦਿੰਦੇ ਹਨ ਕਿ ਹੇ ਸਾਲਿਕ! ਤੂੰ ਜੰਗਲਾਂ ਵਿਚ ਕਿਉਂ ਭਟਕਦਾ ਫਿਰਦਾ ਹੈਂ, ਉਹ ਜੋਤਿ ਤੇ ਤੇਰੇ ਅੰਦਰ ਹੀ ਹੈ :-

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥
ਫਰੀਦਾ ਮਨੁ ਮੈਦਾਨੁ ਕਰਿ ਟੋਇ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥
ਸਭਨਾ ਮਨ ਮਾਣਿਕ ਠਾਹਣੁ ਮੂਲ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥੧੩੦॥

**ਪ੍ਰਭੂ-ਪਿਆਰ**

ਮਨੁੱਖ ਦੇ ਦਿਲ ਵਿਚ 'ਪਿਆਰ' ਇਕ ਸਥਾਈ ਜਜ਼ਬਾ ਹੈ। ਜਿਸ ਵਿਚ 'ਪਿਆਰ' ਕਰਨ ਦੀ ਭਾਵਨਾ ਨਹੀਂ ਉਹ ਪਸ਼ੂਆਂ ਨਾਲੋਂ ਘਟੀਆ ਹੁੰਦਾ ਹੈ। ਵਾਸਤਵ ਵਿਚ ਇਹ ਸੰਸਾਰ 'ਪਿਆਰ' ਦੇ ਆਧਾਰ ਉਪਰ ਜੀਉਂਦਾ ਹੈ। ਦੁਨੀਆਂ ਦੀਆਂ ਇਹ ਰੌਣਕਾਂ 'ਪਿਆਰ' ਦਾ ਹੀ ਸਿੱਟਾ ਹਨ। ਸੂਫੀਆਂ ਦੇ ਵਿਚਾਰ ਅਨੁਸਾਰ ਪਰਮਾਤਮਾ ਨੂੰ ਪਾਉਣ ਦਾ ਸੁਗਮ ਰਸਤਾ 'ਪਿਆਰ-ਇਸ਼ਕ' ਹੀ ਹੈ। ਇਸ਼ਕ ਦੋ ਪ੍ਰਕਾਰ ਦਾ ਹੈ -- ਇਸ਼ਕ ਮਜਾਜ਼ੀ ਤੇ ਇਸ਼ਕ ਹਕੀਕੀ। ਇਸ਼ਕ ਮਜਾਜ਼ੀ ਇਸ਼ਕ ਹਕੀਕੀ ਦੀ ਪਹਿਲੀ ਪਉੜੀ ਹੈ। ਫ਼ਾਰਸੀ ਦਾਨ ਸੂਫ਼ੀ ਪਰਮਾਤਮਾ ਨੂੰ ਮਾਸ਼ੂਕ ਤੇ ਸਾਲਿਕ (ਜਗਿਆਸੂ) ਨੂੰ ਆਸ਼ਕ ਕਹਿੰਦੇ ਚਲੇ ਆ ਰਹੇ ਹਨ ਤੇ ਉਰਦੂ ਸਾਹਿਤ ਤੇ ਹਿੰਦੀ ਸਾਹਿਤ ਵਿਚ ਵੀ ਇਸ਼ਕ ਲਈ ਇਹੋ ਪ੍ਰਤੀਕ ਵਰਤੇ ਜਾਂਦੇ ਹਨ। ਪਰ ਬਾਬਾ ਫ਼ਰੀਦ ਨੇ (ਹਿੰਦੀ) ਭਾਰਤੀ ਸਭਿਅਤਾ ਅਨੁਸਾਰ ਜਿਗਿਆਸੂ ਨੂੰ ਪਤਨੀ ਤੇ ਪਰਮਾਤਮਾ ਨੂੰ ਪਤੀ ਦੇ ਪ੍ਰਤੀਕਾਂ ਵਿਚ ਪੇਸ਼ ਕੀਤਾ ਹੈ। ਬਾਕੀ ਸੂਫ਼ੀਆਂ ਨੇ ਪੰਜਾਬੀ ਸਾਹਿਤ ਵਿਚ ਇਸੇ ਲੀਕ ਨੂੰ ਆਪਣਾ ਪ੍ਰੇਰਣਾ ਸ੍ਰੋਤ ਬਣਾਈ ਰਖਿਆ ਹੈ ਅਤੇ ਪੰਜਾਬੀ ਸੂਫ਼ੀ ਕਾਵਿ ਦੀ ਇਕ ਵਿਲਖਣਤਾ ਹੈ। ਗੁਰੂ ਸਾਹਿਬਾਂ ਨੇ ਵੀ ਗੁਰਬਾਣੀ ਅੰਦਰ ਪਤੀ ਤੇ ਪਤਨੀ ਦੇ ਰੂਪਕਾਂ ਵਿਚ ਪ੍ਰਭੂ ਪਿਆਰ ਨੂੰ ਦਰਸਾਇਆ ਹੈ। ਫ਼ਰੀਦ-ਬਾਣੀ ਵਿਚ ਇਸ਼ਕ ਮਜਾਜ਼ੀ ਦੀ ਥਾਂ ਇਸ਼ਕ ਹਕੀਕੀ ਹੀ ਉਭਰਿਆ ਹੈ, ਤੇ ਗੁਰੂ ਸਾਹਿਬਾਨ ਨੇ ਵੀ ਇਸ਼ਕ ਹਕੀਕੀ ਬਾਰੇ ਹੀ ਵਿਚਾਰ ਪੇਸ਼ ਕੀਤੇ ਹਨ। ਬਾਬਾ ਫ਼ਰੀਦ ਨੇ ਇਸ ਪਿਆਰ ਨੂੰ ਇਸ ਪ੍ਰਕਾਰ ਵਿਅਕਤ ਕੀਤਾ ਹੈ --

'ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥
ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥
ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ॥
ਪਿਰ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੨॥
ਢੁਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥
ਜਿਨ੍ਹਾ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ' ॥੧੧੪॥

**ਬਿਰਹਾ**

ਪਤੀ ਦਾ ਵਿਛੋੜਾ ਪਤਨੀ ਲਈ ਇਕ ਸੂਲ ਜਾਂ ਸੱਲ ਬਣ ਜਾਂਦਾ ਹੈ। ਜੀਵ ਇਕ ਕਤਰਾ (ਬੂੰਦ) ਹੈ ਤੇ ਪਰਮਾਤਮਾ ਇਕ ਸਾਗਰ (ਸਮੁੰਦਰ) ਹੈ। ਬੂੰਦ ਆਪਣੇ ਹੋਏ ਸੋਮੇਂ ਤੋਂ ਵਿਛੜੀ ਹੋਈ ਹੈ। ਸੂਫ਼ੀ ਆਪਣੇ ਆਪ ਨੂੰ ਪਰਮਾਤਮਾ ਤੋਂ ਵਿਛੜੇ ਹੋਣ ਕਾਰਨ, ਬਿਨ ਪਾਣੀ ਦੀ ਮੱਛੀ ਵਾਂਗ ਮਹਿਸੂਸ ਕਰਦੀ ਹੈ। ਉਸ ਦੇ ਦਿਲ ਵਿਚ ਇਕ ਸੋਜ਼ (ਜਲਣ) ਇਕ ਪੀੜ ਇਕ ਚੀਸ ਤੇ ਇਕ ਦਰਦ ਹੈ, ਪਰ ਇਹ ਦਰਦ ਉਸ ਦੀ ਜਾਨ ਵੀ ਹੈ। ਇਸ ਚੀਸ ਦੇ ਸਹਾਰੇ ਉਹ ਜੀਉਂਦਾ ਹੈ, ਇਹ ਪੀੜ ਹੀ ਪ੍ਰਭੂ ਮਿਲਾਪ ਦਾ ਆਧਾਰ ਹੈ। ਜੇ ਜਿਗਿਆਸੂ ਵਿਚ ਇਹ

ਤੜਪ ਨਹੀਂ ਤਦ ਉਸ ਦੇ ਦਿਲ ਵਿਚ ਪ੍ਰਭੂ ਪਿਆਰ ਵੀ ਨਹੀਂ। ਬਾਬਾ ਫ਼ਰੀਦ ਨੇ ਇਸ ਵਿਛੋੜੇ ਦੇ ਸੱਲ ਨੂੰ ਬਿਰਹਾ ਕਿਹਾ ਹੈ ਤੇ ਇਸ ਨੂੰ ਸਾਰੇ ਜਜ਼ਬਿਆਂ ਦਾ ਸਿਰਤਾਜ ਦਸਿਆ ਹੈ :

ਬਿਰਹਾ ਬਿਰਹਾ ਆਖੀਐ ਬਿਰਹਾ ਤੂੰ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥

**ਰਜ਼ਾ**

ਸ੍ਰੀ ਗੁਰੂ ਨਾਨਕ ਦੇਵ ਨੇ ਜਪੁ ਜੀ ਸਾਹਿਬ ਵਿਚ ਦਸਿਆ ਹੈ ਕਿ ਮਨੁੱਖ ਤੇ ਪਰਮਾਤਮਾ ਵਿਚਕਾਰ ਅਗਿਆਨ ਦੀ ਕੰਧ ਖੜ੍ਹੀ ਹੈ, ਜਿਸ ਨੇ ਇਨਸਾਨ ਨੂੰ ਆਪਣੇ ਸੋਮੇਂ ਤੋਂ ਦੂਰ ਕੀਤਾ ਹੋਇਆ ਹੈ। ਇਹ ਕੰਧ ਜਦ ਤਕ ਦੂਰ ਨਹੀਂ ਹੋਵੇਗੀ ਤਦ ਤਕ ਆਤਮਾ ਤੇ ਪਰਮਾਤਮਾ ਵਿਚਕਾਰ ਪਾੜਾ ਪਿਆ ਰਹੇਗਾ। ਇਸ ਅਗਿਆਨ ਅੰਧਕਾਰ ਦਾ ਪਰਦਾ ਪ੍ਰਭੂ ਦੀ ਰਜ਼ਾ ਉਪਰ ਤੁਰਨ ਨਾਲ ਟੁੱਟ ਜਾਂਦਾ ਹੈ ਕਿਉਂਕਿ ਰਜ਼ਾ ਉਪਰ ਤੁਰਨ ਨਾਲ ਗਿਆਨ-ਸੂਹਜ ਦਾ ਪ੍ਰਕਾਸ਼ ਹੋ ਜਾਂਦਾ ਹੈ ਤੇ ਅਗਿਆਨ ਅੰਧਕਾਰ ਉਡ ਜਾਂਦਾ ਹੈ :

'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ' ॥੧॥

ਬਾਬਾ ਫ਼ਰੀਦ ਵੀ ਰਬ ਦੀ ਰਜ਼ਾ ਉਪਰ ਤੁਰਨ ਵਿਚ ਹੀ ਉਸ ਦੀ ਮੰਜ਼ਿਲ ਨੂੰ ਦੇਖਦੇ ਹਨ ਤੇ ਸਬਰ ਸਬੂਰੀ (ਭਾਣੇ) ਦਾ ਉਪਦੇਸ਼ ਦਿੰਦੇ ਹਨ :

'ਕੰਧੀ ਵਹਣ ਨ ਢਾਹਿ, ਤਉ ਭੀ ਲੇਖਾ ਦੇਵਣਾ ॥
ਜਿਧਰਿ ਰਬ ਰਜਾਇ, ਵਹਣੁ ਤਿਦਾਊ ਗੰਉ ਕਰੇ'॥੮੪॥

**ਮੁਰਸ਼ਦ**

ਨਾਥ-ਪੰਥ ਤੇ ਗੁਰਮਤ ਵਿਚ ਗੁਰੂ ਸ਼ਰਣ ਵਿਚ ਜਾਣ ਲਈ ਕਾਫ਼ੀ ਜ਼ੋਰ ਦਿੱਤਾ ਗਿਆ ਹੈ। ਗੁਰੂ-ਪਰੰਪਰਾ ਭਾਰਤ ਅੰਦਰ ਮੁੱਢ-ਕਦੀਮਾਂ ਤੋਂ ਚਲੀ ਆ ਰਹੀ ਹੈ। ਗੁਰਮਤ ਵਿਚ ਗੁਰੂ ਦੀ ਹੋਂਦ ਤੇ ਉਸ ਦੀ ਸ਼ਰਣ ਵਿਚ ਜਾਣਾ ਅਤਿ ਜ਼ਰੂਰੀ ਦਸਿਆ ਹੈ। ਗੁਰੂ ਨਾਨਕ ਦੇਵ ਆਸਾ ਦੀ ਵਾਰ ਵਿਚ ਕਹਿੰਦੇ ਹਨ :

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੪੬੧-੬੨॥

ਸੂਫ਼ੀਆਂ ਵਿਚ ਵੀ ਮੁਰਸ਼ਦ ਦੀ ਸ਼ਰਣ ਵਿਚ ਜਾਣਾ ਅਤਿ ਜ਼ਰੂਰੀ ਖਿਆਲ ਕੀਤਾ ਜਾਂਦਾ ਹੈ। ਬਾਬਾ ਫ਼ਰੀਦ ਵੀ ਗੁਰੂ ਦੀ ਅਗਵਾਈ ਪ੍ਰਾਪਤ ਕਰਨ ਲਈ ਬੜੇ ਜ਼ੋਰਦਾਰ ਸ਼ਬਦਾਂ ਵਿਚ ਪ੍ਰੇਰਣਾ ਦਿੰਦੇ ਹਨ :

'ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੮੫॥
ਜੋ ਜਨ ਪੀਰ ਨਿਵਾਜਿਆ ਤਿਨ੍ਹਾਂ ਅੰਚ ਨ ਲਾਗ' ॥੮੨॥

**ਸਦਾਚਾਰ**

ਮਨੁੱਖ ਜ਼ਾਹਰਾ ਤੌਰ ਤੇ ਭਾਵੇਂ ਕਿੰਨਾ ਵੀ ਭਗਤ ਹੋਵੇ ਜਦ ਤਕ ਉਹ ਸਦਾਚਾਰੀ ਨਹੀਂ ਬਣਦਾ ਤਦ ਤਕ ਉਸ ਦੀ ਭਗਤੀ ਕਬੂਲ ਨਹੀਂ ਪੈਂਦੀ। ਝੂਠੇ ਨੁਮਾਇਸ਼ੀ ਭਗਤਾਂ ਨੂੰ ਆਪ ਜੀ ਨੇ ਬਗਲੇ ਦੇ ਰੂਪਕ ਵਿਚ ਪੇਸ਼ ਕਰਕੇ ਸਦਾਚਾਰੀ ਬਣਨ ਦਾ ਉਪਦੇਸ਼ ਦਿਤਾ ਹੈ :

'ਫਰੀਦਾ ਦਰੀਆਵੈ ਕੰਨੈ ਬਗਲਾ ਬੈਠਾ ਕੇਲ ਕਰੇ॥
ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ' ॥੯੯॥

## ਮੌਤ ਦਾ ਸੰਕਲਪ

ਬਾਬਾ ਫ਼ਰੀਦ ਪਰਮਾਤਮਾ ਦੀ ਖੋਜ ਵਿਚ ਇਬਾਦਤ ਤੇ ਰਿਆਜ਼ਤ ਕਰਦੇ ਹਨ, ਪਰ ਉਸ ਸਚਾਈ ਨੂੰ ਪ੍ਰਾਪਤ ਕਰਨ ਲਈ ਮੌਤ ਨੂੰ ਆਪਣਾ ਪ੍ਰੇਰਣਾ ਸਰੋਤ ਬਣਾਉਂਦੇ ਹਨ। ਪ੍ਰੇਰਣਾ ਨੂੰ ਉਹਨਾਂ ਨੇ ਇਕ ਕੇਂਦਰ ਬਿੰਦੂ ਬਣਾ ਕੇ ਇਕ ਬੰਨੇ ਸੰਸਾਰੀ ਉਮਰ ਬਾਰੇ ਕਸ਼ਣ ਭੰਗਰਤਾ ਦੱਸੀ ਤੇ ਦੂਜੇ ਬੰਨੇ ਪ੍ਰਲੋਕ ਵਿਚਲੀ ਜ਼ਿੰਦਗੀ ਦਾ ਉਲੇਖ ਕੀਤਾ ਹੈ :

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥
ਸਰ ਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥੯੩॥
ਚਲਿ ਚਲਿ ਗਈਆਂ ਪੰਖੀਆ ਜਿਨੀ ਵਸਾਏ ਤਲ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੯੪॥

## ਸਾਰ

ਅਸੀਂ ਇਹ ਪਿਛੇ ਦੇਖ ਆਏ ਹਾਂ ਕਿ ਫ਼ਰੀਦ ਇਕ ਅਦੁਤੀ ਤੇ ਬੇਮਿਸਾਲ ਦਰਵੇਸ਼ ਹਨ। ਬਹੁਤ ਸਾਰੇ ਆਲੋਚਕ ਉਹਨਾਂ ਨੂੰ ਸ਼ਰੀਅਤ ਦੇ ਪਾਬੰਦ, ਇਕ ਕੱਟੜ ਮੁਸਲਮਾਨ ਸਿੱਧ ਕਰਨ ਦਾ ਯਤਨ ਕਰਦੇ ਹਨ ਤੇ ਕਈ ਇਕ ਵਿਦਵਾਨ ਉਹਨਾਂ ਨੂੰ ਪਹਿਲੇ ਪੜਾ ਦਾ ਕਵੀ ਮੰਨਦੇ ਹਨ ਤੇ ਕਈ ਲੋਕ ਉਹਨਾਂ ਨੂੰ ਸੂਫ਼ੀ ਮੰਨਣ ਤੋਂ ਵੀ ਇਨਕਾਰੀ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਵਿਚ ਉਹ ਦਲੇਰੀ ਨਹੀਂ ਜੋ ਬੁਲ੍ਹੇ ਵਿਚ ਨਜ਼ਰ ਆਉਂਦੀ ਹੈ। ਸਾਡੀ ਜਾਚੇ ਫ਼ਰੀਦ ਜੀ ਇਕ ਸਚੇ ਸੂਫ਼ੀ ਸਨ, ਜੋ ਆਪਣੀ ਜ਼ਾਤ ਰੱਬ ਦੀ ਜ਼ਾਤ ਵਿਚ ਫ਼ਨ੍ਹਾ ਕਰ ਚੁਕੇ ਸਨ। ਆਪ ਮੁਸਲਮਾਨ ਸਨ। ਉਹਨਾਂ ਦਾ ਵਿਸ਼ਵਾਸ ਪਰਮਾਤਮਾ ਦੀ ਏਕਤਾ ਵਿਚ ਸੀ, ਉਹ ਕਣ-ਕਣ ਵਿਚ ਪ੍ਰਭੂ ਦੀ ਹੋਂਦ ਨੂੰ ਮਹਿਸੂਸ ਕਰਦੇ ਸਨ। ਕਿਸੇ ਦੇ ਦਿਲ ਨੂੰ ਦੁਖਾਉਣਾ ਉਹ ਰੱਬ ਨੂੰ ਸਤਾਉਣਾ ਖਿਆਲ ਕਰਦੇ ਸਨ। ਸਬਰ, ਸੰਤੋਖ, ਧੀਰਜ, ਦਇਆ, ਆਦਿ ਗੁਣਾਂ ਦਾ ਆਪ ਭੰਡਾਰ ਸਨ। ਰੱਬ ਦੇ ਭਾਣੇ ਅਤੇ ਰਜ਼ਾ ਵਿਚ ਰਹਿ ਕੇ ਉਹਨਾਂ ਨੇ ਆਪਣਾ ਜੀਵਨ ਬਤੀਤ ਕੀਤਾ ਸੀ। ਮਿਠਤ ਤੇ ਨਿਰਮਾਣਤਾ ਆਪ ਜੀ ਦੀ ਰਗ ਰਗ ਵਿਚ ਸਮਾਈ ਹੋਈ ਸੀ। ਜ਼ਾਤ-ਪਾਤ ਤੇ ਛੂਤ-ਛਾਤ ਦੇ ਵਿਤਕਰਿਆਂ ਤੋਂ ਆਪ ਬਹੁਤ ਹੀ ਦੂਰ ਸਨ। ਆਪ ਜੀ ਦਾ ਦਰਬਾਰ ਹਰੇਕ ਲਈ ਖੁਲ੍ਹਾ ਸੀ। ਕਿਸੇ ਸ਼ਾਹੀ ਤਾਕਤ ਦਾ ਉਹਨਾਂ ਨੂੰ ਕੋਈ ਭੈ ਨਹੀਂ ਸੀ। ਹਕ-ਹਲਾਲ ਦੀ ਕਮਾਈ ਦਾ ਉਪਦੇਸ਼ ਦਿੰਦੇ ਸਨ। ਨਾਮ-ਸਿਮਰਨ ਵਿਚ ਸਦਾ ਜੁੜੇ ਰਹਿੰਦੇ ਸਨ। "ਹਮਾਓਸਤ" ਦੇ ਕਾਇਲ ਸਨ। ਆਪ ਜੀ ਦੀ ਬਾਣੀ ਵਿਚ ਉਹਨਾਂ ਦੀ ਜ਼ਾਤ ਘੁਲੀ ਹੋਈ ਹੈ। ਇਹ ਸਭ ਰਚਨਾ ਉਹਨਾਂ ਦਾ ਰੂਹਾਨੀ ਸਰੂਪ ਹੈ। ਅਜ ਲੋੜ ਹੈ ਫ਼ਰੀਦ ਬਾਣੀ ਨੂੰ ਸਮਝਣ ਦੀ ਤੇ ਉਸ ਉਪਰ ਚਲਣ ਦੀ। ਜੇ ਸੰਸਾਰ ਇਹਨਾਂ ਬਜ਼ੁਰਗਾਂ ਦੇ ਬਚਨਾਂ ਨੂੰ ਆਪਣਾ ਰਾਹ ਨੁਮਾ ਖਿਆਲ ਕਰਕੇ ਇਨ੍ਹਾਂ ਅਨੁਸਾਰ ਆਪਣਾ ਜੀਵਨ ਢਾਲ ਲਵੇ, ਤਦ ਦੁਨੀਆਂ ਵਿਚ ਅਮਨ-ਅਮਾਨ ਦਾ ਰਾਜ ਸਥਾਪਤ ਹੋ ਜਾਵੇਗਾ।

# ਬਾਬਾ ਫ਼ਰੀਦ : ਜੀਵਨ ਤੇ ਰਚਨਾ

-ਡਾ. ਦਰਸ਼ਨ ਸਿੰਘ

ਬਾਬਾ ਫ਼ਰੀਦ ਜੀ ਦਾ ਜਨਮ 571 ਹਿ: ਅਰਥਾਤ 1175 ਈ. ਵਿਚ ਪਿੰਡ ਕੋਤਵਾਲ, ਜ਼ਿਲ੍ਹਾ ਮੁਲਤਾਨ ਵਿਚ ਹੋਇਆ। ਸੀਅਰੁਲ ਔਲੀਆ ਮੁਤਾਬਿਕ ਆਪ ਦਾ ਜਨਮ 569 ਹਿ: ਵਿਚ ਹੋਇਆ ਸੀ। ਆਪ ਦੇ ਪਿਤਾ ਦਾ ਨਾਂ ਜਮਾਲੁਦੀਨ ਸੁਲੇਮਾਨ ਸੀ ਅਤੇ ਮਾਤਾ ਦਾ ਨਾਂ ਕਰਸੂਮ ਬੀਬੀ ਜੋ ਸ਼ੇਖ ਵਜ਼ੀਹੁਦੀਨ ਖੁਜੰਦੀ ਦੀ ਸਪੁਤਰੀ ਸੀ। ਆਪ ਜੀ ਦੇ ਦੋ ਭਰਾ ਸਨ ਜਿਨ੍ਹਾਂ ਦਾ ਨਾਂ ਇਜ਼ੁੱਦੀਨ ਮਹਿਮੂਦ ਅਤੇ ਨਜੀਬੁਦੀਨ ਮੁਹੰਮਦ ਮੁਤਵਕਿਲ ਸੀ।

ਫ਼ਰੀਦ ਜੀ ਨੇ ਆਪਣੀ ਮੁਢਲੀ ਵਿਦਿਆ ਆਪਣੇ ਜਨਮ ਸਥਾਨ ਪਿੰਡ ਕੋਤਵਾਲ ਵਿਚ ਹੀ ਪ੍ਰਾਪਤ ਕੀਤੀ। ਫਿਰ ਕੁਝ ਚਿਰ ਮੁਲਤਾਨ ਵਿਖੇ ਮੌਲਾਨਾ ਮਿਨਹਾਜੁਦੀਨ ਤਿਰਮਿਜ਼ੀ ਦੀ ਮਸਜਿਦ ਦੇ ਮਦਰਸੇ ਵਿਚ ਹਾਸਿਲ ਕਰਦੇ ਰਹੇ। ਇਸ ਵੇਲੇ ਤਕ ਆਪ ਜੀ ਨੂੰ ਸਾਰਾ ਕੁਰਾਨ ਸ਼ਰੀਫ ਜ਼ਬਾਨੀ ਯਾਦ ਹੋ ਚੁਕਿਆ ਸੀ ਅਤੇ ਆਪ ਇਨੀ ਲਗਨ ਦੇ ਮਾਲਿਕ ਸਨ ਕਿ 24 ਘੰਟਿਆਂ ਵਿਚ ਕੁਰਾਨ ਸ਼ਰੀਫ ਦਾ ਮੁਕੰਮਲ ਪਾਠ ਕਰ ਲੈਣਾ ਆਪਣੀ ਰੂਹਾਨੀ ਖੁਰਾਕ ਸਮਝਦੇ ਸਨ। ਇਸੇ ਸਮੇਂ ਹੀ ਆਪ ਜੀ ਉਤੇ ਅੱਲਾ ਦਾ ਫਜ਼ਲ ਹੋਇਆ ਤੇ ਇਕ ਕਾਮਿਲ ਮੁਰਸ਼ਦ ਖੁਵਾਜਾ ਬਖ਼ਤਿਆਰ ਕਾਕੀ ਨਾਲ ਉਨ੍ਹਾਂ ਦਾ ਮੇਲ ਹੋ ਗਿਆ। ਫ਼ਰੀਦ ਜੀ ਨੇ ਉਹਨਾਂ ਦੇ ਮੁਕੱਦਸ ਕਦਮਾਂ ਵਿਚ ਆਤਮ ਸਮਰਪਣ ਕਰ ਦਿੱਤਾ। "ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ। ਸਾਬਰ ਸਿਦਕਿ ਸਹੀਦੁ ਭਰਮ ਭਉ ਖੋਵਣਾ।" ਭਾਈ ਗੁਰਦਾਸ ਜੀ ਦੇ ਇਨ੍ਹਾਂ ਵਾਕਾਂ ਅਨੁਸਾਰ ਫ਼ਰੀਦ ਜੀ ਨੇ ਮੁਰੀਦ ਬਣ ਕੇ ਆਪਣੇ ਮੁਰਸ਼ਦ ਦੀ ਰਹਿਬਰੀ ਦੀ ਛਤਰ ਛਾਇਆ ਹੇਠ ਘਾਲ ਕਮਾਈ ਪ੍ਰਾਰੰਭ ਕਰ ਦਿਤੀ। ਆਪਣੇ ਪੀਰ ਦੀ ਆਗਿਆ ਦਾ ਪਾਲਣ ਕਰਦੇ ਹੋਏ ਮੁਲਤਾਨ ਵਿਚ ਕੁਝ ਚਿਰ ਰਹਿ ਕੇ, ਵਿਦਿਆ ਪ੍ਰਾਪਤੀ ਲਈ ਕੰਧਾਰ ਵਿਚ ਵੀ ਕਈ ਸਾਲ ਰਹੇ। ਆਪ ਜੀ ਨੂੰ ਹੋਰ ਵੀ ਕਈ ਮਹਾਂ ਪੁਰਸ਼ਾਂ ਦੀ ਨਜ਼ਰਿ ਅਨਾਇਤ ਨੇ ਰੂਹਾਨੀ ਦੌਲਤ ਨਾਲ ਮਾਲਾ ਮਾਲ ਕੀਤਾ। ਖੁਵਾਜਾ ਮੁਈਨੁਦੀਨ ਚਿਸ਼ਤੀ ਨੇ ਖੂਬ ਰਹਿਮਤ ਦੀ ਬਾਰਿਸ਼ ਕੀਤੀ ਅਤੇ ਸ਼ੇਖ ਕੁਤਬਦੀਨ ਕਾਕੀ ਨੇ ਘੋਰ ਤਪੱਸਿਆ ਕਰਨ ਲਈ ਆਪ ਜੀ ਨੂੰ ਪ੍ਰਬਲ ਪ੍ਰੇਰਨਾ ਪ੍ਰਦਾਨ ਕੀਤੀ। ਆਪ ਆਮ ਤੌਰ ਤੇ ਦਾਊਦੀ ਰੋਜ਼ੇ ਰਖਿਆ ਕਰਦੇ ਸਨ ਅਤੇ ਰੋਜ਼ਾ ਖੋਲ੍ਹਣ ਵੇਲੇ ਵੀ ਅਲਪ ਅਹਾਰ ਹੀ ਕਰਦੇ ਸਨ। ਆਪ ਜੀ ਦੇ ਹਿਰਦੇ ਵਿਚ ਇਲਾਹੀ ਨੂਰ ਦੇ ਜਲਵੇ ਦਾ ਇਤਿਹਾਸ ਦਿੱਬ ਦ੍ਰਿਸ਼ਟੀ ਵਾਲੇ ਕਈ ਮਹਾਂਪੁਰਸ਼ਾਂ ਨੂੰ ਸਹਿਜੇ ਹੀ ਹੋ ਜਾਂਦਾ ਸੀ। ਹਾਂਸੀ ਵਿਚ ਜਦੋਂ ਆਪ ਗਏ ਤਾਂ ਉਥੋਂ ਦੀ ਮਸੀਤ ਵਿਚ ਦਾਖ਼ਿਲ ਹੁੰਦਿਆਂ ਹੀ ਮੌਲਾਨਾ ਨੂਰ ਤੁਰਕ ਨੇ ਆਪ ਦੀ ਆਤਮਿਕ ਬੁਲੰਦੀ ਦਾ ਇਹਸਾਸ ਕੀਤਾ ਅਤੇ ਉਨ੍ਹਾਂ ਦੀ ਰੱਜ ਕੇ ਸਿਫਤ ਸਲਾਹ ਕੀਤੀ। ਇਥੇ ਆਪ ਜੀ ਤਕਰੀਬਨ 19-20 ਸਾਲ ਰਹੇ ਅਤੇ ਆਪਣੇ ਮੁਰਸ਼ਦ ਖੁਵਾਜਾ ਬਖ਼ਤਿਆਰ ਕਾਕੀ ਦੀ ਵਫ਼ਾਤ ਤੋਂ ਬਾਅਦ ਆਪ ਜੀ ਨੇ ਇਸ ਸਥਾਨ ਤੋਂ ਚਾਲੇ ਪਾਉਣ ਲਈ ਕਮਰ ਕਸੇ ਕਰ ਲਏ।

ਮੁਰਸ਼ਦ ਦੀ ਵਫ਼ਾਤ ਉਪਰੰਤ ਆਪ ਚਿਸ਼ਤੀਆਂ ਗੱਦੀ ਦੇ ਵਾਰਸ ਬਣੇ। ਹਾਂਸੀ ਤੋਂ ਖੋਤਵਾਲ ਆਏ ਤੇ ਫਿਰ ਪਾਕਪਟਨ ਚਲੇ ਗਏ। ਇਹ ਸਥਾਨ ਆਪ ਜੀ ਨੂੰ ਬਹੁਤ ਪਸੰਦ ਆਇਆ ਅਤੇ ਭਜਨ ਬੰਦਗੀ ਲਈ ਇਕਾਂਤ ਅਤੇ ਯੋਗ ਵਾਤਾਵਰਣ ਵੇਖ ਕੇ ਆਪ ਇਥੇ ਹੀ ਟਿਕ ਗਏ ਤੇ ਆਖਰੀ ਦਮ ਤਕ ਇਸੇ ਹੀ ਸਥਾਨ ਤੇ ਟਿਕੇ ਰਹੇ।

ਸੀਅਰੁਲ ਔਲੀਆ ਅਨੁਸਾਰ ਆਪ ਜੀ ਨੇ ਕਈ ਸ਼ਾਦੀਆਂ ਕੀਤੀਆਂ। ਆਪ ਜੀ ਦੇ ਪੰਜ ਪੁੱਤਰ ਖ਼ੁਵਾਜਾ ਨਸੀਰੂਦੀਨ, ਖ਼ੁਵਾਜਾ ਸ਼ਹਾਬੁਦੀਨ, ਸ਼ੇਖ ਬਦਰੂਦੀਨ ਸੁਲੇਮਾਨ, ਸ਼ੇਖ ਨਿਜ਼ਾਮੁਦੀਨ, ਸ਼ੇਖ ਯਾਕੂਬ ਅਤੇ ਤਿੰਨ ਧੀਆਂ ਬੀਬੀ ਮਸਤੂਰਾ, ਬੀਬੀ ਸ਼ਰੀਫਾਂ ਅਤੇ ਬੀਬੀ ਫ਼ਤੀਆਂ ਸਨ। ਆਪ ਜੀ ਨੇ ਗ੍ਰਿਹਸਤ ਵਿਚ ਰਹਿੰਦੇ ਹੋਏ ਇਬਾਦਤ ਰਾਹੀਂ ਯੋਗ ਕਮਾਇਆ ਅਤੇ ਰੂਹਾਨੀਅਤ ਦੀਆਂ ਉੱਚ ਅਤੇ ਅਨੂਪਮ ਉਚਾਈਆਂ ਵਲ ਪਰਵਾਜ਼ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ।

ਆਪ ਜੀ ਦਾ ਜੀਵਨ ਅਤਿਅੰਤ ਸਾਦਗੀ ਭਰਿਆ ਸੀ। ਆਪ ਜੀ ਦੇ ਸੁਭਾ ਅਤੇ ਜ਼ਬਾਨ ਵਿਚ ਇੰਨੀ ਮਿਠਾਸ ਸੀ ਕਿ ਦਰਸ਼ਨ ਅਭਿਲਾਸ਼ੀ ਸਹਿਜੇ ਹੀ ਖਿੱਚੇ ਜਾਂਦੇ ਸਨ। ਗਰੀਬੀ ਨਿਮਰਤਾ, ਨਿਰਲੇਪਤਾ, ਸੇਵਾ, ਸਬਰ, ਸ਼ੁਕਰ, ਤਪ ਔਰ ਤਿਆਗ ਦੀ ਆਪ ਸਾਕਾਰ ਮੂਰਤ ਸਨ। ਸਰੀਰ ਉਤੇ ਆਮ ਤੌਰ ਤੇ ਪਾਟੇ ਪੁਰਾਣੇ ਕਪੜੇ ਹੀ ਪਹਿਨਿਆ ਕਰਦੇ ਸਨ। ਜੋ ਕੁਝ ਵੀ ਕੋਲ ਹੁੰਦਾ ਸਭ ਆਏ ਗਏ ਲੋੜਵੰਦਾਂ ਵਿਚ ਵੰਡ ਦਿੰਦੇ ਅਤੇ ਘਰ ਵਿਚ ਆਮ ਤੌਰ ਤੇ ਗਰੀਬੀ ਹੀ ਰਹਿੰਦੀ "ਅਣਹੋਦੇ ਆਪੁ ਵੰਡਾਏ ਕੋਈ ਐਸਾ ਭਗਤ ਸਦਾਏ" ਆਪ ਜੀ ਦਾ ਇਹ ਵਾਕ ਆਪ ਜੀ ਦੇ ਜੀਵਨ ਤੇ ਬਿਲਕੁਲ ਠੀਕ ਢੁੱਕਦਾ ਹੈ। ਆਪ ਜੀ ਪਾਸ ਇਕ ਭੂਰੀ ਸੀ। ਸਾਰਾ ਦਿਨ ਉਸੇ ਉਤੇ ਬੈਠ ਕੇ ਬੰਦਗੀ ਵਿਚ ਮਗਨ ਰਹਿੰਦੇ ਅਤੇ ਰਾਤ ਨੂੰ ਉਸੇ ਦਾ ਹੀ ਬਿਸਤਰਾ ਬਣਾ ਲੈਂਦੇ। ਆਪਣੇ ਪਿਆਰੇ ਮੁਰਸ਼ਦ ਦੁਆਰਾ ਦਿਤੇ ਹੋਏ ਡੰਡੇ ਦਾ ਬੋਸਾ ਲੈ ਕੇ ਸਰਹਾਣੇ ਰਖ ਲੈਂਦੇ। ਫ਼ਕੀਰਾਂ ਦੀ ਮਜਲਸ ਵਿਚ ਖੁਦਾ ਦਾ ਜ਼ਿਕਰ ਕਰਦੇ ਰੋਈ ਜਾਂਦੇ। "ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੈ ਵਹਿ ਚਲੈ ਜੀਉ" ਸ੍ਰੀ ਗੁਰੂ ਰਾਮ ਦਾਸ ਜੀ ਦੇ ਇਸ ਵਾਕ ਵਿਚੋਂ ਪ੍ਰਦਰਸ਼ਤ ਹੋ ਰਹੀ ਆਤਮਿਕ ਉਚਤਾ ਆਪ ਜੀ ਦੀ ਰੂਹ ਦਾ ਸ਼ਿੰਗਾਰ ਸੀ। ਸੁਬਹ ਦੀ ਨਿਮਾਜ਼ ਉਪਰੰਤ ਜਦ ਆਪ ਸਿਜਦੇ ਵਿਚ ਸੀਸ ਝੁਕਾਂਦੇ ਤਾਂ ਕਈ ਕਈ ਘੰਟੇ ਇਸੇ ਹਾਲਤ ਵਿਚ ਹੀ ਪਏ ਰਹਿੰਦੇ। ਸਾਰਾ ਦਿਨ ਅੰਦਰੋਂ ਕੁੰਡਾ ਬੰਦ ਕਰਕੇ ਆਪਣੇ ਹੁਜਰੇ ਵਿਚ ਖੁਦਾ ਦੀ ਇਬਾਦਤ ਵਿਚ ਲੀਨ ਰਹਿੰਦੇ। ਜ਼ੁਹਰ ਦੀ ਨਮਾਜ਼ ਉਪਰੰਤ ਆਪ ਦਰਸ਼ਕਾਂ ਨੂੰ ਮਿਲਦੇ ਤੇ ਫੇਰ ਕੁਟੀਆ ਵਿਚ ਚਲੇ ਜਾਂਦੇ। ਆਪ ਜੀ ਦੇ ਅਨਿਨ ਸੇਵਕਾਂ ਵਿਚੋਂ ਇਕ ਸ਼ੇਖ ਬਦਰੁਦੀਨ ਇਸਹਾਕ ਸਨ। ਉਹ ਦਰਬਾਨ ਦਾ ਕੰਮ ਕਰਦੇ ਸਨ। ਸਾਰਾ ਦਿਨ ਆਪ ਦੇ ਹੁਜਰੇ ਦੇ ਬਾਹਰ ਬੈਠੇ ਰਹਿੰਦੇ। ਖ਼ੁਵਾਜਾ ਅਹਿਮਦ ਸਵਿਸਤਾਨੀ ਆਪ ਦੇ ਗੜਵਈ ਸਨ। ਆਪ ਜੀ ਦੇ ਕਈ ਖ਼ਲੀਫ਼ੇ ਸਨ ਜਿਨ੍ਹਾਂ ਵਿਚੋਂ ਸ਼ੇਖ ਨਜੀਬੁਦੀਨ ਮਤਵਕੱਲ, ਮੌਲਾਨਾ ਬਦਰੁਦੀਨ ਇਸਹਾਕ, ਸ਼ੇਖ ਜਮਾਲੁਦੀਨ ਹਾਂਸਵੀ, ਸ਼ੇਖ ਨਿਜ਼ਾਮ ਦੀਨ ਔਲੀਆ, ਸ਼ੇਖ ਆਰਿਫ਼, ਸ਼ੇਖ ਅਲੀ ਸਾਬਰ, ਮੌਲਾਨਾ ਫ਼ਖਰੁਦੀਨ 'ਸਫ਼ਾਹਾਨੀ' ਆਦਿ ਪ੍ਰਮੁੱਖ ਖਲੀਫ਼ੇ ਸਨ। ਬਾਬਾ ਫ਼ਰੀਦ ਜੀ ਨੇ ਸੂਫੀ ਮਤ ਦਾ ਬਹੁਤ ਪ੍ਰਚਾਰ ਕੀਤਾ। ਹਿੰਦੂ, ਮੁਸਲਮਾਨ ਦੋਹਾਂ ਨੂੰ ਪਰਸਪਰ ਖਿਚੋਤਾਣ ਦੀ ਜ਼ਹਿਰੀਲੀ ਤੇ ਸਾਹ-ਘੁਟਵੀਂ ਫ਼ਿਜ਼ਾ ਤੋਂ ਨਜਾਤ ਬਖਸ਼ਣ ਲਈ ਪੁਰ ਜ਼ੋਰ ਕੋਸ਼ਿਸ਼ ਕੀਤੀ। ਦੋਹਾਂ ਹੀ ਕੌਮਾਂ ਦੇ ਲੋਕ ਆਪ ਜੀ ਦੀ ਕਦਮ-ਅਕਸੀਰ ਪ੍ਰਾਪਤ ਕਰਨ ਲਈ ਤਰਸਦੇ ਸਨ।

ਆਪ ਦੀ ਮ੍ਰਿਤੂ 5 ਮੁਹੱਰਮ, 664 ਹਿ: ਅਰਥਾਤ 15 ਅਕਤੂਬਰ, 1265 ਈ. ਨੂੰ ਹੋਈ। 'ਸੀਅਰੁਲ ਔਲੀਆ' ਅਨੁਸਾਰ ਇਸ ਦਿਨ ਆਪ ਤਿੰਨ ਵੇਰ ਇਸ਼ਾ ਦੀ ਨਮਾਜ਼ ਉਪਰੰਤ ਬੇਹੋਸ਼ ਹੋ ਕੇ ਡਿਗੇ ਅਤੇ 'ਯਾ ਹੱਈ ਯਾ ਕਯੂਮ' (ਐ ਸਦਾ ਹੀ ਰਹਿਣ ਵਾਲੇ ਅਭਿਲਾਸ਼ੀ ਖ਼ੁਦਾ) ਕਹਿ ਕੇ ਚਲਾਣਾ ਕਰ ਗਏ। ਵਫ਼ਾਤ ਤੋਂ ਪਹਿਲਾਂ ਆਪ ਜੀ ਨੇ ਆਪਣਾ ਚੋਲਾ, ਚਟਾਈ, ਡੰਡਾ ਅਤੇ ਹੋਰ ਵਸਤਾਂ ਸ਼ੇਖ ਮੁਹੰਮਦ ਕਿਰਮਾਨੀ ਹਥੀਂ ਸ਼ੇਖ ਨਿਜ਼ਾਮੁਦੀਨ ਔਲੀਆ ਨੂੰ ਦਿੱਲੀ ਪਹੁੰਚਾ ਕੇ ਉਨ੍ਹਾਂ ਨੂੰ ਇਸ ਗੱਦੀ ਦਾ ਵਾਰਿਸ ਬਣਾ ਦਿੱਤਾ ਸੀ।

ਆਪ ਜੀ ਦਾ ਮਜ਼ਾਰ ਆਪ ਜੀ ਦੇ ਘਰ ਵਿਚ ਬਣਾਇਆ ਗਿਆ। ਕਹਿੰਦੇ ਹਨ ਆਪ ਪਾਸ ਕਫ਼ਨ ਲਈ ਵੀ ਕਪੜਾ ਨਹੀਂ ਸੀ ਅਤੇ ਘਰ ਦੇ ਦਰਵਾਜ਼ੇ ਦੀਆਂ ਇੱਟਾਂ ਉਖੇੜ ਕੇ ਆਪ ਦੇ ਮਕਬਰੇ ਦੀ ਉਸਾਰੀ ਕੀਤੀ

ਗਈ ਜਿਸ ਨੂੰ ਫ਼ੀਰੋਜ਼ਸ਼ਾਹ ਤੁਗ਼ਲਕ ਨੇ ਬਾਅਦ ਵਿਚ ਮੁਰੰਮਤ ਕਰਵਾ ਕੇ ਪੱਕਿਆਂ ਕੀਤਾ।

ਆਪ ਇਕ ਉੱਚ ਕੋਟੀ ਦੇ ਵਿਦਵਾਨ ਸਨ। ਉਰਦੂ, ਫ਼ਾਰਸੀ, ਅਰਬੀ ਹਿੰਦਵੀ ਅਤੇ ਪੰਜਾਬੀ ਆਦਿ ਭਾਸ਼ਾਵਾਂ ਅਤੇ ਉਨ੍ਹਾਂ ਦੇ ਵਿਆਕਰਣ ਉਤੇ ਆਪ ਦਾ ਪੂਰਾ ਪੂਰਾ ਕਾਬੂ ਸੀ। ਆਪ ਜੀ ਦੀ ਆਵਾਜ਼ ਵਿਚ ਕਹਿਰਾਂ ਦੀ ਮਿਠਾਸ ਅਤੇ ਕਸ਼ਿਸ਼ ਸੀ।

ਆਪ ਜੀ ਨੇ ਪੰਜਾਬੀ ਭਾਸ਼ਾ ਤੋਂ ਇਲਾਵਾ ਅਰਬੀ ਅਤੇ ਫ਼ਾਰਸੀ ਵਿਚ ਵੀ ਕਲਾਮ ਉਚਾਰਣ ਕੀਤਾ ਹੈ। ਅਮੀਰ ਖੁਰਦ ਨੇ ਫ਼ਾਰਸੀ ਸ਼ਿਅਰ ਅਤੇ ਰੁਬਾਈਆਂ ਦਿਤੀਆਂ ਹਨ। ਮੌਲਵੀ ਅਬਦੁਲ ਹੱਕ ਨੇ "ਸੂਫੀਜ਼ ਵਰਕ ਇਨ ਦੀ ਅਰਲੀ ਡੀਵੈਲਪਮੈਂਟ ਆਫ਼ ਉਰਦੂ ਲੈਂਗੁਏਜ" ਵਿਚ ਆਪ ਜੀ ਦੀ ਉਰਦੂ ਸ਼ਾਇਰੀ ਦੇ ਨਮੂਨੇ ਦਿਤੇ ਹਨ। ਪੁਸਤਕ "ਸਬਸਨਾਬਿਲ" ਵਿਚ ਸ਼ੇਖ ਅਬਦੁਲ ਵਾਹਿਦ ਨੇ ਆਪ ਦੀਆਂ ਦੇਸੀ ਵੰਨਗੀਆਂ ਦਿਤੀਆਂ ਹਨ। ਡਾਕਟਰ ਮੋਹਨ ਸਿੰਘ ਆਪਣੀ ਪੁਸਤਕ "ਹਿਸਟਰੀ ਆਫ਼ ਪੰਜਾਬੀ ਲਿਟਰੇਚਰ" ਵਿਚ, ਪ੍ਰੋ. ਮਹਿਮੂਦ ਸ਼ੀਰਾਨੀ ਨੇ ਪੁਸਤਕ "ਪੰਜਾਬ ਮੇਂ ਉਰਦੂ" ਵਿਚ, ਮਿਸਟਰ ਮਾਈਲਜ਼ ਇਰਵਿੰਗ ਨੇ "ਸ਼ਰਾਈਨ ਆਫ਼ ਬਾਬਾ ਫ਼ਰੀਦ" ਵਿਚ, ਹਜ਼ਰਤ ਨਜ਼ਮੁਦੀਨ ਦਿਹਲਵੀ ਨੇ "ਰਾਹਿਤੁਲ ਕਲੂਬ" ਵਿਚ, ਅਤੇ ਹਜ਼ਰਤ ਬਦੁਰਦੀਨ ਨੇ ਪੁਸਤਕ "ਇਸਰਾਰੁਲ ਔਲੀਆ" ਵਿਚ ਆਪਜੀ ਦੇ ਕਲਾਮ ਦੀਆਂ ਵੰਨਗੀਆਂ ਦਿਤੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪਜੀ ਦੇ 119 ਸ਼ਲੋਕ ਤੇ 4 ਪੂਰੇ ਸ਼ਬਦ ਹਨ। ਜਿਨ੍ਹਾਂ ਵਿਚ ਦੋ ਸੂਹੀ ਰਾਗ ਅਤੇ ਦੋ ਆਸਾ ਰਾਗ ਵਿਚ ਲਿਖੇ ਗਏ ਹਨ। ਸੂਹੀ ਰਾਗ ਮੁਸਲਮਾਨ ਫ਼ਕੀਰਾਂ ਦਾ ਅਤਿਅੰਤ ਹੀ ਮਨ ਭਾਉਂਦਾ ਰਾਗ ਹੈ ਤੇ ਆਸਾ ਰਾਗ ਲਹਿੰਦੇ ਪੰਜਾਬ ਦਾ ਲੋਕ ਪ੍ਰੀਯ ਰਾਗ ਹੈ।

ਮਹਾਨ ਸਾਹਿਤ ਵਾਸਤਵ ਵਿਚ ਉਹੀ ਹੁੰਦਾ ਹੈ ਜੋ ਮਨੁੱਖ ਨੂੰ ਵਿਦਿਆ ਦੀ ਗਹਿਰੀ ਨੀਂਦ ਵਿਚੋਂ ਜਗਾ ਕੇ ਵਿਸ਼ਵ ਦੇ ਵਾਸਤਵਿਕ ਸਰੂਪ ਦਾ ਪ੍ਰਦਰਸ਼ਨ ਕਰਦਾ ਹੈ ਅਤੇ ਜੀਵਨ ਦੇ ਮੁਢਲੇ ਸ੍ਰੋਤ ਪਰਮਾਤਮਾ ਨਾਲ ਜੋੜ ਕੇ ਮਨੁੱਖੀ ਜ਼ਿੰਦਗੀ ਵਿਚ ਖੇੜਾ ਔਰ ਵਿਗਾਸ ਬਖਸ਼ਦਾ ਹੈ। ਇਹ ਇਕ ਅਨਾਦੀ ਸਮੱਸਿਆ ਹੈ। ਇਸ ਨੂੰ ਹੱਥ ਪਾਉਣਾ ਅਤੇ ਮਾਨਵ ਕਲਿਆਣ ਲਈ ਆਪਣੇ ਪ੍ਰੈਕਟੀਕਲ ਜੀਵਨ ਦੇ ਨਿਜੀ ਅਨੁਭਵ ਰਾਹੀਂ ਮਨੁਖਤਾ ਦੀ ਅਗਵਾਈ ਕਰਨੀ ਇਨਸਾਨੀਅਤ ਦੀ ਸਭ ਤੋਂ ਵੱਡੀ ਸੇਵਾ ਹੈ। ਬਾਕੀ ਸਮਾਜਕ ਸਮੱਸਿਆਵਾਂ ਚਾਹੇ ਉਹ ਆਰਥਿਕ ਹਨ, ਰਾਜਨੀਤਿਕ ਜਾਂ ਹੋਰ ਕੋਈ, ਸਭ ਵਕਤੀ ਹੁੰਦੀਆਂ ਹਨ ਅਤੇ ਇਨ੍ਹਾਂ ਸਾਰੀਆਂ ਸਮੱਸਿਆਵਾਂ ਦਾ ਹੱਲ ਵੀ ਵਧੇਰੇ ਕਰਕੇ ਮਨੁੱਖ ਦੀ ਆਤਮਿਕ ਪ੍ਰਗਤੀ ਉਤੇ ਹੀ ਨਿਰਭਰ ਹੁੰਦਾ ਹੈ। ਇਸੇ ਲਈ ਬਾਬਾ ਫ਼ਰੀਦ ਇਨ੍ਹਾਂ ਉਪਰੋਕਤ ਸਮਾਜਕ ਸਮੱਸਿਆਵਾਂ ਵਲ ਧਿਆਨ ਦਿੰਦੇ ਹੋਏ ਵੀ ਮਨੁੱਖ ਦੇ ਆਤਮਿਕ ਵਿਕਾਸ ਉਤੇ ਵਧੇਰੇ ਬਲ ਦਿੰਦੇ ਹਨ।

ਫਰੀਦ ਜੀ ਦਾ ਜੀਵਨ ਅਨੁਭਵ ਇਹ ਹੈ ਕਿ ਇਸ ਵਿਸ਼ਵ ਦੀ ਗਤੀਸ਼ੀਲਤਾ ਦਾ ਕਾਰਨ ਪਰਮਾਤਮਾ ਹੈ ਅਤੇ ਹਰ ਮਨੁੱਖ ਦਾ ਆਦਰਸ਼ ਉਸ ਦੀ ਹੋਂਦ ਦਾ ਇਹਿਸਾਸ ਕਰਦੇ ਹੋਏ ਉਸ ਵਿਚ ਲੀਨਤਾ ਪ੍ਰਾਪਤ ਕਰਨਾ ਹੈ। ਇਸ ਲਈ ਉਨ੍ਹਾਂ ਅਨੁਸਾਰ ਦਿਲ ਵਿਚ ਖ਼ੁਦਾ ਦੀ ਮੁਹੱਬਤ ਪੈਦਾ ਕਰਕੇ ਉਸਦੇ ਪਿਆਰ ਵਿਚ ਰੱਤੇ ਰਹਿਣ, ਉਸ ਨੂੰ ਸਮੂਚੀ ਖਲਕਤ ਵਿਚ ਵਿਆਪਕ ਵੇਖਣਾ ਅਤੇ ਸਦਾ ਬੰਦਗੀ ਦੀ ਖੈਰਾਇਤ ਦਾ ਮੁਤਲਾਸ਼ੀ ਰਹਿਣਾ ਹੀ ਜੀਵਨ ਦਾ ਪਰਮ ਆਰਦਸ਼ ਹੈ। ਜਿਹੜਾ ਵਿਅਕਤੀ ਜਾਂ ਸਮਾਜ ਇਸੇ ਨਿਸ਼ਾਨੇ ਵਲ ਅਗ੍ਰਸਰ ਹੁੰਦਾ ਹੈ, ਬਾਕੀ ਸਮੱਸਿਆਵਾਂ ਦਾ ਹੱਲ ਉਸ ਲਈ ਸੁਤੇ ਸਿਧ ਹੀ ਸਰਲ ਅਤੇ ਸੰਭਵ ਹੋ ਜਾਂਦਾ ਹੈ।

ਉਪਰੋਕਤ ਆਦਰਸ਼ ਦੀ ਪ੍ਰਾਪਤੀ ਲਈ ਫ਼ਰੀਦ ਜੀ ਦੇ ਵਿਚਾਰ ਅਨੁਸਾਰ ਹਰ ਮਨੁੱਖ ਨੂੰ ਦਰਵੇਸ਼ ਬਣਨ ਦੀ ਲੋੜ ਹੈ। ਇਹੀ ਮਨੁੱਖ ਦਾ ਪਰਮ ਲਕਸ਼ ਹੈ। ਸੰਸਾਰ ਦੀ ਸਾਰੀ ਵਿਦਿਆ ਅਤੇ ਕ੍ਰਿਆ ਦਾ ਮਨੋਰਥ ਓੜਕ ਇਹੀ ਹੈ। ਫ਼ਰੀਦ ਜੀ ਦਾ ਸਾਰਾ ਕਲਾਮ ਦਰਵੇਸ਼ੀ ਦੇ ਸਰੂਪ, ਲੱਛਣ ਅਤੇ ਉਸਦੀ ਪ੍ਰਾਪਤੀ ਦੇ ਸਾਧਨਾਂ ਦੀ

ਭਰਪੂਰ ਵਿਆਖਿਆ ਹੈ। ਦਰਵੇਸ਼ੀ ਕਿਸੇ ਭੇਖ ਦਾ ਨਾਂ ਨਹੀਂ। ਇਹ ਰੂਹਾਨੀਅਤ ਦੇ ਮੰਡਲਾਂ ਵਿਚ ਪਰਵਾਜ਼ ਕਰ ਰਹੀ ਮਨੁਖੀ ਰੂਹ ਦੀ ਉਹ ਹਾਲਤ ਹੈ ਜਿਥੇ ਇਕ ਪਾਸੇ ਤਾਂ ਉਹ ਆਪਣੇ ਖਾਲਕ ਵਿਚ ਆਪਣੇ ਆਪ ਨੂੰ ਹਲੂਲ ਕਰ ਦਿੰਦੀ ਹੈ ਤੇ ਦੂਜੇ ਪਾਸੇ ਉਸੇ ਖਲਕਤ ਵਿਚ ਵਿਆਪਕ ਮਹਿਸੂਸ ਕਰਦੀ ਹੋਈ ਆਪਣੀ ਜ਼ਿੰਦਗੀ ਦੇ ਰੋਮ ਰੋਮ ਨੂੰ ਉਸਦੀ ਸੇਵਾ ਵਿਚ ਫ਼ਨਾਹ ਕਰ ਦਿੰਦੀ ਹੈ :

"ਫ਼ਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ"॥੭੫॥

ਦਰਵੇਸ਼ੀ ਦਾ ਇਹ ਪਰਉਪਕਾਰੀ ਸਰੂਪ ਜੀਅ ਦਾਨ ਦਾਤਾ ਅਤੇ ਹਰੀ ਮਿਲਾਪ ਲਈ ਭਗਤੀ ਦਾ ਅਟੁਟ ਖਜ਼ਾਨਾ ਹੁੰਦਾ ਹੈ। ਅਜਿਹੇ ਦਰਵੇਸ਼ ਲਈ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਗਿਆ ਹੈ ਕਿ :

"ਜਨਮ ਮਰਣ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ॥" (ਸੂਹੀ, ੫, ੭੪੯)

ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਸਿਰਮੌਰ ਰਚਨਾ ਸੁਖਮਨੀ ਵਿਚ ਬ੍ਰਹਮ ਗਿਆਨੀ ਦਾ ਸਰੂਪ ਨਿਸ਼ਚਿਤ ਕੀਤਾ ਹੈ ਅਤੇ ਸ੍ਰੀ ਕਲਗੀਧਰ ਜੀ ਨੇ ਖਾਲਸੇ ਦੇ ਲੱਛਣ ਦਸਦੇ ਹੋਏ ਉਸ ਦੀ ਮਹਿਮਾ ਦਾ ਗਾਇਨ ਕੀਤਾ ਹੈ ਇਸੇ ਤਰ੍ਹਾਂ ਫ਼ਰੀਦ ਜੀ ਨੇ ਆਪਣੇ ਕਲਾਮ ਵਿਚ ਆਦਰਸ਼ਕ ਮਨੁੱਖ ਦਾ ਸਰੂਪ ਦਰਵੇਸ਼ੀ ਦਸਿਆ ਹੈ। ਫ਼ਕੀਰਾਂ ਵਾਲੇ ਕਪੜੇ ਪਾ ਕੇ ਸਭ ਕੁਝ ਤਿਆਗ ਦੇਣਾ ਹੀ ਦਰਵੇਸ਼ੀ ਨਹੀਂ। ਫ਼ਰੀਦ ਜੀ ਦਾ ਫ਼ੁਰਮਾਨ ਹੈ:

"ਫ਼ਰੀਦਾ ਕੰਨਿ ਮੁਸਲਾ, ਸੂਫੁ ਗਲਿ ਦਿਲਿ ਕਾਤੀ, ਗੁੜੁ ਵਾਤਿ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ"॥੫੦॥

ਆਦਰਸ਼ਕ ਮਨੁੱਖ ਸੱਚੀ ਅਤੇ ਸੁੱਚੀ ਲਗਨ ਨਾਲ ਪਰਮਾਤਮਾ ਨੂੰ ਆਪਣੇ ਹਿਰਦੇ ਵਿਚੋਂ ਹੀ ਭਾਲਦਾ ਹੈ। ਸਹਿਣਸ਼ੀਲਤਾ, ਨਿਮਰਤਾ, ਗ਼ਰੀਬੀ, ਰੁਖਾਂ ਦੀ ਜੀਰਾਂਦ ਵਰਗਾ ਜਿਗਰਾ ਰੱਖਣਾ, ਆਏ ਗਏ ਲੋੜਵੰਦ ਅਭਿਆਗਤ ਨੂੰ ਆਪਣਾ ਮਿੱਤਰ ਸਮਝਣਾ ਤੇ ਉਨ੍ਹਾਂ ਤੋਂ ਕੋਈ ਚੀਜ਼ ਲੁਕਾ ਕੇ ਨਾ ਰਖਣੀ, ਹੱਕ ਹਲਾਲ ਦੀ ਕਮਾਈ ਕਰਨੀ, ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹਿਣਾ, ਰੁੱਖੀ ਮਿੱਸੀ ਖਾ ਕੇ ਸਬਰ ਅਤੇ ਸੰਤੋਖ ਵਾਲਾ ਜੀਵਨ ਬਤੀਤ ਕਰਨਾ, ਮੌਤ ਨੂੰ ਸਦਾ ਹੀ ਯਾਦ ਰਖਣਾ ਅਤੇ ਸੱਚੇ ਖ਼ੁਦਾ ਦੀ ਆਸ ਅਤੇ ਭਰੋਸੇ ਉਤੇ ਨਿਰਭਰ ਹੋ ਕੇ ਉਸ ਦੀ ਪਨਾਹ ਲਈ ਵਿਲਕਣਾ, ਉਸਦੇ ਦੀਦਾਰ ਦੇ ਰੰਗ ਵਿਚ ਰੱਤੇ ਰਹਿਣਾ, ਉਸ ਪਰਵਰਦਗਾਰ, ਅਪਾਰ, ਅਗੰਮ ਅਤੇ ਬੇਅੰਤ ਦੀ ਆਪ ਪਛਾਣ ਕਰਨ ਵਾਲਿਆਂ ਦੇ ਪੈਰ ਚੁੰਮਣੇ ਅਰਥਾਤ ਉਨ੍ਹਾਂ ਤੋਂ ਸਦਕੇ ਜਾਣਾ ਆਦਿ ਫ਼ਰੀਦ ਜੀ ਅਨੁਸਾਰ ਦਰਵੇਸ਼ ਅਥਵਾ ਇਕ ਆਦਰਸ਼ਕ ਮਨੁੱਖ ਦੇ ਲੱਛਣ ਹਨ। ਗੁਰੂ ਅਰਜਨ ਸਾਹਿਬ ਨੇ ਲਿਖਿਆ ਹੈ ਕਿ :

1. ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥੧੦੮੪॥

ਅਤੇ 2. ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲ ਦਰਾ॥੧੦੮੩॥

ਇਸੇ ਤਰ੍ਹਾਂ ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ :

ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥60॥

ਸੋ ਸੰਸਾਰ ਦੇ ਮੋਹ ਦਾ ਸੁਰਤ ਵਿਚੋਂ ਤਿਆਗ ਤੇ ਅਲਾਹ ਦੀ ਨਿਰੰਤਰ ਯਾਦ ਹੀ ਦਰਵੇਸ਼ੀ ਹੈ। ਫ਼ਰੀਦ ਅਨੁਸਾਰ ਸੰਸਾਰ ਦੇ ਵਿਸ਼ੇ ਵਿਕਾਰ ਤੇ ਸੁਆਦ ਖੰਡ ਵਿਚ ਵਲੇਟੀ ਜ਼ਹਿਰ ਹਨ। ਇਸ ਤੋਂ ਦੂਰ ਰਹਿਣਾ, ਸੰਸਾਰ ਨੂੰ ਨਾਸ਼ਮਾਨ ਸਮਝਣਾ, ਆਪਣੀ ਪੀੜਾ ਲੋਕ ਪੀੜਾ ਨਾਲ ਸਾਂਝੀ ਕਰਨੀ ਆਦਿ ਮਹਾਨ ਅਮੁੱਲ ਵਿਚਾਰ ਹਨ ਜੋ ਇਕ ਪੂਰਨ ਮਨੁੱਖ ਬਨਣ ਲਈ ਅਪਨਾਉਣੇ ਚਾਹੀਦੇ ਹਨ। ਪਰ ਅਜਿਹੀਆਂ ਮਹਾਨ ਪ੍ਰਾਪਤੀਆਂ ਲਈ ਕਿਸੇ ਕਾਰਣ ਮੁਰਸ਼ਦ ਅਥਵਾ ਪੀਰ ਦੀ ਪਨਾਹ ਲੈਣੀ ਅਤਿਅੰਤ ਲਾਜ਼ਮੀ ਹੈ।

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ।
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੪੮॥

ਪੀਰ ਦੀ ਸ਼ਰਨ ਲੈਣ ਨਾਲ ਸੰਸਾਰ ਦੀ ਤ੍ਰਿਸ਼ਨਾ ਰੂਪੀ ਅੱਗ ਨਹੀਂ ਪੋਂਹਦੀ। ਇਸ ਤੋਂ ਇਲਾਵਾ ਰੱਬੀ ਇਸ਼ਕ, ਬਿਰਹਾ, ਬੰਦਗੀ, ਸੰਸਾਰ ਤੋਂ ਨਿਰਲੇਪਤਾ, ਆਦਿ ਗੁਣਾਂ ਕਾਰਨ ਹੀ ਗਾਖੜੀ ਫ਼ਕੀਰੀ ਦੀ ਪ੍ਰਾਪਤੀ ਹੋ ਸਕਦੀ ਹੈ :

'ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉਂ ਦੁਨੀ ਨ ਕਿਤੈ ਕੰਮਿ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥੧੧॥

ਆਪਣੇ ਧਾਰਮਿਕ ਅਕੀਦੇ ਵਿਚ ਪੱਕੇ ਰਹਿ ਕੇ ਪ੍ਰਭੂ ਪ੍ਰਾਪਤੀ ਦਾ ਰਸਤਾ ਤਹਿ ਕਰਨਾ, ਤੰਗ ਦਿਲੀ ਤੇ ਮਜ਼੍ਹਬੀ ਨਫ਼ਰਤ ਤੋਂ ਪਾਕ ਰਹਿਣਾ, ਝੂਠ ਨਾ ਬੋਲਣਾ, ਸੱਚ ਉੱਤੇ ਦ੍ਰਿੜ੍ਹ ਰਹਿਣਾ, ਮੰਦੇ ਅਮਲਾਂ ਨਾਲ ਕਾਲੇ ਲੇਖ ਲਿਖਣ ਤੋਂ ਬਚਣਾ, ਹੋਰਾਂ ਦੇ ਔਗੁਣਾਂ ਦੀ ਛਾਣਬੀਣ ਕਰਨ ਦੀ ਥਾਂ ਆਪਣੇ ਅੰਦਰ ਝਾਤੀ ਮਾਰਦੇ ਹੋਏ ਆਪਣੇ ਹੀ ਮਨ ਨੂੰ ਮੈਦਾਨ ਕਰਕੇ ਟੋਏ ਟਿੱਬੇ ਦੂਰ ਕਰਨੇ, ਗੁੱਸਾ ਮਨ ਨਾ ਹੰਢਾਉਣਾ, ਦੁਖ ਸੁਖ ਇਕ ਕਰਕੇ ਸਮਝਣਾ, ਦਿਲ ਨੂੰ ਵਿਕਾਰਾਂ ਤੋਂ ਪਾਕ ਬਨਾਉਣਾ, "ਅੱਲਾ ਭਾਵੇ ਸੋ ਭਲਾ" ਦੇ ਅਟੁੱਟ ਨਿਯਮ ਵਿਚ ਲੀਨ ਹੋ ਕੇ 'ਤਾਂ ਲਭੀ ਦਰਬਾਰ' ਦੇ ਕਥਨ ਵਿਚ ਦ੍ਰਿੜਤਾ ਰੱਖਣੀ, ਖ਼ੁਦਾ ਦਾ ਬਣ ਕੇ ਰਹਿਣਾ, ਦੁਨੀਆਂ ਦੇ ਰਾਜ ਭਾਗ, ਐਸ਼ ਇਸ਼ਰਤ ਤੇ ਕੋਠੇ ਮੰਡਪ ਮਾੜੀਆਂ ਨੂੰ ਕੌੜਾ ਸੌਦਾ ਤੇ ਪ੍ਰਭੂ ਭਗਤੀ ਬਿਨਾਂ ਇਨ੍ਹਾਂ ਨੂੰ ਦੁਖ ਰੂਪ ਸਮਝਣਾ ਇਹ ਸੱਚੇ ਸੁਚੇ ਦਰਵੇਸ਼ ਦੇ ਅਖ਼ਲਾਕੀ ਗੁਣ ਹਨ ਜੋ ਬਾਬਾ ਜੀ ਦੇ ਕਲਾਮ ਵਿਚੋਂ ਪ੍ਰਦਰਸ਼ਿਤ ਹੁੰਦੇ ਹਨ।

ਫ਼ਰੀਦ ਜੀ ਅਨੁਸਾਰ ਦਰਵੇਸ਼ ਨਿਰਾ ਆਪਣੇ ਹੀ ਆਤਮ ਕਲਿਆਣ ਲਈ ਨਹੀਂ ਯਤਨ ਕਰਦਾ, ਸਗੋਂ ਸਮਾਜਕ ਪ੍ਰਗਤੀ ਲਈ ਸੋਚਣਾ, ਉਪਰਾਲਾ ਕਰਨਾ, ਤੇ ਉਸਦੇ ਦੁਖ ਸੁਖ ਵਿਚ ਵਿਲਕਣਾ ਵੀ ਉਸਦੇ ਆਚਰਣ ਦੇ ਬੁਨਿਆਦੀ ਅਸੂਲ ਹੁੰਦੇ ਹਨ। ਜਿਥੇ ਉਹ ਇਕ ਪਾਸੇ ਆਪ ਵੈਰਾਗ ਦੀ ਮੂਰਤ ਹੁੰਦਾ ਹੈ, ਉਥੇ ਸਮਾਜ ਵਿਚ ਹਰ ਪ੍ਰਕਾਰ ਦੀ ਕਾਣੀ ਵੰਡ ਵਿਰੁਧ ਆਵਾਜ਼ ਵੀ ਉਠਾਉਂਦਾ ਹੈ ਅਤੇ ਅਜਿਹੇ ਭ੍ਰਿਸ਼ਟਾਚਾਰ ਫੈਲਾਉਣ ਵਾਲਿਆਂ ਨੂੰ ਰੱਬੀ ਨਿਆਏਂ ਦੀ ਸਖਤੀ ਤੇ ਕਠੋਰ ਰਵੱਈਏ ਬਾਰੇ ਵੀ ਸੁਚੇਤ ਕਰਦਾ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਸਮਾਜ ਵਿਚ ਊਚ ਨੀਚ, ਗਰੀਬ-ਅਮੀਰ ਅਤੇ ਕਾਣੀ ਵੰਡ ਪੈਦਾ ਕਰਨ ਵਾਲਿਆਂ ਨੂੰ ਈਸ਼ਵਰ ਦੀ ਦਰਗਾਹ ਵਿਚੋਂ ਵੀ ਚੋਟਾਂ ਖਾਣੀਆਂ ਪੈਣਗੀਆਂ :

'ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥
ਅਗੈ ਗਏ ਸਿੰਵਾਪਸਨਿ ਚੋਟਾਂ ਖਾਸੀ ਕਉਣੁ ॥੪੪॥

ਇਸ ਲਈ ਸਾਈਂ ਦੇ ਦਰਬਾਰ ਵਿਚ ਇਜ਼ਤ ਸਤਿਕਾਰ ਪ੍ਰਾਪਤ ਕਰਨ ਲਈ ਹਰ ਵਿਅਕਤੀ ਨੂੰ ਚੰਗੇ ਅਮਲ ਕਰਨੇ ਚਾਹੀਦੇ ਹਨ :

ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥੫੯॥

ਕੋਠੇ ਮੰਡਪ ਮਾੜੀਆਂ ਅਤੇ ਜ਼ਰ, ਜ਼ੋਰੂ, ਜ਼ਮੀਨ ਆਦਿ ਦੀ ਹਵਸ ਰਖਣ ਵਾਲੇ ਲੋਕਾਂ ਦੇ ਹਲਕ ਨੂੰ ਖ਼ਤਮ ਕਰਨ ਲਈ ਆਪ ਆਪਣੇ ਕਲਾਮ ਰਾਹੀਂ ਗਿਆਨ ਦਾ ਪ੍ਰਕਾਸ਼ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ :

1. ਫਰੀਦਾ ਕੋਠੇ ਮੰਡਪ ਮਾੜੀਆਂ ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥
2. ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਿਦਿਆ ਸੇ ਪੰਖੀ ਸੂਇ ਬਹਿਠੁ ॥੧੪॥

ਸੋ ਫ਼ਰੀਦ ਜੀ ਅਨੁਸਾਰ ਸੰਸਾਰ ਦੇ ਭੌਤਿਕ ਪਦਾਰਥਾਂ ਦੀ ਪ੍ਰਾਪਤੀ ਦੀਆਂ ਇੱਛਾਵਾਂ ਅਤੇ ਸਰੀਰਕ ਸੌਂਦਰਯ ਦੀ ਖਿੱਚ ਤੋਂ ਮਨ ਨੂੰ ਹਟਾ ਕੇ ਸੁੰਦਰਤਾ ਦੇ ਸੋਮੇ ਪ੍ਰਭੂ ਵਲ ਲਗਾਣਾ ਚਾਹੀਦਾ ਹੈ ਕਿਉਂਕਿ ਦਰਵੇਸ਼ ਦੀ ਜ਼ਿੰਦਗੀ ਵਿਚ ਸਿਵਾਏ ਇਕ ਪ੍ਰਭੂ ਪ੍ਰੀਤਮ ਦੀ ਖਿੱਚ ਤੋਂ ਹੋਰ ਕਿਸੇ ਵਲ ਝਾਕ ਨਹੀਂ ਹੁੰਦੀ :

ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥
ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ ॥੧੧੪॥

ਅਤੇ ਨਾ ਹੀ ਉਹ ਕਿਸੇ ਕਿਸਮ ਦੀ ਪ੍ਰਾਧੀਨਤਾ ਦਾ ਜੀਵਨ ਕਬੂਲ ਕਰਦਾ ਹੈ :

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂੰ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥

ਇਸ ਬੇਪਰਵਾਹੀ ਤੇ ਈਸ਼ਵਰ ਪ੍ਰਾਇਣਤਾ ਸਦਕਾ ਹੀ ਉਹ ਆਪਣੇ ਹਿਰਦੇ ਵਿਚੋਂ ਹੀ ਮਾਲਕ ਦੀ ਹੋਂਦ ਨੂੰ ਮਹਿਸੂਸ ਕਰ ਲੈਂਦਾ ਹੈ :

ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥
ਨਾਨਕ ਅਲਖੁ ਨ ਲਖੀਐ ਗੁਰਮਖਿ ਦੇਇ ਦਿਖਾਲਿ ॥੧੨੧॥

ਅਤੇ ਇਸ ਰੱਬੀ ਨੂਰ ਦੇ ਵਿਰਾਟ ਤੇ ਵਿਆਪਕ ਦੀਦਾਰ ਕਾਰਨ ਇਹ ਕਿਸੇ ਦਾ ਦਿਲ ਨਹੀਂ ਦੁਖਾ ਸਕਦਾ। ਮਾਨਵਤਾ ਪ੍ਰਤਿ ਇਹ ਸਤਿਕਾਰ ਉਸ ਦੀ ਰਗ-ਰਗ ਵਿਚ ਸਮਾ ਜਾਂਦਾ ਹੈ :

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥

ਪਰ ਜਿਹੜਾ ਇਨਸਾਨ ਖ਼ੁਦਾ ਦੀ ਬੰਦਗੀ ਤੋਂ ਮਹਿਰੂਮ ਹੈ, ਉਸ ਨੂੰ ਸੰਸਾਰ ਦੇ ਦੁਖਾਂ ਦੀਆਂ ਸੂਲਾਂ ਸਹਿਣੀਆਂ ਪੈਂਦੀਆਂ ਹਨ, ਉਹ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ, ਉਹ ਆਪ ਤਾਂ ਦੁਖ ਭੋਗਦਾ ਹੀ ਹੈ ਪਰ ਦੈਵੀ ਗੁਣਾਂ ਤੋਂ ਸਖਣੀ ਸ਼ਖ਼ਸੀਅਤ ਦੀ ਭਿਆਨਕਤਾ ਹੋਰਾਂ ਲਈ ਵੀ ਦੁਖਦਾਇਕ ਸਾਬਤ ਹੁੰਦੀ ਹੈ :

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥੧੦੯॥

ਪਰ ਮੁਰਸ਼ਦ ਦੀ ਰਹਿਮਤ ਨਾਲ ਜੋ ਸਿਮਰਨ ਵਿਚ ਲਗ ਗਏ ਹਨ ਉਨ੍ਹਾਂ ਲਈ ਸੰਸਾਰ ਦੇ ਪਦਾਰਥਾਂ ਦੇ ਵਿਸ਼ੇ ਭੋਗਾਂ-ਰੂਪੀ ਵਿਚ ਭਰੀਆਂ ਗੰਦਲਾਂ ਤੋ ਵਿਸੂਲਾ ਬਾਗ ਸੁਹਾਵਣਾ ਬਣ ਜਾਂਦਾ ਹੈ :

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਾ ਅੰਚ ਨ ਲਾਗ ॥੯੨॥

ਫ਼ਰੀਦ ਜੀ ਦੀ ਕਵਿਤਾ ਜਿਥੇ ਭਾਵਾਂ, ਵਿਚਾਰਾਂ ਅਤੇ ਅਨੁਭਵ ਦੀ ਡੂੰਘਾਈ ਅਤੇ ਵਿਸ਼ਾਲਤਾ ਦੇ ਦ੍ਰਿਸ਼ਟੀਕੋਣ ਤੋਂ ਅਨੂਪਮ ਹੈ, ਉਥੇ ਕਲਾ ਦੀ ਦ੍ਰਿਸ਼ਟੀ ਤੋਂ ਵੀ ਇਸ ਦੀ ਪੇਸ਼ਕਾਰੀ ਬੇਨਜ਼ੀਰ ਹੈ ।

ਆਪ ਜੀ ਦਾ ਕੁਦਰਤ ਅਧਿਐਨ ਅਤੇ ਕੁਦਰਤ ਚਿਤਰਨ ਬਹੁਤ ਹੀ ਪ੍ਰਸ਼ੰਸਨੀਯ ਹੈ । ਰੁੱਤਾਂ ਦਾ ਫਿਰਨਾ, ਵਣਾਂ ਦੀ ਕੰਬਣੀ, ਕਤਕ ਦੀਆਂ ਕੂੰਜਾਂ ਦੀ ਉਡਾਨ, ਸਾਵਣ ਦੀਆਂ ਬਿਜਲੀਆਂ ਦਾ ਚਮਕਣਾ, ਕਾਲੀ ਕੋਇਲ ਦੀ ਕਲਿਤਣ ਕੇਲ ਕਰੇਂਦੇ ਅਚਿੰਤੇ ਬਗਲਿਆਂ ਉਤੇ ਬਾਜਾਂ ਦੀਆਂ ਝਪਟਾਂ, ਕਸੁੰਭੜੇ ਫੁਲਾਂ ਦਾ ਸ਼ੋਖ ਰੰਗ, ਟਿੱਬਿਆਂ ਉੱਤੇ ਵਸ ਰਿਹਾ ਮੀਂਹ ਅਤੇ ਹੋਰ ਜੀਅ ਜੰਤਾਂ ਦੇ ਪ੍ਰਾਕ੍ਰਿਤਕ ਨਜ਼ਾਰਿਆਂ ਦਾ ਚਿਤਰਨ ਆਪ ਦੀ ਕਾਵਿਕ ਅਭਿਵਿਅਕਤੀ ਦੀ ਕਲਾ-ਕੌਸ਼ਲਤਾ ਦੇ ਉਤਕ੍ਰਿਸ਼ਟ ਨਮੂਨੇ ਹਨ ।

ਭਾਸ਼ਾ ਦੀ ਦ੍ਰਿਸ਼ਟੀ ਤੋਂ ਪੰਜਾਬੀ ਸਾਹਿਤ ਨੂੰ ਆਪ ਦੀ ਦੇਣ ਮਹਾਨ ਹੈ । ਜਿਥੇ ਆਪ ਨੇ ਇਸਲਾਮੀ ਵਿਚਾਰਾਂ ਦੇ ਪ੍ਰਚਾਰ ਲਈ ਮਾਧਿਅਮ ਬਨਾਉਣ ਦਾ ਪੰਜਾਬੀ ਬੋਲੀ ਨੂੰ ਮਾਣ ਬਖਸ਼ਿਆ ਹੈ, ਉਥੇ ਅਰਬੀ, ਫਾਰਸੀ ਅਤੇ ਲਹਿੰਦੀ ਆਦਿ ਭਾਸ਼ਾਵਾਂ ਦੇ ਸ਼ਬਦਾਂ ਦੇ ਤਤਸਮ ਅਤੇ ਤਦਭਵ ਰੂਪਾਂ ਦਾ ਪ੍ਰਯੋਗ ਕਰਕੇ ਇਸ ਦੇ ਸ਼ਬਦ ਭੰਡਾਰ ਨੂੰ ਅਮੀਰ ਬਣਾਉਣ ਦੀ ਬੜੀ ਭਾਰੀ ਅਤੇ ਸ਼ਲਾਘਾ ਯੋਗ ਸੇਵਾ ਕੀਤੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੀ ਅੰਕਿਤ ਬਾਨੀ ਦੀ ਬੋਲੀ ਸਮੁਚੇ ਰੂਪ ਵਿਚ ਤਾਂ ਕੇਂਦਰੀ ਪੰਜਾਬੀ ਹੈ, ਪਰ ਲਹਿੰਦੀ ਦਾ ਪ੍ਰਭਾਵ ਬਹੁਤ ਜ਼ਿਆਦਾ ਹੈ । ਠੇਠ ਪੰਜਾਬੀ ਦਾ ਇਕ ਉਦਾਹਰਣ ਪ੍ਰਸਤੁਤ ਹੈ:

ਫਰੀਦਾ ਜੇ ਜਾਣਾ ਤਿਲ ਥੋੜੜੇ, ਸਮਲਿ ਬੁਕੁ ਭਰੀ ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥

ਇਸੇ ਤਰ੍ਹਾਂ ਨਿਰੋਲ ਲਹਿੰਦੀ ਪ੍ਰਭਾਵ ਦਾ ਇਕ ਨਮੂਨਾ ਪ੍ਰਸਤੁਤ ਹੈ:

ਫਰੀਦਾ ਥੀਉ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਂਈ ਦੈ ਦਰਿ ਵਾੜੀਅਹਿ ॥੧੬॥

ਉਰਦੂ, ਫ਼ਾਰਸੀ ਅਤੇ ਅਰਬੀ ਦੇ ਕਈ ਸ਼ਬਦਾਂ ਨੂੰ ਪੰਜਾਬੀ ਰੂਪ ਬਖਸ਼ਿਆ ਹੈ । ਮਲਕ, ਨਮਾਜ਼, ਤਨੂਰ, ਉਜੂ, ਸੂਫ, ਦਰਵੇਸ਼, ਦੋਜ਼ਕ, ਗੋਰ, ਸ਼ੈਤਾਨ, ਫ਼ਰੇਸ਼ਤਾ, ਅਜਰਾਈਲ, ਮਸੀਤ, ਅਕਲ-ਲਤੀਫ, ਅਤੀਮਾ, ਮਰਗ, ਅੱਲਾ, ਮਲਕਲ ਮੌਤ, ਗਿਰੀਵਾਨ, ਮਸਾਇਕ, ਬਖਸ਼ੰਦਗੀ, ਪੁਰਸਲਾਤ, ਸ਼ੇਖ, ਪਰਵਦਗਾਰ, ਵਖਤ ਅਤੇ ਨਜੀਕ ਆਦਿ ਸ਼ਬਦਾਂ ਦੇ ਤਦਭਵ ਤਥਾ ਤਦਸਮ ਰੂਪਾਂ ਦੀ ਸਫ਼ਲ ਵਰਤੋਂ ਕੀਤੀ ਹੈ । ਇਸੇ ਤਰ੍ਹਾਂ ਦਿਹੁ, ਘਣੇ, ਤਿਦੂ, ਜੁਲਾ, ਕੂ, ਗੰਢੇਂਦਿਆਂ, ਕੈਹੀ, ਹੇਕੜੋ, ਥੀਓ, ਮੈਂਢਾ, ਹਭੇ, ਮੰਚਾਂਗਵਾ, ਪਵਾਹੀ, ਨੰਢੜਾ, ਹਿਆਓ ਆਦਿ ਸ਼ਬਦ ਲਹਿੰਦੀ ਪੰਜਾਬੀ ਵਿਚੋਂ ਆਏ ਹਨ । ਕਿਚਰ, ਉਗਾਹਾਂ, ਚਹੁ ਜਣਿਆ, ਨਿਸਖਣ, ਵਸਨਿ, ਚੁਗਨਿ, ਆਦਿ ਨਿਰੋਲ ਠੇਠ ਪੰਜਾਬੀ ਦੇ ਸ਼ਬਦ ਹਨ । ਸੁਚੇਤ, ਦੇਹੁਰੀ, ਜਿਤ, ਮੰਤ, ਕੰਤ, ਰੈਣਿ, ਵਿਕਾਰ, ਕਜਲ, ਕਿਤ, ਲੋਚੈ ਮਾਣਕ, ਧੀਰ, ਧਨ, ਵਰ, ਪਿਰਹੜੀ ਆਦਿ ਸ਼ਬਦਾਂ ਵਿਚੋਂ ਹਿੰਦੀ ਦੀ ਨੁਹਾਰ ਪ੍ਰਤੱਖ ਦਿਖਾਈ ਦਿੰਦੀ ਹੈ । ਫ਼ਰੀਦ ਜੀ ਦੀ ਕਵਿਤਾ ਦੀ ਬੋਲੀ ਬੜੀ ਅਮੀਰ, ਮੌਲਿਕ, ਪਵਿੱਤਰ, ਭਾਵਕ, ਸਥਾਨਕ ਰੰਗਣ ਅਤੇ ਡੂੰਘੇ ਵਿਚਾਰਾਂ ਨੂੰ ਅਭਿਵਿਅਕਤ ਕਰਨ ਲਈ ਪੂਰਨ ਸਮਰਥਾ ਰਖਦੀ ਹੈ । 'ੜ' ਅੱਖਰ ਦੀ ਵਰਤੋਂ ਨਾਲ ਇਕ ਅਜੀਬ ਕਿਸਮ ਦੀ ਮਿਠਾਸ ਆਪ ਨੇ ਆਪਣੀ ਸ਼ਬਦਾਵਲੀ ਵਿਚ ਭਰ ਦਿੱਤੀ ਹੈ । ਵਾਤੜੀ, ਗਾਖੜੀ, ਕੰਬਲੜੀ, ਨੰਢੜਾ, ਕੂਜੜਾ, ਰੁਖੜਾ, ਆਪਨੜੇ, ਫੁਲੜਾ, ਵਾਹੜਾ ਅਤੇ ਜੀਵੰਦੜਿਆਂ ਆਦਿ ਸ਼ਬਦਾਂ ਵਿਚੋਂ ਕੋਮਲਤਾ ਅਤੇ ਮਧੁਰਤਾ ਪ੍ਰਤੱਖ ਪ੍ਰਤਿਬਿੰਬਤ ਹੁੰਦੀ ਹੈ ।

ਫ਼ਰੀਦ ਜੀ ਨੇ ਆਪਣੀ ਕਾਵਿ-ਅਭਿਵਿਅੰਜਨਾ ਲਈ ਬੜੇ ਹੀ ਮੌਲਿਕ, ਢੁਕਵੇਂ, ਭਾਵਪੂਰਣ, ਘਰੋਗੀ ਤੇ ਆਪ ਜਾਣੇ ਪਛਾਣੇ ਲੋਕ ਮੁਹਾਵਰਿਆਂ ਵਾਲੇ ਅਲੰਕਾਰਾਂ ਦੀ ਵਰਤੋਂ ਕੀਤੀ ਹੈ। ਯਮਕ, ਉਪਮਾਂ, ਰੂਪਕ, ਦ੍ਰਿਸ਼ਟਾਂਟ, ਪ੍ਰਾਸਰੀਰਕ, ਉਤਪ੍ਰੇਕਸ਼ਾ ਆਦਿ ਅਲੰਕਾਰਾਂ ਦੀ ਵਰਤੋਂ ਨਾਲ ਆਪਣੀ ਕਵਿਤਾ ਨੂੰ ਸ਼ਿੰਗਾਰਿਆ ਹੈ। ਮਸਾਣ, ਸੁਲਤਾਨ ਕਥੂਰੀ, ਗੰਧ, ਹਿੰਗ, ਹੰਸ, ਬਗ, ਕਮਾਦ, ਕਾਗਜ਼, ਤਿਲ, ਨਦੀ, ਰੁੱਖ, ਕੱਚਾ, ਭਾਂਡਾ, ਛੱਪਰ, ਘੜਿਆਲ, ਬੇੜਾ, ਕਾਠ, ਸ਼ਕਰ, ਖੰਡ, ਗੁੜ, ਮਾਖਿਉਂ, ਮਾਝਾ ਦੁਧ, ਬਾਲਣ, ਵਹੁਟੀ, ਵਰ, ਆਦਿ ਇਨ੍ਹਾਂ ਅਲੰਕਾਰਾਂ ਦੇ ਕੁਝ ਉਦਾਹਰਣ ਹਨ।

ਫ਼ਰੀਦ ਜੀ ਨੂੰ ਸ਼ਬਦਾਂ ਅਤੇ ਭਾਵਾਂ ਰਾਹੀਂ ਬੜੇ ਸੁੰਦਰ ਤੇ ਬੜੇ ਵਿਰਾਟ ਚਿਤਰ ਪੇਸ਼ ਕਰਨ ਦੀ ਕਾਰੀਗਰੀ ਵਿਚ ਕਮਾਲ ਹਾਸਲ ਹੈ। ਬੁਢੇਪੇ ਦੀ ਤਸਵੀਰ ਪੇਸ਼ ਕਰਨ ਲੱਗਿਆਂ ਪਤੀਣੀਆਂ ਅਖੀਆਂ, ਰੀਣੇ ਕੰਨ, ਉਮਰ ਰੂਪੀ ਖੇਤੀ ਦੇ ਪਕਣ ਕਾਰਨ ਸਰੀਰ ਵਿਚ ਪਰਿਵਰਤਨ, ਥਲ ਡੂਗਰ ਗਾਹੁਣ ਵਾਲੀਆਂ ਲੱਤਾਂ ਦੀ ਨੇੜੇ ਪਏ ਹੋਏ ਕੁੱਜੇ ਨੂੰ ਚੁੱਕਣ ਲਈ ਅਸਮਰਥਾ, ਸਰੀਰ ਦਾ ਕਮਜ਼ੋਰੀ ਕਾਰਨ ਕੰਬਣਾ, ਦੰਦ (ਚੱਬਣ), ਪੈਰ (ਚੱਲਣਾ), ਅੱਖਾਂ (ਰਤਨ), ਤੇ ਸੁਣੀਅਰ (ਕੰਨਾਂ), ਆਦਿ ਦਾ ਜੁਆਬ ਦੇ ਦੇਣਾ ਆਦਿ ਸ਼ਬਦਾਂ ਦੀ ਸਫਲ ਤੇ ਢੁਕਵੀਂ ਵਰਤੋਂ ਉਨ੍ਹਾਂ ਦੀ ਕਲਾਤਮਿਕ ਪ੍ਰਵੀਣਤਾ ਦਾ ਪ੍ਰਮਾਣ ਹੈ। ਚਿਤਰਾਂ ਦੀ ਭਰਪੂਰ ਪੇਸ਼ਕਾਰੀ ਦੇ ਹੋਰ ਵੀ ਕਈ ਨਮੂਨੇ ਆਪ ਜੀ ਦੇ ਕਲਾਮ ਵਿਚੋਂ ਪੇਸ਼ ਕੀਤੇ ਜਾ ਸਕਦੇ ਹਨ।

ਚਿਨ੍ਹਾਂ ਅਤੇ ਪ੍ਰਤੀਕਾਂ ਰਾਹੀਂ ਵੀ ਆਪ ਨੇ ਆਪਣੇ ਭਾਵਾਂ ਨੂੰ ਸਮਝਾਉਣ ਦਾ ਸਫ਼ਲ ਯਤਨ ਕੀਤਾ ਹੈ। ਮਨੁੱਖੀ ਸੁਆਸਾਂ ਲਈ ਤਿਲ, ਬੁਰਾਈ ਲਈ ਕੋਧਰਾ, ਮਨੁੱਖੀ ਜੀਵਨ ਲਈ ਨਦੀ ਕਿਨਾਰਾ, ਵਿਕਾਰਾਂ ਲਈ ਕਾਂ, ਮਨਮੁਖ ਲਈ ਬਗਲਾ, ਮੌਤ ਲਈ ਬਾਜ਼, ਅਸਥਿਰਤਾ ਲਈ ਕਸੁੰਭੜਾ, ਜਿੰਦ ਲਈ ਵਹੁਟੀ ਅਤੇ ਮੌਤ ਲਈ ਲਾੜਾ ਆਦਿ ਬੜੇ ਢੁਕਵੇਂ ਚਿੰਨ੍ਹ ਵਰਤੇ ਗਏ ਹਨ।

ਛੰਦਾਂ ਵਿਚੋਂ ਆਪ ਨੇ ਦੋਹਰਾ, ਸੋਰਠਾ, ਚੌਪਈ ਅਤੇ ਗੀਤਮਈ ਪਦਿਆਂ ਦੀ ਰਚਨਾ ਕੀਤੀ ਹੈ।

ਆਪ ਜੀ ਦੀ ਕਾਵਿ ਸ਼ੈਲੀ ਵਿਚ ਮਧੁਰਤਾ, ਸੰਗੀਤ, ਸਪੱਸ਼ਟਤਾ, ਸਾਦਗੀ, ਸਰਲਤਾ, ਗੰਭੀਰਤਾ, ਨਿਆਏਂਸ਼ੀਲਤਾ, ਰਾਗਾਤਮਿਕਤਾ, ਲੈ, ਤਾਲ, ਘਰੋਗੀ ਅਤੇ ਸਥਾਨਕ ਰੰਗਣ ਜੀਵਨ ਅਨੁਭਵ ਦੀ ਵਿਸ਼ਾਲਤਾ ਅਤੇ ਡੂੰਘਾਈ ਆਦਿ ਗੁਣਾਂ ਨਾਲ ਭਰਪੂਰ ਹੈ।

ਉਪਰੋਕਤ ਚਰਚਾ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਬਾਬਾ ਫ਼ਰੀਦ ਜੀ ਦੀ ਕਵਿਤਾ ਵਿਸ਼ੇ ਅਤੇ ਕਲਾ ਦੇ ਦੋਹਾਂ ਹੀ ਪੱਖਾਂ ਤੋਂ ਬੇਮਿਸਾਲ ਹੈ। ਇਹ ਕਵਿਤਾ ਜਿਥੇ ਬਾਬਾ ਫ਼ਰੀਦ ਜੀ ਦੀ ਉੱਚ ਰਹੱਸਮਈ ਸ਼ਖਸੀਅਤ ਦੇ ਪ੍ਰਤੱਖ ਦੀਦਾਰ ਕਰਾਉਂਦੀ ਹੋਈ ਪਾਠਕ ਨੂੰ ਮਹਾਨ ਉੱਚ ਰੂਹਾਨੀ ਖਿਤਿਆਂ ਵਲ ਪਰਵਾਜ਼ ਕਰਨ ਲਈ ਪ੍ਰੇਰਦੀ ਹੈ ਉਥੇ ਆਪਣੀ ਸੁਹਜਾਤਮਿਕ ਕਲਾ ਤੇ ਪ੍ਰਵੀਣਤਾ ਰਾਹੀਂ ਸਾਹਿਤ ਪ੍ਰੇਮੀਆਂ ਨੂੰ ਤ੍ਰਿਪਤ ਕਰਦੀ ਹੋਈ ਕਲਾ ਦੇ ਬਹੁਪੱਖੀ ਪਸਾਰਾਂ ਦੇ ਦ੍ਰਿਸ਼ਟੀਕੋਣ ਤੋਂ ਅਗਵਾਈ ਪ੍ਰਦਾਨ ਕਰਨ ਦੀ ਪੂਰਨ ਸਮਰੱਥਾ ਰੱਖਦੀ ਹੈ।

# ਬਾਬਾ ਫ਼ਰੀਦ – ਵਿਅਕਤਿਤ੍ਵ ਤੇ ਬਾਣੀ

-ਪਿਆਰਾ ਸਿੰਘ ਪਦਮ

ਪੰਜਾਬੀ ਜੀਵਨ ਵਿਚ ਤਿੰਨ ਬਜ਼ੁਰਗ ਬਾਬਿਆਂ -- ਬਾਬਾ ਗੋਰਖ, ਬਾਬਾ ਫ਼ਰੀਦ ਤੇ ਨਾਨਕ -- ਦੀ ਪ੍ਰਤਿਸ਼ਠਾ ਤੇ ਪ੍ਰਸਿੱਧਤਾ ਉਸੇ ਤਰ੍ਹਾਂ ਹੈ ਜਿਵੇਂ ਹਿੰਦੂ ਮਤ ਵਿਚ ਤਿੰਨ ਦੇਵਤਿਆਂ ਦੀ ਪੂਜਾ। ਇਹ ਤ੍ਰਿਮੂਰਤੀ ਬਿਨਾਂ ਕਿਸੇ ਮਜ਼ਬੀ ਭਿੰਨ ਭੇਦ ਦੇ ਹਰਮਨ ਪਿਆਰੀ ਤੇ ਭਾਰਤ ਭਰ ਵਿਚ ਸਤਿਕਾਰੀ ਜਾਂਦੀ ਰਹੀ ਹੈ। ਭਗਤੀ ਲਹਿਰ ਦੇ ਸੰਤਾਂ ਤੋਂ ਪਹਿਲਾਂ ਜਿਵੇਂ ਬਾਬਾ ਗੋਰਖ ਨੇ ਆਪਣੇ ਤਪ ਤਿਆਗ ਨਾਲ ਮੁਰਦਾ ਹਿੰਦੂ ਧਰਮ ਵਿਚ ਜਾਨ ਪਾ ਕੇ ਜੀਵਨ ਉੱਚਾ ਮੱਯਾਰ ਸਥਾਪਤ ਕਰ ਦਿਤਾ ਸੀ, ਤਿਵੇਂ ਜ਼ਬਰ ਜ਼ੁਲਮ ਤੇ ਅਨਿਆਇ ਨਾਲ ਬਦਨਾਮ ਇਸਲਾਮ ਨੂੰ ਮੁੜ ਸਬਰ ਸੰਤੋਖ ਮਿੱਠਤ ਤੇ ਸਹਿਨਸ਼ੀਲਤਾ ਨਾਲ ਸ਼ਿੰਗਾਰ ਕੇ ਸੁਚੇ ਰੂਪ ਵਿਚ ਪੇਸ਼ ਕਰਨਾ ਬਾਬਾ ਫ਼ਰੀਦ ਜਿਹੇ ਦਰਵੇਸ਼ਾਂ ਦਾ ਕੰਮ ਸੀ। ਉਹ ਕੇਵਲ ਆਪ ਹੀ ਉੱਚੇ ਸੁੱਚੇ ਮਹਾਂਪੁਰਸ਼ ਨਹੀਂ ਸਨ, ਸਗੋਂ ਉਹਨਾਂ ਦੇ ਮੁਰਸ਼ਦ ਤੇ ਮੁਰੀਦ ਵੀ ਬੜੀ ਪ੍ਰਤਿਭਾ ਵਾਲੇ ਹੋਏ। ਖ਼ੁਆਜਾਂ ਮੁਈਨੁੱਦੀਨ ਚਿਸ਼ਤੀ ਦੇ ਚੇਲੇ ਖ਼ੁਆਜ਼ਾ ਕੁਤਬਦੀਨ ਬਖ਼ਤਿਆਰ ਕਾਕੀ ਆਪ ਦੇ ਮੁਰਸ਼ਦ ਸਨ ਅਤੇ ਇਸੇ ਤਰ੍ਹਾਂ ਬਾਬਾ ਫ਼ਰੀਦ ਦੇ ਚੇਲੇ ਸ਼ੇਖ ਨਿਜ਼ਾਮੁੱਦੀਨ ਔਲੀਆ ਹਿੰਦ ਭਰ ਵਿਚ ਪ੍ਰਸਿਧ ਹੋਏ। ਇਸ ਤੋਂ ਬਿਨਾਂ ਸ਼ੇਖ ਜਮਾਲੁੱਦੀਨ ਹਾਂਸਵੀ, ਸ਼ੇਖ ਜ਼ਕਰੀਆ ਸਿੰਧੀ, ਸ਼ੇਖ ਬਦਰੁੱਦੀਨ ਇਸਹਾਕ, ਸ਼ੇਖ ਰੁੱਕਨਦੀਨ, ਸ਼ੇਖ ਨਜੀਬ਼ ਮਤਵੱਲੀ ਤੇ ਸ਼ੇਖ ਅਲੀ ਸਾਬਰ ਆਦਿ ਕਿਤਨੇ ਹੀ ਨਾਮੀ ਫਕੀਰ ਆਪ ਦੀ ਬਰਕਤ ਤੋਂ ਵਰੋਸਾਏ ਹੋਏ ਸਨ। ਸੂਫੀਆਂ ਦੇ ਚਿਸ਼ਤੀ ਫਿਰਕੇ ਵਿਚ ਆਪ ਦਾ ਮਰਤਬਾ ਬਹੁਤ ਉੱਚਾ ਹੈ। ਇਹ ਵਾਕ ਬਜ਼ੁਰਗ ਮੁਈਨੁੱਦੀਨ ਚਿਸ਼ਤੀ ਨੇ ਕਿਹਾ ਸੀ ਕਿ ਫ਼ਰੀਦ ਉਹ ਬਾਜ਼ ਹੈ ਜੋ ਸਿਵਾਏ ਬਹਿਸ਼ਤੀ ਸ਼ਾਖ ਦੇ ਕਿਤੇ ਆਪਣਾ ਆਲ੍ਹਣਾ ਨਹੀਂ ਬਣਾਏਗਾ ਤੇ ਇਹ ਦੀਵਾ, ਦਰਵੇਸ਼ੀ ਜਮਾਤ ਨੂੰ ਚਮਕਾਵੇਗਾ। ਅਰਬੀ ਵਿਚ ਫ਼ਰੀਦ ਦਾ ਅਰਥ ਹੈ ਲਾਸਾਨੀ। ਸਚਮੁੱਚ ਫ਼ਰੀਦ ਦੀ ਲਾਸਾਨੀ ਸ਼ਖਸੀਅਤ ਨੇ ਪੰਜਾਬ ਤੇ ਹਿੰਦ ਭਰ ਵਿਚ ਹੀ ਨਹੀਂ ਬਲਕਿ ਰਹੱਸਵਾਦੀ ਸੰਤ ਮੰਡਲ ਵਿਚ ਉੱਚੀ ਪਦਵੀ ਪਾਈ। ਅਜੇਹੇ ਗੌਰਵਮਈ ਵਿਅਕਤੀ ਦੀ ਬਾਣੀ ਦੇ ਗੌਰਵ ਨੂੰ ਕਿਵੇਂ ਵੀ ਅਣਡਿੱਠ ਨਹੀਂ ਕੀਤਾ ਜਾ ਸਕਦਾ। ਜੇ ਇਤਿਹਾਸਕ ਦ੍ਰਿਸ਼ਟੀ ਤੋਂ ਦੇਖੀਏ ਤਾਂ ਪੰਜਾਬੀ ਸਾਹਿਤ ਵਿਚ ਤਾਂ ਬਾਬਾ ਫ਼ਰੀਦ ਦੀ ਥਾਂ ਬਾਬਾ ਆਦਮ ਵਾਲੀ ਹੀ ਹੈ।

**ਜੀਵਨ**

ਸ਼ੇਖ ਫ਼ਰੀਦੁੱਦੀਨ ਮਸਊਦ ਸ਼ੱਕਰ ਗੰਜ ਦਾ ਜਨਮ ਪਿੰਡ ਕੋਠੀਵਾਲ (ਹੁਣ ਚਾਊਲੀ ਮੁਸ਼ਾਇਖ਼ਾਂ) ਜ਼ਿਲ੍ਹਾ ਮੁਲਤਾਨ ਵਿਚ ਸ਼ੇਖ ਜਮਾਲੁੱਦੀਨ ਦੇ ਘਰ ਬੀਬੀ ਕੁਰਸ਼ੂਮ ਦੇ ਉਦਰ ਤੋਂ 571 ਹਿ: (1175 ਈ.) ਵਿਚ ਹੋਇਆ।[1] ਸਿਯੱਰੁਲ ਔਲੀਆ ਦੇ ਕਰਤਾ ਨੇ ਜਨਮ ਸਾਲ 569 ਹਿ: ਅਰਥਾਤ 1173 ਈ. ਦਿੱਤਾ ਹੈ। ਮੁੱਢਲੀ

---

1. *The life and Times of Sheikh Fariduddin (p.11-12)*

ਨਿਜ਼ਾਮੀ ਸਾਹਿਬ ਨੇ ਇਸ ਪੁਸਤਕ ਦੀ ਤਿਆਰੀ ਲਈ ਸਿਯੱਰੁਲ ਔਲੀਆ, ਸਿਯੱਰੁਲ ਆਰਫੀਨ, ਅਖਬਾਰੁਲ ਅਖਯਾਰ, ਗੁਲਜ਼ਾਰਿ ਅਬਰਾਰ, ਅਖਬਾਰੁਲ ਅਸਫੀਆ, ਮਿਰਾਤੁਲ ਅਸਰਾਰ, ਮਜਮ ਦੇ ਔਲੀਆ, ਸਿਯੱਰੁਲ ਅਕਤਾਬ, ਜਵਾਹਰੇ ਫ਼ਰੀਦੀ, ਮਆਰਿਜ਼ੁਲ-ਵਿਲਾਯਤ, ਮਤਲੁਬੱਤ-ਤਾਲਬੀਨ, ਸਫੀਲਾ-ਤੁਲ-ਔਲੀਆ ਤੇ ਖ਼ਜ਼ੀਨਾਤੁੱਲ-ਅਸ਼ਫੀਆ, ਆਦਿ ਫ਼ਾਰਸੀ ਰਚਨਾਵਾਂ ਵਰਤੀਆਂ ਹਨ। ਪੰਜਾਬੀ ਵਿਚ ਫ਼ਰੀਦ ਜੀ ਦੇ ਜੀਵਨ ਬਾਰੇ ਸਭ ਤੋਂ ਪੁਰਾਣੀ ਰਚਨਾ 17ਵੀਂ ਸਦੀ ਦੀ ਗੱਦ ਕਿਰਤ 'ਮਸਲੇ ਸ਼ੇਖ ਫ਼ਰੀਦ ਕੇ' ਹੈ।

ਵਿਦਿਆ ਪਾ ਕੇ 18 ਵਰ੍ਹੇ ਦੀ ਉਮਰ ਵਿਚ ਮੁਲਤਾਨ ਚਲੇ ਗਏ, ਫਿਰ ਪੰਜ ਸਾਲ ਕੰਧਾਰ ਤਾਲੀਮ ਪਾਈ। ਖੁਆਜਾ ਕੁਤਬਦੀਨ ਬਖ਼ਤਿਆਰ ਕਾਕੀ ਨੂੰ ਮੁਲਤਾਨ ਮੁਰਸ਼ਦ ਧਾਰ ਕੇ ਕਠਿਨ ਤਪੱਸਿਆ ਅਰੰਭੀ। ਜਦ ਉਹ ਦਿੱਲੀ ਚਲੇ ਗਏ ਤਾਂ ਆਪ ਕਈ ਵਾਰ ਦਿੱਲੀ ਜਾਂਦੇ ਤੇ ਉਹਨਾਂ ਪਾਸ ਮਹੀਨਿਆਂ-ਬੱਧੀ ਠਹਿਰਦੇ। ਅਖੀਰ ਰੱਬੀ ਬੰਦਗੀ ਦੀ ਲਗਨ ਇਤਨੀ ਲੱਗੀ ਕਿ ਸਭ ਕੁਝ ਛੱਡ ਕੇ ਹਾਂਸੀ ਰਹਿਣ ਲਗ ਪਏ। ਲਗਭਗ 15-20 ਸਾਲ ਉਥੇ ਰਹੇ। ਫ਼ਰੀਦ ਜੀ ਦੀ ਸੁਯੋਗਤਾ ਤਪ ਤਿਆਗ ਨੂੰ ਦੇਖ ਕੇ ਖੁਆਜਾ ਸਾਹਿਬ (ਦੇਹਾਂਤ 1235 ਈ.) ਨੇ ਆਪਣੀ ਥਾਂ ਆਪ ਨੂੰ ਚਿਸ਼ਤੀ ਸਿਲਸਿਲੇ ਦਾ ਆਗੂ ਨੀਅਤ ਕਰ ਦਿਤਾ। ਜਦ ਆਪ ਦੀ ਮਾਨਤਾ ਵਧਣ ਲਗੀ ਤਾਂ ਹਾਂਸੀ ਛੱਡ ਕੇ ਫਿਰ ਆਪਣੇ ਪਿੰਡ ਕੋਠੀਵਾਲ ਆ ਗਏ ਇਥੋਂ ਫਿਰ ਅਜੋਧਨ ਆ ਕੇ ਰਹਿਣ ਲਗੇ ਜਿਸਦਾ ਕਿ ਹੁਣ ਨਾਮ ਪਾਕਪਟਨ ਹੈ।

ਆਪ ਦੀ ਵਿਆਪਕ ਪ੍ਰਤਿਭਾ ਵੇਖ ਕੇ ਅਜੋਧਨ ਦਾ ਕਾਜ਼ੀ ਤੇ ਕੁਝ ਹੋਰ ਪੀਰ ਫਕੀਰ ਈਰਖਾਲੂ ਹੋ ਗਏ। ਕਾਜ਼ੀ ਨੇ ਤਾਂ ਮੁਲਤਾਨ ਦੇ ਮੁਲਾਣਿਆਂ ਪਾਸ ਜਾ ਸ਼ਿਕਾਇਤ ਕੀਤੀ ਕਿ ਇਕ ਪੜ੍ਹਿਆ ਲਿਖਿਆ ਫ਼ਕੀਰ ਮਸੀਤ ਵਿਚ ਰਹਿੰਦਾ ਹੈ ਤੇ ਨਾਚ ਗਾਣੇ ਸੁਣਦਾ ਹੈ, ਕੀ ਇਹ ਜਾਇਜ਼ ਹੈ? ਜਦੋਂ ਉਹਨਾਂ ਨੂੰ ਪਤਾ ਲਗਾ ਕਿ ਈਰਖਾ-ਮਾਰਿਆ ਕਾਜ਼ੀ ਬਾਬਾ ਫ਼ਰੀਦ ਜੇਹੇ ਸੰਤ ਵਿਰੁਧ ਫਤਵਾ ਲੈਣਾ ਚਾਹੁੰਦਾ ਹੈ ਤਾਂ ਉਹਨਾਂ ਉਸ ਨੂੰ ਝਾੜ ਕੇ ਮੋੜ ਦਿਤਾ। ਇਸ ਕਾਜ਼ੀ ਨੇ ਇਕ ਤੁਰਕ ਭੇਜ ਕੇ ਆਪ ਨੂੰ ਮਾਰਨ ਦੀ ਸਾਜ਼ਸ਼ ਵੀ ਕੀਤੀ ਜੋ ਸਿਰੇ ਨਾ ਚੜ੍ਹੀ, ਇਸ ਦਾ ਜ਼ਿਕਰ ਸ਼ੇਖ ਨਿਜ਼ਾਮੁਦੀਨ ਔਲੀਆ ਨੇ ਖੁਦ ਕੀਤਾ ਹੈ।

ਬਲਬਨ ਦਾ ਭਤੀਜਾ ਸ਼ੇਰ ਖਾਂ ਮੁਲਤਾਨ ਦਾ ਸੂਬੇਦਾਰ ਸੀ। ਉਹ ਸੰਤਾਂ ਫ਼ਕੀਰਾਂ ਲਈ ਸ਼ਰਧਾ ਭਾਵ ਨਹੀਂ ਸੀ ਰਖਦਾ ਤੇ ਬਾਬਾ ਫ਼ਰੀਦ ਬਾਰੇ ਬੁਰਾ ਭਲਾ ਕਹਿੰਦਾ ਰਹਿੰਦਾ ਸੀ ਪਰੰਤੂ ਸਹਿਨਸ਼ੀਲ ਫ਼ਰੀਦ ਅਜੇਹੀਆਂ ਗੱਲਾਂ ਦਾ ਗਿਲਾ ਨਾ ਕਰਦੇ ਹੋਏ ਆਖਿਆ ਕਰਦੇ ਸਨ ਕਿ ਅਫਸੋਸ : ਤੈਨੂੰ ਮੇਰੀ ਅਵੱਸਥਾ ਦੀ ਖਬਰ ਨਹੀਂ ਤੇ ਜਦੋਂ ਪਤਾ ਵੀ ਲੱਗ ਗਿਆ ਤਾਂ ਫਿਰ ਅਫਸੋਸ ਕਰਨ ਦਾ ਵੀ ਕੀ ਫ਼ਾਇਦਾ ਹੋਵੇਗਾ :

'ਅਫਸੋਸ ਕਿ ਅਜ਼ ਹਾਲਿ ਮਨ ਤੁਰਾ ਨੇਸਤ ਖ਼ਬਰ
ਆਂ ਕਿ ਖ਼ਬਰ ਤੁਰਾ ਸ਼ਵੱਦ ਕਿ ਅਫਸੋਸ ਖੋਰੀ'

ਬਾਬਾ ਫ਼ਰੀਦ ਦਾ ਰਹਿਣ-ਸਹਿਣ ਬੜਾ ਹੀ ਸਬਰ ਸੰਤੋਖ ਤੇ ਗਰੀਬੀ ਵਾਲਾ ਸੀ। ਉਹ ਮਸਾਂ ਗੁਜ਼ਾਰਾ ਕਰਦੇ ਸਨ। ਕੱਚਾ ਕੋਠਾ, ਜੁਆਰ ਦੀ ਰੋਟੀ ਉਤੇ ਡੇਲੇ ਤੇ ਸਾਧਾਰਣ ਕੰਬਲੀ ਉਹਨਾਂ ਦੀ ਦੌਲਤ ਸੀ। ਜੋ ਖ਼ਾਨਕਾਹ ਦਾ ਚੜ੍ਹਾਵਾ ਆਉਂਦਾ ਸੀ, ਉਹ ਉਸ ਦੀ ਘਰੇਲੂ ਖਰਚਾਂ ਲਈ ਬਿਲਕੁਲ ਵਰਤੋਂ ਨਹੀਂ ਸੀ ਕਰਦੇ। "ਮਆਰਫੁਲ-ਮੁਆਰਿਫ਼" ਕ੍ਰਿਤ ਸ਼ੇਖ ਸ਼ਿਹਾਬੁੱਦੀਨ ਸੁਹਰਾਵਾਦੀ ਵਿਚ, ਜੋ ਸੂਫੀਆਂ ਵਿਚ ਇਕ ਪ੍ਰਮਾਣੀਕ ਪੁਸਤਕ ਮੰਨੀ ਗਈ ਹੈ, ਫ਼ਕੀਰ ਲਈ ਦਸ ਗੁਣ ਦੱਸੇ ਹਨ - ਤੋਬਾ, ਵਰਾ (ਪ੍ਰਹੇਜ਼) ਜ਼ੁਹਦ, ਫ਼ਕਰ, ਸਬਰ, ਸ਼ੁਕਰ, ਖਰੀਫ਼ (ਭੈ), ਰਜਾ (ਆਸ), ਤਵੱਕਲ ਤੇ ਰਿਜ਼ਾ (ਆਤਮ ਸਮਰਪਣ)। ਫ਼ਰੀਦ ਇਹਨਾਂ ਗੁਣਾਂ ਵਿਚ ਸੰਪੂਰਣ ਸੀ। ਰੋਜ਼ੇ ਰਖਣੇ, ਚਲੀਹੇ ਕੱਟਣੇ ਤੇ ਤਪ ਤਾਪਣੇ ਉਨ੍ਹਾਂ ਦਾ ਨਿਤ ਦਾ ਕਰਮ ਬਣ ਗਿਆ ਸੀ। ਪਰੰਤੂ ਬਾਵਜੂਦ ਅਜੇਹੇ ਤਪ ਤਿਆਗ ਦੇ, ਸ਼ਰ੍ਹਾ ਸ਼ਰੀਅਤ ਵਾਲੇ ਕਾਜ਼ੀ ਮੌਲਾਣੇ ਅਤੇ ਇਹਨਾਂ ਕਾਜ਼ੀਆਂ ਦੇ ਭੜਕਾਏ ਵੇਲੇ ਦੇ ਹਾਕਮ ਆਪ ਨੂੰ ਤੰਗ ਕਰਨ ਲਈ ਘੱਟ ਨਹੀਂ ਸੀ ਗੁਜ਼ਾਰਦੇ ਪਰ ਫ਼ਰੀਦ ਖਿੜੇ ਮਥੇ ਸ਼ਾਂਤੀ ਤੇ ਖਿਮਾ ਨਾਲ ਇਹ ਸਭ ਕੁਝ ਸਹਾਰਦੇ, ਰੱਬੀ ਰਜ਼ਾ ਵਿਚ ਅਡੋਲ ਰਹਿੰਦੇ ਸਨ। ਇਹ ਬਚਨ ਉਹਨਾਂ ਦੇ ਸਚੇ ਜੀਵਨ-ਤਜਰਿਬਾਂ ਦਾ ਪ੍ਰਕਾਸ਼ ਹਨ :

ਰੁਖੀ ਸੁਖੀ ਖਾਇ ਕੈ, ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ, ਨ ਤਰਸਾਏ ਜੀਉ ॥੨੯॥

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ, ਪੈਰ ਤਿਨਾ ਦੇ ਚੁੰਮਿ ॥੭॥

ਜਿਸ ਦਰਵੇਸ਼ ਦੀ ਇਤਨੀ ਮਾਨਤਾ ਹੋਵੇ, ਫਿਰ ਉਸ ਦਾ ਅਜੇਹੀ ਗੁਰਬਤ ਤੇ ਆਰਥਿਕ ਸੰਕਟ ਵਿਚ ਗੁਜ਼ਾਰਾ ਕਰਨਾ ਜਚਦਾ ਨਹੀਂ। ਬਾਬਾ ਫ਼ਰੀਦ ਨੂੰ ਕਈ ਬਾਦਸ਼ਾਹ ਤੇ ਅਮੀਰਾਂ ਵਜ਼ੀਰਾਂ ਵਲੋਂ ਜਗੀਰਾਂ ਦੀ ਪੇਸ਼ਕਸ਼ ਵੀ ਹੋਈ ਪਰ ਉਹਨਾਂ ਇਨਕਾਰ ਕਰ ਦਿਤਾ। ਬਾਦਸ਼ਾਹਾਂ ਨਾਲ ਮਿਲਵਰਤਨ ਉਹਨਾਂ ਨੂੰ ਉਕਾ ਪਸੰਦ ਨਹੀਂ ਸੀ। ਫ਼ਾਰਸੀ ਵਿਚ ਆਪਣਾ ਸ਼ੇਅਰ ਹੈ, 'ਜੇ ਤੂੰ ਫਕੀਰ ਹੈਂ ਤਾਂ ਬਾਦਸ਼ਾਹ ਤੋਂ ਦੂਰ ਹੀ ਰਹੁ ਤਾਂਕਿ ਕੋਈ ਦੂਰ ਤੇ ਆ ਕੇ ਇਹ ਨਾ ਕਹੇ ਪਰੇ ਹਟ ਜਾ। ਜੇ ਤੈਨੂੰ ਬਾਦਸ਼ਾਹ ਨਾਲ ਮੇਲ ਮੁਲਾਕਾਤ ਦੀ ਇਛਾ ਹੀ ਹੈ, ਤਾਂ ਤੂੰ 'ਆਤਮ ਮਿਲਾਪ' ਤੋਂ ਵਾਂਝਿਆਂ ਹੀ ਰਹੇਂਗਾ':

'ਤੂ ਗਦਾਈ ਦੂਰ ਬਾਸ਼ ਅਜ਼ ਬਾਦਸ਼ਾਹ
ਤਾ ਨਿਆਇਦ ਬਰ ਦਰਿ ਤੂ ਦੂਰ ਬਾਸ਼।
ਗਰ ਵਸਾਲਿ ਸ਼ਾਹ ਮੇ ਦਾਰੀ ਤਮਅ
ਅਜ਼ ਵਿਸਾਲਿ ਖ੍ਵੇਸ਼ ਤਨ ਮਹਜੂਰ ਬਾਸ਼।

ਅਰਬੀ ਵਿਚ ਹੀ ਉਹਨਾਂ ਦਾ ਇਕ ਕੌਲ ਹੈ ਕਿ ਅਸੀਂ ਰੱਬ ਦੀ ਕੀਤੀ ਵੰਡ ਤੋਂ ਸੰਤੁਸ਼ਟ ਹਾਂ, ਜਿਸ ਨੇ ਅਸਾਨੂੰ ਇਲਮ ਤੇ ਮੂਰਖਾਂ ਨੂੰ ਮਾਲ ਦੌਲਤ ਦਿਤੀ :

'ਰਜ਼ੇਨਾ ਕਿਸਮਤੁੱਲ ਜੱਬਾਰ ਫੀਨਾ
ਲਨਾਇਲਮੋਲਿੱਲੁ ਜੱਹਾਲ ਮਾਲ।'[1]

ਇਹਨਾਂ ਬਚਨਾਂ ਤੇ ਉਹਨਾਂ ਦੀ ਗਰੀਬੀ ਦੀ ਅਵਸਥਾ ਦੀ ਮੌਜੂਦਗੀ ਵਿਚ ਇਹ ਖਿਆਲ ਕਰਨਾ ਭੁੱਲ ਹੈ ਕਿ ਫ਼ਰੀਦ ਸਮਕਾਲੀ ਬਾਦਸ਼ਾਹਾਂ ਦੇ ਕਿਸੇ ਤਰ੍ਹਾਂ ਹਾਮੀ ਸਨ ਜਾਂ ਆਪ ਬੜੇ ਅਮੀਰ ਸਨ।

ਆਪ ਵਡ-ਪਰਿਵਾਰੇ ਗ੍ਰਿਸਤੀ ਪੁਰਸ਼ ਸਨ। ਆਪ ਦੀਆਂ ਦੋ ਤਿੰਨ ਸ਼ਾਦੀਆਂ ਤੇ ਅੱਠ ਬੱਚੇ - ਪੰਜ ਲੜਕੇ ਤੇ ਤਿੰਨ ਲੜਕੀਆਂ ਸਨ। ਅਲੀਅਸਗਰ ਚਿਸ਼ਤੀ ਨੇ ਜਵਾਹਰਿ ਫ਼ਰੀਦੀ ਵਿਚ ਆਪ ਦਾ ਇਕ ਵਿਆਹ ਬਲਬਨ ਦੀ ਧੀ ਨਾਲ ਬੜੀ ਸਜਧਜ ਨਾਲ ਹੋਇਆ ਦਸਿਆ ਹੈ ਪਰ ਕੋਈ ਸਮਕਾਲੀ ਲਿਖਤ ਇਸ ਦੀ ਪੁਸ਼ਟੀ ਨਹੀਂ ਕਰਦੀ।[2] ਇਹ ਜ਼ਰੂਰ ਹੈ ਕਿ ਜਦ ਬਲਬਨ ਦਿੱਲੀ ਦੇ ਤਖਤ ਤੇ ਬੈਠਣ ਲਗਾ ਤਾਂ ਉਹ ਬਰਕਤ ਲੈਣ ਲਈ ਬਾਬਾ ਫ਼ਰੀਦ ਜੀ ਦੀ ਹਜ਼ੂਰੀ ਵਿਚ ਆਇਆ ਸੀ। ਫ਼ਰੀਦ ਦੇ ਲੜਕੇ ਖੇਤੀਬਾੜੀ ਕਰਕੇ ਗੁਜ਼ਾਰਾ ਕਰਦੇ ਤੇ ਇਕ ਖੁਆਜਾ ਨਿਜ਼ਾਮੁਦੀਨ, ਸਰਕਾਰੀ ਫੌਜ ਵਿਚ ਨੌਕਰ ਵੀ ਹੋ ਗਿਆ ਸੀ। ਕੁਝ ਪੁਤਰਾਂ ਨੂੰ ਖਿਆਲ ਸੀ ਕਿ ਚਿਸ਼ਤੀ ਫਿਰਕੇ ਦੀ ਗੱਦੀ ਸਾਨੂੰ ਮਿਲ ਜਾਵੇਗੀ ਪਰ ਬਾਬਾ ਫ਼ਰੀਦ ਨੇ ਅੰਤ ਸਮੇਂ ਆਪਣਾ ਮੁਸੱਲਾ ਤੇ ਤਸਬੀ ਸੱਯਦ ਮੁਹੰਮਦ ਕਿਰਮਾਨੀ ਦੇ ਹੱਥ ਸ਼ੇਖ ਨਿਜ਼ਾਮੁਦੀਨ ਔਲੀਆ ਪਾਸ ਭੇਜ ਦਿਤੀ। ਆਖਿਰ ਪੰਜ ਮੁਹੱਰਮ 664 ਹਿਜਰੀ (15 ਅਕਤੂਬਰ 1265 ਈ.) ਨੂੰ ਪਾਕਪਟਨ ਵਿਖੇ ਆਪ ਦਾ ਦਿਹਾਂਤ ਹੋਇਆ।

### ਜੀਵਨ ਕਾਲ

ਸ਼ੇਖ ਫ਼ਰੀਦ ਦਾ ਜੀਵਨ ਕਾਲ ਗੁਲਾਮਾ ਖਾਨਦਾਨ ਦਾ ਰਾਜ-ਕਾਲ ਹੈ। ਲਾਹੌਰ ਵਿਚ ਗਜ਼ਨਵੀ ਹਕੂਮਤ ਟੁੱਟਣ ਬਾਦ ਤੇ ਦਿੱਲੀ ਵਿਚ ਰਾਜਪੂਤਾਂ ਦੀ ਹਾਰ ਕਾਰਣ ਪਹਿਲੀ ਵਾਰ ਮੁਸਲਮਾਨਾਂ ਦਾ ਦਿੱਲੀ ਉਤੇ ਕਬਜ਼ਾ ਹੁੰਦਾ ਹੈ। ਇਹ ਲੋਕ ਨਸਲੀ ਤੌਰ ਤੇ ਤੁਰਕ ਸਨ ਜੋ ਹਿੰਦੀ ਮੁਸਲਮਾਨਾਂ ਨੂੰ ਵੀ ਨੱਕ ਹੇਠ ਨਹੀਂ ਸੀ

---

1. 'ਸਿਯਰੁਲ ਔਲੀਆ' (ਅਮੀਰ ਖੁਰਦ)
2. ਖ਼ਲੀਕ ਅਹਿਮਦ ਨਿਜ਼ਾਮੀ, ਪੰਨਾ 103

ਲਿਆਉਂਦੇ, ਹਿੰਦੂਆਂ ਦਾ ਤਾਂ ਕੀ ਲਿਹਾਜ਼ ਕਰਨਾ ਸੀ। ਇਸ ਖਾਨਦਾਨ ਦੇ ਦੋ ਤਕੜੇ ਬਾਦਸ਼ਾਹ ਹੋਏ -- ਇਲਤਮਸ਼ (1211-35 ਈ.) ਤੇ ਬਲਬਨ (1265-86 ਈ.)। ਇਲਤਮਸ਼ ਨੇ 33 ਮੁਲਾਜ਼ਮਾਂ ਨੂੰ ਨੌਕਰੀ ਤੋਂ ਇਸ ਲਈ ਜਵਾਬ ਦੇ ਦਿਤਾ ਸੀ ਕਿ ਉਹ ਛੋਟੀਆਂ ਜਾਤਾਂ ਵਿਚੋਂ ਸਨ। ਸੁਲਤਾਨ ਰੁਕਨਦੀਨ ਦੇ ਅੰਗ ਰੱਖਕ ਨੇ ਕਈ ਉਘੇ ਮੁਸਲਮਾਨਾਂ ਨੂੰ ਹਿੰਦੁਸਤਾਨੀ ਹੋਣ ਕਾਰਨ ਮੌਤ ਦੇ ਘਾਟ ਉਤਾਰ ਦਿਤਾ ਸੀ। ਦਰਅਸਲ ਇਹਨਾਂ ਲੋਕਾਂ ਨੂੰ ਤੁਰਕ ਨਸਲ ਦਾ ਬੜਾ ਅਭਿਮਾਨ ਸੀ। 'ਤਾਰੀਖੇ ਫਿਰੋਜ਼ ਸ਼ਾਹੀ ਦੀ ਲਿਖਤ ਅਨੁਸਾਰ ਬਲਬਨ ਕਹਿੰਦਾ ਹੁੰਦਾ ਸੀ 'ਮੈਂ ਅਫਰਾਸੱਯਾਬ ਦਾ ਉਤਰਾਧਿਕਾਰੀ ਹਾਂ, ਮੈਂ ਕਿਸੇ ਛੋਟੀ ਜ਼ਾਤ ਦੇ ਆਦਮੀ ਨੂੰ ਉੱਚੀ ਪਦਵੀ ਤੇ ਦੇਖ ਕੇ ਰਾਜ਼ੀ ਨਹੀਂ। ਜੇ ਮੈਂ ਦੇਖ ਲਵਾਂ ਮੇਰਾ ਤਾਂ ਖ਼ੂਨ ਖੌਲਣ ਲਗ ਪੈਂਦਾ ਹੈ'।

ਇਤਿਹਾਸ ਦੇ ਪਾਠਕ ਇਹ ਵੀ ਜਾਣਦੇ ਹਨ ਕਿ ਇਸੇ ਸਮੇਂ ਚੰਗੇਜ਼ (ਦੇਹਾਂਤ 1227 ਈ.) ਤੇ ਹਲਾਕੂ (ਦੇਹਾਂਤ 1265 ਈ.) ਦੀ ਕਮਾਨ ਹੇਠ ਮੰਗੋਲਾਂ ਨੇ ਦੁਨੀਆਂ ਭਰ ਵਿਚ ਹੁਲੜ ਮਚਾਇਆ ਤੇ ਲਗਭਗ 85 ਲੱਖ ਮੁਸਲਿਮ ਤੇ ਗ਼ੈਰ ਮੁਸਲਿਮ ਨੂੰ ਕਤਲ ਕੀਤਾ। 1221 ਈ. ਵਿਚ ਉਹਨਾਂ ਸਿੰਧ, ਮੁਲਤਾਨ ਤੇ ਕਬਜ਼ਾ ਕੀਤਾ ਤੇ 1241 ਈ. ਵਿਚ ਲਾਹੌਰ ਤੇ। ਇਹ ਸਾਰੀ ਖ਼ੂਨੀ ਤਸਵੀਰ ਦਸਦੀ ਹੈ ਕਿ ਮਨੁਖੀ ਜੀਵਨ ਦੀ ਕੀ ਕਦਰ ਸੀ। ਇਸੇ ਨਫਰਤ ਤੇ ਖ਼ੂਨ ਖਰਾਬੇ ਦੇ ਬਦਨੁਮਾ ਧੱਬੇ ਮੇਟਣ ਲਈ ਰਹੱਸਵਾਦੀ ਇਹ ਸੰਦੇਸ਼ ਦੇ ਰਹੇ ਸਨ:

'ਇਕ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ' ॥੧੨੯॥

ਜਾਂ

'ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨ ਨ ਹੰਢਾਇ ॥
ਦੇਹੀ ਰੋਗ ਨ ਲਗਈ, ਪਲੈ ਸਭੁ ਕਿਛੁ ਪਾਇ' ॥੭੮॥

'ਫਵਾਇਦੁਲ ਫੁਵਾਦ (1309 ਈ.) ਦਾ ਕਰਤਾ ਅਮੀਰ ਹਸਨ ਲਿਖਦਾ ਹੈ ਕਿ ਇਕ ਵਾਰ ਕਿਸੇ ਨੇ, ਫ਼ਰੀਦ ਨੂੰ ਕੈਂਚੀ ਲਿਆ ਕੇ ਦਿਤੀ ਤਾਂ ਆਪ ਨੇ ਮੁਸਕਰਾ ਕੇ ਕਿਹਾ, ਮੈਨੂੰ ਸੂਈ ਲਿਆ ਕੇ ਦਿਓ, ਮੈਂ ਤਾਂ ਜੋੜਨ ਲਈ ਆਇਆ ਹਾਂ।' ਉਹਨਾਂ ਇਕ ਥਾਂ ਹੋਰ ਵੀ ਕਿਹਾ ਹੈ 'ਸ਼ਰਾ ਦੇ ਇਲਮ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਲੋਕਾਂ ਨੂੰ ਪਰੇਸ਼ਾਨ ਕਰੋ, ਇਸਦਾ ਅਸਲ ਮਕਸਦ ਤਾਂ ਇਹ ਹੈ ਕਿ ਇਸ ਅਨੁਸਾਰ ਅਮਲ ਕਰੋ।'

ਦੰਭੀ ਸੂਫ਼ੀ ਫ਼ਕੀਰਾਂ ਬਾਰੇ ਉਹਨਾਂ ਦਾ ਬਚਨ ਕਿਤਨੀ ਤਾੜਨਾ ਹੈ:

'ਫਰੀਦਾ ਕੰਨਿ ਮੁਸਲਾ ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ' ॥੫੦॥

## ਕਵੀ

ਅਸਾਂ ਦੇਖਿਆ ਹੈ ਕਿ ਬਾਬਾ ਫ਼ਰੀਦ ਪਿਆਰ ਤੇ ਹਮਦਰਦੀ ਨਾਲ ਡੁਲ੍ਹ ਡੁਲ੍ਹ ਪੈਂਦੀ ਪਵਿਤਰ ਮਧੁਰ ਸ਼ਖਸੀਅਤ ਸੀ। ਇਸੇ ਕਰਕੇ ਉਹਨਾਂ ਦਾ ਨਾਮ ਸ਼ੱਕਰਗੰਜ ਪ੍ਰਸਿਧ ਹੋਇਆ। ਫ਼ਕੀਰੀ ਤੇ ਕਵਿਤਾ ਨਿਖੇੜੀਆਂ ਜਾਣ ਵਾਲੀਆਂ ਨਹੀਂ। ਇਕ ਉਚਾ ਦਰਵੇਸ਼ ਜਦ ਚੁਪ ਸਮਾਧੀ ਵਿਚ ਗੜੂੰਦ ਹੁੰਦਾ ਹੈ ਤਾਂ ਉਹ ਰੂਹਾਨੀ ਨਾਦ ਸੁਣਦਾ ਹੈ। ਜਦ ਗੁਣਗੁਣਾਂਦਾ ਹੈ ਤਾਂ ਉਸਦੇ ਪਿਆਰੇ ਬਚਨ ਕਵਿਤਾ ਹੋ ਨਿਬੜਦੇ ਹਨ। ਫਾਰਸੀ ਤਜ਼ਕਰੇ ਲਿਖਣ ਵਾਲਿਆਂ ਨੇ ਬਾਬਾ ਫ਼ਰੀਦ ਜੀ ਨੂੰ ਅਰਬੀ ਫਾਰਸੀ ਤੇ ਮੁਲਤਾਨੀ ਦਾ ਕਵੀ ਦਸਿਆ ਹੈ ਤੇ ਹਵਾਲੇ ਵਜੋਂ ਉਹਨਾਂ ਦੇ ਕਈ ਸ਼ੇਅਰ ਦਿਤੇ ਹਨ।[1] ਪਰੰਤੂ ਅਰਬੀ, ਫਾਰਸੀ ਦਾ ਕੋਈ ਕਾਵਿ ਸੰਗ੍ਰਹਿ ਉਹਨਾਂ ਦਾ ਪ੍ਰਾਪਤ

---

1. *A heart over flowing with feelings of love and devotion could hardly resist its expression in verses. Baba Farid composed verses in Arabic, Persian and in some local dialects.*

ਨਹੀਂ। ਦਸਿਆ ਜਾਂਦਾ ਹੈ ਕਿ ਫਵਾਇਦੁਲ ਸਾਲਕੀਨ' ਨਾਂ ਹੇਠ ਉਹਨਾਂ ਖੁਆਜਾ ਬਖਤਿਆਰ ਕਾਕੀ ਦੇ ਬਚਨ ਸੰਗ੍ਰਹਿ ਕੀਤੇ ਸਨ। ਦੋ ਬਚਨ-ਸੰਗ੍ਰਹਿ ਰਾਹਤੁੱਲ-ਕਲੂਬ (ਸ਼ੇਖ ਨਿਜ਼ਾਮੁਦੀਨ ਔਲੀਆ) ਤੇ 'ਅਸਰਾਰੁਲ ਔਲੀਆ' (ਸ਼ੇਖ ਬਦਰੁਦੀਨ ਅਸਹਾਕ) ਆਪਦੇ ਵੀ ਮਿਲਦੇ ਹਨ ਜੋ ਉਹਨਾਂ ਦੇ ਮੁਖੀ ਚੇਲਿਆਂ ਨੇ ਇਕੱਤਰ ਕੀਤੇ। ਇਸ ਤੋਂ ਬਿਨਾਂ ਆਪ ਦੀ ਪੰਜਾਬੀ ਰਚਨਾ ਜੋ ਸਾਡੇ ਤਕ ਪਹੁੰਚੀ ਹੈ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 118 ਸਲੋਕ ਤੇ 4 ਸ਼ਬਦ ਹਨ। ਕੁਝ ਸ਼ਲੋਕ ਆਪ ਦੇ ਹੋਰ ਵੀ ਹੱਥ ਲਿਖਤਾਂ ਵਿਚ ਮਿਲਦੇ ਹਨ। ਦਰਅਸਲ ਫ਼ਰੀਦ-ਬਾਣੀ ਪੰਜਾਬੀ ਵਿਚ ਆਪਣੀ ਮਿਸਾਲ ਆਪ ਹੈ।

ਇਸ ਤੋਂ ਪਹਿਲਾਂ 'ਸਿੱਧ-ਬਾਣੀ' ਹੋਣ ਦੀ ਸੰਭਾਵਨਾ ਹੈ ਜੋ ਪੂਰੀ ਮਿਲਦੀ ਨਹੀਂ ਜਾਂ ਫਿਰ ਮਹਾਂਕਵੀ ਮਾਸਊਦ ਬਿਨ ਸਾਅਦ (ਦੇਹਾਂਤ 1130 ਈ.) ਵਰਣਨ ਯੋਗ ਨਾਂ ਹੈ, ਜਿਸ ਨੇ ਅਮੀਰ ਖੁਸਰੋ ਦੇ ਕਥਨ ਅਨੁਸਾਰ ਅਰਬੀ, ਫਾਰਸੀ ਤੇ ਹਿੰਦਵੀਂ ਤਿੰਨ ਦੀਵਾਨ ਲਿਖੇ ਸਨ।[1] ਇਹ ਹਿੰਦਵੀ ਦੀਵਾਨ ਪੰਜਾਬੀ ਹੀ ਸੀ ਪਰ ਹੁਣ ਪ੍ਰਾਪਤ ਨਹੀਂ। ਸੋ ਸਭ ਤੋਂ ਪੁਰਾਣੀ ਪ੍ਰਾਪਤ ਰਚਨਾ ਬਾਬਾ ਫ਼ਰੀਦ ਜੀ ਦੀ ਬਾਣੀ ਹੈ। ਕਈ ਵਿਦਵਾਨ ਇਹਨਾਂ ਨੂੰ ਫ਼ਰੀਦ-ਰਚਨਾ ਨਹੀਂ ਮੰਨਦੇ। ਉਹਨਾਂ ਦਾ ਖਿਆਲ ਹੈ ਕਿ ਇਹ ਸ਼ਲੋਕ, ਫ਼ਰੀਦ ਗੱਦੀ ਤੋਂ ਤੇਰਵੀਂ ਥਾਂ ਬੈਠਣ ਵਾਲੇ ਸ਼ੇਖ ਇਬ੍ਰਾਹੀਮ ਰਚਿਤ ਹਨ ਪਰ ਇਹ ਗੱਲ ਮੰਨਣ ਯੋਗ ਨਹੀਂ ਕਿ ਉਹ ਫ਼ਰੀਦ ਦਾ ਨਾਂ ਵਰਤ ਕੇ ਬਾਣੀ ਲਿਖਦੇ। ਫਿਰ ਗੁਰੂ ਸਾਹਿਬ ਨੂੰ ਵੀ ਕੀ ਲੋੜ ਸੀ ਕਿ ਉਹ ਕਿਸੇ ਦੀ ਰਚਨਾ ਕਿਸੇ ਹੋਰ ਦੇ ਨਾਂ ਨਾਲ ਮਨਸੂਬ ਕਰਦੇ। ਦੂਸਰੇ ਫਾਰਸੀ ਤਜ਼ਕਰੇ ਲਿਖਣ ਵਾਲਿਆਂ ਜਿਸ ਵਿਚ 'ਸਿਯਰਲ ਔਲੀਆ' ਤੇ 'ਜਵਾਹਰਿ ਫ਼ਰੀਦੀ' ਆਦਿ ਸ਼ਾਮਲ ਹਨ, ਨੇ ਬਾਬਾ ਫ਼ਰੀਦ ਦੇ ਇਕ ਇਕ ਦੋ ਦੋ ਪੰਜਾਬੀ[2] ਸ਼ਲੋਕਾਂ ਦੀ ਵੰਨਗੀ ਦਿਤੀ ਹੈ ਜੋ ਸਿੱਧ ਕਰਦੀ ਹੈ ਕਿ ਉਹ ਫਾਰਸੀ, ਅਰਬੀ ਤੋਂ ਇਲਾਵਾ ਪੰਜਾਬੀ ਵਿਚ ਵੀ ਬਾਣੀ ਰਚਦੇ ਸਨ। ਵੱਡੀ ਦਲੀਲ ਇਹ ਵੀ ਦਿਤੀ ਜਾਂਦੀ ਹੈ ਕਿ ਤੇਰ੍ਹਵੀਂ ਸਦੀ ਵਿਚ ਪੰਜਾਬੀ ਬੋਲੀ ਦਾ ਇਤਨਾ ਨਿਖਰਵਾਂ ਰੂਪ ਨਹੀਂ ਸੀ ਬਣਿਆ ਜਿਤਨਾ ਫ਼ਰੀਦ ਬਾਣੀ ਤੋਂ ਜ਼ਾਹਰ ਹੈ ਪਰ ਪੁਸ਼ਟੀ ਲਈ ਇਹ ਸੱਜਣ ਇਹ ਨਹੀਂ ਦੱਸ ਸਕੇ ਕਿ ਆਖਰ ਉਸ ਸਮੇਂ ਕਿਹੋ ਜੇਹਾ ਅਨਿਖਰਵਾਂ ਰੂਪ ਮੌਜੂਦ ਸੀ ਜਿਸ ਨਾਲ ਟਾਕਰਾ ਕੀਤਾ ਜਾ ਸਕੇ। ਹਾਂ ਅਜੇਹਾ ਮੰਨਣ ਤੋਂ ਸਾਨੂੰ ਸੰਕੋਚ ਨਹੀਂ ਕਿ ਜਦ ਢਾਈ ਕੁ ਸੌ ਵਰੇ ਬਾਅਦ ਸ਼ੇਖ ਇਬ੍ਰਾਹੀਮ ਜਾਂ ਕਿਸੇ ਹੋਰ ਰਾਹੀਂ ਗੁਰੂ ਨਾਨਕ ਸਾਹਿਬ ਪਾਸ ਇਹ ਬਾਣੀ ਪਹੁੰਚੀ ਤਾਂ ਇਸ ਵਿਚ ਭਾਸ਼ਾਈ ਨੁਕਤੇ ਤੋਂ ਜ਼ਰੂਰ ਕੁਝ ਨਾ ਕੁਝ ਪਰਿਵਰਤਨ ਹੋ ਗਿਆ ਸੀ ਜਿਵੇਂ ਕਿ ਬਹੁਤੀ ਪ੍ਰਸਿੱਧ ਤੇ ਪ੍ਰਚਲਤ ਰਚਨਾ ਦਾ ਲੋਕ-ਕੰਠ ਦੀ ਛੁਹ ਸਦਕੇ ਹੁੰਦਾ ਹੈ।

## ਫ਼ਰੀਦ ਬਾਣੀ

ਬਾਬਾ ਫ਼ਰੀਦ ਦੀ ਬਾਣੀ ਪੰਜਾਬੀ ਅਧਿਆਤਮਕਤਾ ਦੀ ਪੁਰਾਣੀ ਯਾਦਗਾਰੀ ਪਵਿਤਰ ਨਿਸ਼ਾਨੀ ਹੈ। ਇਸ ਦਰਵੇਸ਼ ਬਾਬੇ ਦੀ ਜ਼ਬਾਨੀ ਪੰਜਾਬ ਦੀ ਭਾਸ਼ਾ ਨਵੀਆਂ ਸੁਰਾਂ ਵਿਚ ਬੋਲਦੀ ਸੁਣਾਈ ਦਿੰਦੀ ਹੈ। ਮਹਾਤਮਾ ਬੁਧ ਦਾ ਸੁੱਚਾ ਸ਼ਿਸ਼ਟਾਚਾਰ, ਬਾਬੇ ਗੋਰਖ ਦਾ ਤਪ ਤਿਆਗ, ਹਜ਼ਰਤ ਮੁਹੰਮਦ ਸਾਹਿਬ ਦਾ ਸਬਰ ਸੰਤੋਖ ਤੇ ਭਾਰਤੀ ਢੰਗ ਦੀ ਪ੍ਰੇਮਾ ਭਗਤੀ ਇਸ ਦਾ ਮੂਲ ਆਧਾਰ ਹੈ। ਸਭ ਤੋਂ ਵਧ ਵਿਸ਼ੇਸ਼ਤਾ ਵਾਲੀ ਗੱਲ ਇਹ ਹੈ ਕਿ ਇਹ ਬੰਦਗੀ, ਇਹ ਫ਼ਕੀਰੀ, ਇਹ ਗਿਆਨ, ਇਹ ਸਿਖਿਆ ਪੰਜਾਬੀ ਰੰਗ ਢੰਗ ਵਿਚ ਉਘੜਦੀ ਤੇ ਆਪਣੀ ਨਿਵੇਕਲੀ ਝਲਕ ਦਿਖਾਈ ਦਿੰਦੀ ਹੈ। ਹਿੰਦੁਸਤਾਨੀ ਵੇਦਾਂਤ ਤੇ ਇਸਲਾਮੀ ਸੂਫ਼ੀਵਾਦ ਦਾ ਇਹ ਇਕ ਅਨੋਖਾ ਸੰਗਮ ਹੈ। ਨਾਂ ਤਾਂ ਇਸ ਵਿਚ ਵੇਦਾਂਤ ਵਾਲੀ ਰਸਹੀਣਤਾ ਹੈ ਤੇ ਨਾ ਹੀ ਸੂਫ਼ੀਆਂ ਵਾਲੀ ਮਰਯਾਦਾ-ਤੋੜ ਬੇਪਰਵਾਹੀ ਸਗੋਂ ਦੋਹਾਂ ਦਾ ਸੁਜਿੰਦ ਭਾਗ ਇਕ ਬਲਵਾਨ ਰੂਪ ਵਿਚ ਉਜਾਗਰ ਹੋਇਆ ਹੈ। ਬਾਵਜੂਦ

1. ਵੇਰਵੇ ਲਈ ਦੇਖੋ ਮੇਰੀ ਪੁਸਤਕ 'ਪੰਜਾਬੀ ਬੋਲੀ ਦਾ ਇਤਿਹਾਸ' ਪੰਃ *165-168*
2. ਇਲਾਵਾ ਬਰੀਂ ਅਸਆਰਿ ਫਾਰਸੀ, ਊਰਾ ਦਰ ਜਬ ਨੇ ਮੁਲਤਾਨੀ ਅਸ਼ਆਰ ਸ਼ੀਰੀਂ ਵਾ ਰਵਾਂ ਅਸਤ (ਸਿਯਰੁਲ ਔਲੀਆ)

ਮੁਸਲਮ ਮਿਸ਼ਨਰੀ ਹੋਣ ਦੇ ਫ਼ਰੀਦ-ਬਾਣੀ ਐਸੀ ਹੈ ਜਿਸ ਵਿਚ ਨਾ ਹਿੰਦਵਾਣੀ ਕਰਮਾਂ ਦਾ ਨਿਖੇਧ ਹੈ ਤੇ ਨਾ ਹੀ ਮੁਸਲਮਾਨੀ ਕਰਮ ਧਰਮ ਦਾ ਵਿਧਾਨ। ਇਕ ਸਾਂਝਾ ਜਿਹਾ ਸੁਨੇਹਾ ਹੈ, ਜੋ ਇਕ ਪਰਮ-ਮਿੱਠਾ ਮਨੁੱਖ ਦੂਜੇ ਮਨੁੱਖਾਂ ਨੂੰ ਦੇ ਰਿਹਾ ਹੈ। ਉਹ ਸ਼ੇਖ ਹੈ ਚੂੰਕਿ ਸਾਰੀ ਮੁਸਲਮਾਨੀਅਤ ਉਸ ਨੂੰ ਧਾਰਮਿਕ ਆਗੂ ਮੰਨ ਕੇ ਪੂਜਦੀ ਹੈ। ਉਹ ਬਾਬਾ ਹੈ, ਚੂੰਕਿ ਸਾਰੇ ਪੰਜਾਬੀ, ਬਿਨਾਂ ਕਿਸੇ ਸੰਪ੍ਰਦਾਈ ਵਿਤਕਰੇ ਦੇ ਉਸ ਲਈ ਸ਼ਰਧਾ ਰਖਦੇ ਹਨ। ਉਹ ਮਿੱਠਤ ਦਾ ਭੰਡਾਰ-ਸ਼ੱਕਰਗੰਜ ਹੈ ਚੂੰਕਿ ਉਸ ਦੀ ਜ਼ਬਾਨ ਦੀ ਮਿਠਾਸ ਤੇ ਮਨੋਹਰ ਸ਼ਕਸੀਅਤ ਦੇ ਦੈਵੀ ਪ੍ਰਭਾਵ ਨੇ ਸਭ ਦਾ ਮਨ ਮੋਹਿ ਲਿਆ ਹੈ।

ਕੁਝ ਵਿਦਵਾਨਾਂ ਨੇ ਇਹ ਕਹਿਣ ਦੀ ਭੁੱਲ ਕੀਤੀ ਹੈ ਕਿ ਫ਼ਰੀਦ ਉੱਚੇ ਦਰਜੇ ਦਾ ਸੂਫ਼ੀ ਨਹੀਂ ਕਿਉਂਕਿ ਉਹ ਬੁਲ੍ਹੇ ਵਾਂਗ ਸ਼ਰ੍ਹਾ ਸ਼ਰੀਅਤ ਵਿਰੁਧ ਖੁਲ੍ਹਾ ਹੋ ਕੇ ਨਹੀਂ ਬੋਲਦਾ। ਅਰਅਸਲ ਸੂਫ਼ੀ ਤੇ ਕੱਟੜ ਸ਼ਰਈ ਵਿਚ ਉਤਨਾ ਹੀ ਭੇਦ ਹੈ ਜਿਤਨਾ ਅਕਬਰ ਤੇ ਔਰੰਗਜ਼ੇਬ ਵਿਚ। ਜੇਕਰ ਵੇਖਿਆ ਜਾਵੇ ਤਾਂ ਉਹ ਬੁਲ੍ਹੇ ਆਦਿ ਤੋਂ ਕਿਤੇ ਵਧੇਰੇ ਵੱਡਾ ਤੇ ਗੰਭੀਰ ਸ਼ਖਸੀਅਤ ਦਾ ਮਾਲਕ ਸੂਫ਼ੀ ਹੈ, ਜੋ ਮਰਯਾਦਾ ਦਾ ਉਲੰਘਣ ਨਾ ਕਰਕੇ ਵੀ ਭੇਖ ਨੂੰ ਰੱਦ ਸਕਦਾ ਹੈ। ਕੀ ਹੋਇਆ ਜੇ ਉਸਨੇ ਜ਼ਿੰਦਗੀ ਦੀ ਮਰਯਾਦਾ ਨਿਭਾਉਣ ਦੀ ਪ੍ਰੇਰਨਾ ਕੀਤੀ ਪਰੰਤੂ ਦਿਖਾਵੇ ਦੀ ਸ਼ਰ੍ਹਾ ਸ਼ਰੀਅਤ ਦੀ ਤਾਂ ਉਹ ਖੁਲ੍ਹੀ ਨਿਖੇਧੀ ਕਰਦਾ ਹੈ। ਉਸ ਦੀ ਨਜ਼ਰ ਵਿਚ ਮੋਢੇ ਮੁਸੱਲਾ ਤੇ ਗਲ ਸੂਫ ਪਾਉਣ ਨਾਲ ਫ਼ਕੀਰੀ ਨਹੀਂ ਆ ਜਾਂਦੀ, ਸਗੋਂ ਦਿਲ ਅੰਦਰ ਦੈਵੀ ਪ੍ਰਕਾਸ਼ ਦੀ ਹੋਂਦ ਉਸ ਦੀ ਪਹਿਲੀ ਸ਼ਰਤ ਹੈ।

ਸੱਚੀ ਗੱਲ ਤਾਂ ਇਹ ਹੈ ਕਿ ਇਤਿਹਾਸਕ ਪ੍ਰਸੰਗ ਵਿਚ ਫ਼ਰੀਦ-ਬਾਣੀ ਦੀ ਇਕ ਸੂਫ਼ੀ ਦੇ ਕਲਾਮ ਨਾਲੋਂ ਵੀ ਵਧੇਰੇ ਮਹੱਤਤਾ ਹੈ। ਜਿਵੇਂ ਪਿਛਲੇ ਜ਼ਮਾਨੇ ਬ੍ਰਾਹਮਣੀ ਕਰਮ ਕਾਂਡ ਨੇ ਯੱਗਾਂ ਦਾ ਅਡੰਬਰ ਰਚਾ ਕੇ ਪਸ਼ੂਆਂ ਦਾ ਬਲੀਦਾਨ ਦੇ ਕੇ ਖੂਨੀ ਧਾਰਾ ਵਹਾ ਦਿਤੀ ਸੀ ਤੇ ਮਹਾਤਮਾ ਬੁਧ ਨੇ 'ਅਹਿੰਸਾ ਪਰਮੋ ਧਰਮਾ' ਦਾ ਸੁਨੇਹਾ ਦੇ ਕੇ ਇਸ ਧਰਮ ਦੇ ਨਾਂ ਤੇ ਬਲਦੀ ਅੱਗ ਨੂੰ ਸ਼ਾਂਤ ਕੀਤਾ ਸੀ, ਤਿਵੇਂ ਇਸਲਾਮ ਦੇ ਨਾਂ ਤੇ ਰਾਜਨੀਤਕ ਸੁਆਰਥੀਆਂ ਦੀ ਖੂਨੀ ਤਲਵਾਰ ਨੇ ਜੋ ਕਲੰਕ ਦਾ ਟਿੱਕਾ ਆਪਣੇ ਮੱਤ ਦੇ ਮੱਥੇ ਲਾ ਲਿਆ ਸੀ, ਉਸ ਨੂੰ ਧੋਣਾ ਬਾਬਾ ਫ਼ਰੀਦ ਵਰਗੇ ਫ਼ਕੀਰਾਂ ਦਾ ਕੰਮ ਸੀ।

ਸਾਡੇ ਲਈ ਇਹ ਪ੍ਰਸੰਨਤਾ ਤੇ ਮਾਣ ਵਾਲੀ ਗੱਲ ਹੈ ਕਿ ਅੱਜ ਤੋਂ ਸਤ ਸੌ ਵਰ੍ਹੇ ਪਹਿਲਾਂ ਉਸ ਮਹਾਨ ਫ਼ਕੀਰ ਨੇ ਆਪਣੇ ਕੋਮਲ ਤੇ ਸੁਨੱਖੇ ਭਾਵਾਂ ਦੇ ਪ੍ਰਗਟਾਉ ਲਈ ਪੰਜਾਬੀ ਭਾਸ਼ਾ ਨੂੰ ਚੁਣਿਆਂ, ਜਦੋਂ ਕਿ ਉਹ ਅਰਬੀ ਫਾਰਸੀ ਦਾ ਵੀ ਚੰਗਾ ਆਲਮ ਸੀ। ਪੰਜਾਬੀ ਸਾਹਿਤ ਸੂਫ਼ੀਆਂ ਫ਼ਕੀਰਾਂ ਤੇ ਗੁਰੂਆਂ ਭਗਤਾਂ ਦਾ ਸਾਹਿਤ ਹੈ। ਸਾਈਂ ਲੋਕਾਂ ਦੀ ਅਸ਼ੀਰਵਾਦ ਨਾਲ ਇਸਦਾ ਲਾਲਣ ਪਾਲਣ ਹੋਇਆ ਹੈ ਤੇ ਬਾਬਾ ਫ਼ਰੀਦ ਦੇ ਸ਼ਲੋਕ ਇਸ ਗੱਲ ਦਾ ਪਰਤੱਖ ਪ੍ਰਮਾਣ ਹਨ।

ਪ੍ਰਾਕ੍ਰਿਤ ਵਿਚ ਗਾਥਾ, ਅਪਭ੍ਰੰਸ਼ ਵਿਚ ਦੂਹਾ ਤੇ ਸੰਸਕ੍ਰਿਤ ਵਿਚ ਸਲੋਕ ਨੂੰ ਵਿਸ਼ੇਸ਼ ਪ੍ਰਸਿਧੀ ਪ੍ਰਾਪਤ ਰਹੀ ਹੈ। ਪਰੰਤੂ ਬਾਵਜੂਦ ਕਈ ਭਾਸ਼ਾ-ਪਰਿਵਰਤਨਾਂ ਤੇ ਸਾਹਿਤਕ ਰੂਪਾਂ ਦੀਆਂ ਅਦਲਾ-ਬਦਲੀਆਂ ਦੇ ਸੰਸਕ੍ਰਿਤ ਦੀ ਜਨਮ-ਭੂਮੀ ਪੰਜਾਬ ਵਿਚ, ਸ਼ਲੋਕ ਦੀ ਆਤਮਾ ਮਰ ਨਹੀਂ ਸਕੀ। ਕਦੇ ਦੋਹਰੇ, ਕਦੀ ਸੱਦ, ਕਦੀ ਕਲੀ ਦੇ ਨਾਂ ਹੇਠ ਇਹ ਬਾਰ ਬਾਰ ਉਭਰਦੀ ਰਹੀ ਹੈ। ਇਉਂ ਮਲੂਮ ਹੁੰਦਾ ਹੈ ਜਿਵੇਂ ਪਵਿਤਰ ਧਾਰਮਿਕ ਬਚਨਾਂ ਨੂੰ 'ਸ਼ਲੋਕ' ਨਾਮ ਨਾਲ ਪੁਕਾਰਨਾ ਹੀ ਠੀਕ ਸਮਝਿਆ ਜਾਂਦਾ ਹੈ। ਇਹ ਦੋਹਰਾ ਰੂਪ ਸ਼ਲੋਕ ਇਸ ਗੱਲ ਦੀ ਗਵਾਹੀ ਹੈ ਕਿ ਸਾਡੀਆਂ ਜ਼ਬਾਨਾਂ ਦਾ ਸਾਹਿਤਕ ਵਿਕਾਸ, ਅਪਭ੍ਰੰਸ਼ਾਂ ਵਿਚੋਂ ਹੋਇਆ ਹੈ, ਤੇ ਇਹ ਪੰਜਾਬੀਆਂ ਦੀਆਂ ਮੰਜਮੀ ਤੇ ਸੰਜਮੀ ਸਾਹਿਤਕ ਰੁਚੀਆਂ ਨੂੰ ਦਰਸਾਉਂਦਾ ਹੈ। ਬਾਬਾ ਫ਼ਰੀਦ ਦੀ ਕਾਵਿ ਸ਼ੈਲੀ ਇਸ ਸੰਜਮ ਦੀ ਖੂਬਸੂਰਤ ਮਿਸਾਲ ਹੈ।

ਸੰਸਕ੍ਰਿਤ ਕਾਵਿ ਦੀ ਉਤਪਤੀ ਬਾਰੇ ਇਕ ਰੌਚਕ ਕਥਾ ਪ੍ਰਚਲਤ ਹੈ ਕਿ ਇਸ ਦੇ ਆਦਿ ਕਵੀ ਰਿਸ਼ੀ

ਬਾਲਮੀਕਿ ਦੀ ਕਾਵਿਧਾਰਾ ਦਾ ਸ੍ਰੋਤ ਵਿਛੜੇ ਕੂੰਜਾਂ ਦੇ ਜੋੜੇ ਦੀ ਕੂਕ ਪੁਕਾਰ ਸੁਣ ਕੇ ਪ੍ਰਵਾਹਿਤ ਹੋਇਆ ਸੀ। ਸ਼ਿਕਾਰੀ ਦੇ ਘਾਇਲ ਕੀਤੇ ਤੜਫਦੇ ਪੰਛੀ ਨੂੰ ਤੱਕ ਕੇ ਰਿਸ਼ੀ ਦਾ ਕੋਮਲ ਹਿਰਦਾ ਦ੍ਰਵ ਉਠਿਆ ਤੇ ਕਵਿਤਾ ਦੇ ਰੂਪ ਵਿਚ ਬਹਿਣ ਲੱਗਾ। ਬਾਬਾ ਫ਼ਰੀਦ ਦੇ ਅੰਦਰੋਂ ਜੋ ਕਾਵਿਧਾਰਾ ਫੁੱਟੀ, ਉਸ ਦਾ ਕਾਰਨ ਵੀ ਇਹੋ ਤੜਪ ਸੀ ਕਿਉਂਕਿ ਇਸ ਤੜਪ ਜਾਂ ਸੋਜ਼ ਬਿਨਾਂ ਅੰਦਰਲੇ ਭਾਵਾਂ ਦਾ ਸੋਨਾ ਪਿਘਲਾਇਆ ਨਹੀਂ ਜਾ ਸਕਦਾ। ਤੜਪ ਦਾ ਦੂਸਰਾ ਨਾਂ ਬ੍ਰਿਹੋਂ ਹੈ ਤੇ ਬ੍ਰਿਹੋਂ ਹੀਣ ਹਿਰਦਾ ਕਬਰਸਤਾਨ ਹੈ ਤੇ ਕਬਰ ਕਦੀ ਵੀ ਕੋਈ ਗੀਤ ਨਹੀਂ ਗਾ ਸਕਦੀ। ਫ਼ਰੀਦ ਜੀ ਦਾ ਆਪਣਾ ਕੌਲ ਹੈ :

‘ਬਿਰਹਾ ਬਿਰਹਾ ਆਖੀਐ, ਬਿਰਹਾ ਤੂੰ ਸੁਲਤਾਨ ॥
ਜਿਤੁ ਤਨਿ ਬਿਰਹੁ ਨ ਊਪਜੈ; ਸੋ ਤਨਿ ਜਾਣ ਮਸਾਨੁ’ ॥੩੬॥

ਭਾਵੇਂ ਬਾਬਾ ਫ਼ਰੀਦ ਤੋਂ ਪਹਿਲਾਂ ਵੀ ਭੱਟਾਂ, ਢਾਡੀਆਂ ਤੇ ਜੋਗੀਆਂ ਨਾਥਾਂ ਨੇ ਆਪਣੀ ਤਰ੍ਹਾਂ ਦੀ ਰਚਨਾ ਰਚੀ ਸੀ। ਢਾਡੀ ਲੋਕ ਆਪਣੇ ਮਾਲਕਾਂ ਦੀ ਤੇ ਸੂਰਮਿਆਂ ਦੀ ਕੀਰਤੀ ਗਾਉਂਦੇ ਤੇ ਤਿਆਗੀ ਜੋਗੀ ਆਪਣੇ ਸੂੰਨਵਾਦੀ ਫਲਸਫਾ ਤੇ ਅਸ਼ਟਾਂਗ ਜੋਗ ਦੀ ਚਰਚਾ ਛੰਦਾਂ ਵਿਚ ਕਰਦੇ ਸਨ। ਪਰੰਤੂ ਫ਼ਰੀਦ ਵਾਂਗ ਉਹਨਾਂ ਦਾ ਵਿਛੋੜੇ ਵਿਚ ਅੰਗ ਅੰਗ ਮੁੜ ਨਹੀਂ ਸੀ ਜਾਂਦਾ ਤੇ ਨਾ ਹੀ ਕਾਲੀ ਕੋਇਲ ਵਾਂਗ ਉਹਨਾਂ ਦਾ ਆਪਾ ਪ੍ਰੀਤਮ ਬ੍ਰਿਹੋਂ ਦ ਸੋਜ਼ ਨਾਲ ਸੜਿਆ ਸੀ। ਇਹੋ ਕਾਰਣ ਹੈ ਕਿ ਉਹ ਕੰਦਰਾਵਾਸੀ ਰੁੱਖੇ ਲੋਕ, ਰਸੀਲੀ ਕਵਿਤਾ ਨਹੀਂ ਰਚ ਸਕੇ, ਕੇਵਲ ਤੁਕਬੰਦੀ ਹੀ ਕਰਦੇ ਰਹੇ। ਬਾਬਾ ਫ਼ਰੀਦ ਅੰਦਰ ਇਹ ਚਿਣਗ ਮੌਜੂਦ ਸੀ। ਉਹਨਾਂ ਨੇ ਉਸ ਜਜ਼ਬੇ ਹੇਠ ਪੰਜਾਬੀ ਵਿਚ ਆਪਣਾ ਸੂਫ਼ੀ ਕਾਵਿ ਗਾਇਆ। ਇਸੇ ਕਰਕੇ ਇਸ ਬਾਣੀ ਨੂੰ ਜਿਤਨੀ ਲੋਕ ਪ੍ਰਿਯਤਾ ਮਿਲੀ, ਇਤਨੀ ਇਸ ਤੋਂ ਪਹਿਲਾਂ ਰਚੀ ਪੰਜਾਬੀ ਜੋਗੀਆਂ ਦੀ ਰਚਨਾ ਨੂੰ ਕਦੰਤ ਨਸੀਬ ਨਾ ਹੋਈ।

# ਜਨਮ ਸਾਖੀਆਂ ਵਿਚ ਬਾਬਾ ਫ਼ਰੀਦ ਦੇ ਹਵਾਲੇ

-ਪ੍ਰੋ. ਪ੍ਰਕਾਸ਼ ਸਿੰਘ

## ਪੁਰਾਤਨ ਜਨਮ ਸਾਖੀ ਵਿਚ ਬਾਬਾ ਫ਼ਰੀਦ ਦਾ ਜ਼ਿਕਰ

--੧--

'ਪੁਰਾਤਨ ਜਨਮ ਸਾਖੀ' ਦੀ ਅਠਾਈਵੀਂ ਸਾਖੀ[1] ਵਿਚ ਸ੍ਰੀ ਗੁਰੂ ਨਾਨਕ ਦੇਵ ਆਸਾ ਦੇਸ਼[2] ਵਿਚ ਪਹੁੰਚੇ ਹਨ। ਉਥੇ ਉਹ ਜੰਗਲ ਵਿਚ 'ਸ਼ੇਖ ਫ਼ਰੀਦ' ਨੂੰ ਮਿਲਦੇ ਹਨ। ਇਥੇ ਕੁਦਰਤੀ ਤੌਰ ਤੇ ਇਹ ਸ਼ੰਕਾ ਉਤਪੰਨ ਹੁੰਦੀ ਹੈ ਕਿ ਗੁਰੂ ਨਾਨਕ ਦੇਵ ਜੋਕਿ 1469 ਤੋਂ 1539 ਈ. ਤਕ ਵਿਚਰੇ ਉਹ ਸ਼ੇਖ ਫ਼ਰੀਦ (1173-1265 ਈ.) ਨੂੰ ਕਿਵੇਂ ਮਿਲੇ? ਇਹ ਸ਼ੰਕਾ ਨਵਿਰਤ ਕਰਨ ਲਈ 'ਪੁਰਾਤਨ ਜਨਮ ਸਾਖੀ' ਵਿਚ ਹੇਠ ਲਿਖਿਆ ਫੁਟ ਨੋਟ[3] ਦਿਤਾ ਹੈ :

"ਇਹ ਸੱਜਨ ਸ਼ੇਖ ਫ਼ਰੀਦ ਸਾਨੀ ਹੀ ਜਾਪਦਾ ਹੈ, ਜਿਸਦਾ ਨਾਮ ਸ਼ੇਖ ਬ੍ਰਹਮ ਕਰਕੇ ਸਾਖੀਆਂ ਵਿਚ ਆਉਂਦਾ ਹੈ। ਅਗੇ ਚਲਕੇ ਸਾਖੀ 32[4] ਵੀ ਇਸ ਸ਼ੇਖ ਬ੍ਰਹਮ ਨਾਲ ਹੋਈ ਹੈ। ਜੇ ਦੋਵੇਂ ਸਾਖੀਆਂ ਇਕੋ ਫ਼ਕੀਰ ਨਾਲ ਹੋਈਆਂ ਹਨ ਤਾਂ ਲੇਖਕ ਨੇ ਸਾਖੀਆਂ ਵਿਚ ਵਿਥ ਭੁਲ ਕੇ ਪਾਈ ਹੈ, ਦੋਇ ਇਕ ਹੋਰ ਚਾਹੀਦੀਆਂ ਸਨ, ਯਾ ਦੂਸਰੀ ਸਾਖੀ ਪਹਿਲੀ ਮੁਲਾਕਾਤ ਦਾ ਫਲ ਦੇਖਣ ਲਈ ਸੀ, ਜੈਸਾ ਕਿ -- ਭਾਈ ਮਨੀ ਸਿੰਘ ਦੀ ਸਾਖੀ ਵਿਚ ਦੁਇ ਮੁਲਾਕਾਤਾਂ ਸ਼ੇਖ ਬ੍ਰਹਮ ਨਾਲ ਦੱਸੀਆਂ ਹਨ, ਅਰ ਦੂਸਰੀ ਮੁਲਾਕਾਤ ਦੇ ਪਹਿਲੇ ਲਿਖਿਆ ਹੈ :

"ਬਾਬੇ ਕਹਿਆ, 'ਮਰਦਾਨਿਆਂ ਪਟਣ ਅਸਾਂ ਨੇ ਜਾਣਾ ਹੈ, ਕਿਉਂਕਿ ਸ਼ੇਖ ਬ੍ਰਹਮ ਨੂੰ ਉਪਦੇਸ਼ ਕੀਤਾ ਸੀ ਸੋ ਦੇਖਾਂ ਉਸ ਨੂੰ ਉਪਦੇਸ਼ ਚਿਤ ਏ ਕਿ ਵਿਸਰ ਗਿਆ ਹੈ।"

"ਇਹ ਵੀ ਮੁਮਕਿਨ ਹੈ ਕੋਈ ਹੋਰ ਫ਼ਕੀਰ ਆਸਾ ਦੇਸ਼ ਵਿਚ ਫ਼ਰੀਦ ਲਕਬ ਵਾਲਾ ਹੋਵੇ ਤੇ ਉਹ ਪਹਿਲੇ ਫ਼ਰੀਦ ਦੀ ਬਾਣੀ ਦਾ ਜਾਣੂੰ ਹੋਵੇ। ਇਹ ਖਯਾਲ ਕਰਨਾ ਕਿ ਇਸ ਜਨਮ ਸਾਖੀ ਦੇ ਕਰਤਾ ਨੂੰ ਸ਼ੇਖ ਫ਼ਰੀਦ ਦੇ ਪਹਿਲੇ ਹੋ ਗੁਜ਼ਰਨ ਦੀ ਖ਼ਬਰ ਨਹੀਂ ਸੀ, ਭੁਲ ਹੋਵੇਗੀ, ਕਿਉਂਕਿ ਸਾਖੀ ਬੱਤੀ (32) ਵਿਚ ਉਹ ਸਾਫ ਲਿਖਦਾ ਹੈ ਕਿ 'ਪਟਨ ਦਾ ਪੀਰ ਸ਼ੇਖ ਫ਼ਰੀਦ

---

1. ਪੁਰਾਤਨ ਜਨਮ ਸਾਖੀ, ਸੰਪਾਦਿਤ ਭਾ: ਵੀਰ ਸਿੰਘ, ਪਹਿਲੀ ਵੇਰ, 1927, ਪੰਨਾ 70 ਤੋਂ 78 ਤੱਕ।
2. ਆਸਾ ਦੇਸ਼ ਕਿਥੇ ਹੈ? ਇਸ ਦਾ ਨਿਰਣਯ ਹੁਣ ਤਕ ਕਿਸੇ ਇਤਿਹਾਸਕਾਰ ਨੇ ਨਹੀਂ ਕੀਤਾ। ਡਾ: ਸੁਰਿੰਦਰ ਸਿੰਘ ਕੋਹਲੀ ਇਸ ਨੂੰ ਆਸਾਮ ਦੇਸ਼ ਕਹਿੰਦੇ ਹਨ -- (ਦੇਖੋ ਉਨ੍ਹਾਂ ਦੀ, ਰਚਿਤ ਟ੍ਰੈਵਲਜ਼ ਆਫ਼ ਗੁਰੂ ਨਾਨਕ ਅੰਤਕਾ) ਉਹ ਇਹ ਗੱਲ ਕਿਸ ਆਧਾਰ ਤੇ ਕਹਿੰਦੇ ਹਨ ਇਹ ਨਹੀਂ ਦਸਦੇ ਜਦ ਕਿ ਜਨਮ ਸਾਖੀਆਂ ਵਿਚ ਆਸਾਮ ਦੇਸ਼ ਨੂੰ ਕਾਮ ਰੂਪ ਕਿਹਾ ਗਿਆ ਹੈ, (ਪੁਸ਼ਟੀ ਲਈ ਦੇਖੋ ਮਹਾਨ ਕੋਸ਼ ਦੀ ਦੂਜੀ ਛਾਪ, ਪੰਨਾ 69) ਡਾ: ਮੈਕਲਿਓਡ ਇਸ ਨੂੰ ਕਲਪਿਤ ਦੇਸ਼ ਕਹਿੰਦੇ ਹਨ (ਦੇਖੋ ਉਨ੍ਹਾਂ ਦੀ ਪੁਸਤਕ ਗੁਰੂ ਨਾਨਕ ਐਂਡ ਦੀ ਸਿਖ ਰਿਲੀਜਨ, ਪੰਨਾ 31)
3. 'ਪੁਰਾਤਨ ਜਨਮ ਸਾਖੀ' ਪਹਿਲੀ ਛਾਪ, ਪੰਨਾ 70 ਫੁਟ ਨੋਟ
4. ਉਹੀ, ਪੰਨਾ 88 ਤੋਂ 95 ਤਕ

ਥਾ ਤਿਸਕੇ ਤਖਤਿ ਸ਼ੇਖ ਬ੍ਰਿਹਮ ਥਾ।' ਸੋ ਕਰਤਾ ਜੀ ਨੂੰ ਠੀਕ ਪਤਾ ਸੀ ਕਿ ਸ਼ੇਖ ਫ਼ਰੀਦ ਮਰ ਚੁਕਾ ਹੈ, ਤੇ ਗੱਦੀ ਤੇ ਸ਼ੇਖ ਬ੍ਰਹਮ (ਫ਼ਰੀਦ ਸਾਨੀ) ਹੈ, ਸੋ ਏਥੇ ਉਸ ਦੀ ਮੁਰਾਦ ਕਦੇ ਸ਼ੇਖ ਫ਼ਰੀਦ ਤੋਂ ਨਹੀਂ ਹੋ ਸਕਦੀ।"

ਇਹ ਸਾਖੀ ਚੋਖੀ ਲੰਮੀ ਹੈ। ਇਸ ਦੇ ਪਹਿਲੇ ਹਿੱਸੇ ਵਿਚ ਗੁਰੂ ਨਾਨਕ ਦੇਵ ਤੇ ਸ਼ੇਖ ਫ਼ਰੀਦ ਦੀ ਗੋਸ਼ਟ ਹੈ। ਫ਼ਰੀਦ ਗੁਰੂ ਜੀ ਨੂੰ ਦਰਵੇਸ਼ ਕਹਿ ਕੇ ਸੰਬੋਧਨ ਕਰਦਾ ਹੈ ਤੇ ਗੁਰੂ ਜੀ ਉਸਨੂੰ ਜੋਹਦੀ (ਭਾਵ ਜੁਹਦੀ) ਕਹਿ ਕੇ ਸਤਿਕਾਰ ਦਿੰਦੇ ਹਨ। ਦੋਵੇਂ ਦਸਤ ਪੰਜਾ ਲੈ ਕੇ (ਭਾਵ ਹੱਥ ਮਿਲਾ ਕੇ) ਬਹਿ ਜਾਂਦੇ ਹਨ ਤੇ ਗੋਸ਼ਟ ਕਰਦੇ ਹਨ। ਸ਼ੇਖ ਫ਼ਰੀਦ ਸੁਆਲ ਕਰਦੇ ਹਨ ਤੇ ਗੁਰੂ ਜੀ ਉੱਤਰ ਦਿੰਦੇ ਹਨ। ਸੁਆਲ ਜੁਆਬ ਸ਼ਲੋਕਾਂ ਵਿਚ ਜਾਂ ਸ਼ਬਦਾਂ ਦੇ ਰੂਪ ਵਿਚ ਹਨ। ਕਈ ਸ਼ਲੋਕ ਐਸੇ ਹਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਬਾਬਾ ਫ਼ਰੀਦ ਦੀ ਉਸ ਬਾਣੀ ਵਿਚੋਂ ਨਹੀਂ, ਜੋਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੈ, ਪਰ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ ਜੋ ਕਿ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਦੇ ਮੂੰਹੋਂ ਉਚਾਰਨ ਹੁੰਦਾ ਦਸਿਆ ਹੈ।

ਦੋ ਸ਼ਬਦ ਫ਼ਰੀਦ ਜੀ ਕਹਿੰਦੇ ਹਨ ਤੇ ਦੋ ਹੀ ਸ੍ਰੀ ਗੁਰੂ ਨਾਨਕ ਉਚਾਰਨ ਕਰਦੇ ਹਨ। ਬਾਬਾ ਫ਼ਰੀਦ ਜੋ ਸ਼ਬਦ ਪਹਿਲਾਂ ਬੋਲਦੇ ਹਨ, ਉਹ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਸੂਹੀ ਵਿਚ ਅੰਕਿਤ ਹੈ -- "ਬੇੜਾ ਬੰਧਿ ਨ ਸਕਿਓ ........" ਤੋਂ ਲੈ ਕੇ "ਅਹਿ ਤਨੁ ਢੇਰੀ ਥੀਸੀ"[1] ਤਕ। ਗੁਰੂ ਜੀ ਵੀ ਰਾਗ ਸੂਹੀ ਵਿਚ ਸ਼ਬਦ ਉਚਾਰਨ ਕਰਦੇ ਹਨ। ਉਹ ਹੈ, "ਜਪ ਤਪ ਕਾ ਬੰਧੁ ਬੇੜਲਾ ......." ਤੋਂ ਲੈ ਕੇ "ਸਾਚਾ ਖਸਮ ਹਮਾਰਾ"[2] ਤਕ। ਫਿਰ ਸ਼ੇਖ ਫ਼ਰੀਦ ਇਕ ਹੋਰ ਸ਼ਬਦ ਰਾਗ ਆਸਾ ਵਿਚ ਕਹਿੰਦੇ ਹਨ, 'ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ" ਤੋਂ ਲੈ ਕੇ "ਸੇਖ ਫਰੀਦੈ ਖੈਰੁ ਦੀਜੈ ਬੰਦਗੀ"[3] ਤਕ।

ਇਸ ਦੇ ਉੱਤਰ ਵਿਚ ਗੁਰੂ ਜੀ ਨੇ ਰਾਗ ਸੂਹੀ ਵਿਚ ਸ਼ਬਦ ਉਚਾਰਿਆ --

"ਜਾ ਤੂ ਤਾ ਮੈ ਸਭੁ ਕੋ ਤੂੰ ਸਾਹਿਬ ਮੇਰੀ ਰਾਸਿ ਜੀਉ" ਤੋਂ ਲੈ ਕੇ "ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ" ਤਕ।[4]

ਅਗੇ ਇਸ ਸਾਖੀ ਵਿਚ ਤਿੰਨ ਘਟਨਾਵਾਂ ਅੰਕਿਤ ਹਨ ਜੋ ਕਿ ਉਸ ਸਮੇਂ ਅੰਦਰ ਵਾਪਰਦੀਆਂ ਹਨ ਜੋ ਕਿ ਗੁਰੂ ਜੀ ਤੇ ਸ਼ੇਖ ਫ਼ਰੀਦ ਇਕੱਠਾ ਬਤੀਤ ਕਰਦੇ ਦਸੇ ਗਏ ਹਨ। ਉਹ ਘਟਨਾਵਾਂ ਇੰਜ ਹਨ :

(i) ਇਕ ਆਦਮੀ ਨੇ ਦੋਹਾਂ ਮਹਾਂ ਪੁਰਖਾਂ ਨੂੰ ਰਾਤ ਵੇਲੇ ਜੰਗਲ ਵਿਚ ਦੇਖਿਆ। ਉਹ ਘਰ ਭੱਜਾ ਗਿਆ ਤੇ ਇਕ ਤਬਲਬਾਜ ਦੁੱਧ ਦਾ ਭਰ ਕੇ, ਵਿਚ ਚਾਰ ਮੁਹਰਾਂ ਪਾ ਕੇ, ਲੈ ਆਇਆ। ਸ਼ੇਖ ਫ਼ਰੀਦ ਨੇ ਉਸ ਵਿਚੋਂ ਆਪਣੇ ਵਾਸਤੇ ਦੁਧ ਵਖਰਾ ਪਾ ਲਿਆ ਤੇ ਸ਼ੇਖ ਫ਼ਰੀਦ ਨੇ ਸਲੋਕ ਕਹਿਆ : "ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ........"[5] ਗੁਰੂ ਜੀ ਨੇ ਜਵਾਬ ਵਿਚ ਸਲੋਕ ਉਚਾਰਨ ਕੀਤਾ : ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ......."[6]

ਗੁਰੂ ਜੀ ਫਿਰ ਸ਼ੇਖ ਫ਼ਰੀਦ ਨੂੰ ਕਹਿੰਦੇ ਹਨ ਕਿ ਉਹ ਦੁਧ ਵਿਚ ਹੱਥ ਮਾਰ ਕੇ ਦੇਖੇ ਕਿ ਕੀ ਹੈ? ਸ਼ੇਖ

1. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 794
2. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 728
3. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 488
4. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 762
5. ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਦੇਖੋ ਪੰਨਾ 1384
6. ਵਾਰ ਸ੍ਰੀ ਰਾਗ ਮ: ੧, ਸੀ ਗੁਰੂ ਗ੍ਰੰਥ ਸਾਹਿਬ, ਪੰਨਾ 83

ਫ਼ਰੀਦ ਨੇ ਦੇਖਿਆ ਤਾਂ ਚਾਰ ਮੁਹਰਾਂ ਸਨ ਤਾਂ ਉਹ ਤਬਲਬਾਜ ਛਡ ਕੇ ਚਲਦਾ ਹੋਇਆ। ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ :

ਪਹਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ" ਤੋਂ ਲੈ ਕੇ
"ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ"[1] ਤਕ

ਗੁਰੂ ਜੀ ਤੇ ਸ਼ੇਖ ਫ਼ਰੀਦ ਉਥੋਂ ਚਲੇ ਗਏ। ਦੁਧ ਲਿਆਉਣ ਵਾਲੇ ਆਦਮੀ ਨੇ ਆ ਕੇ ਦੇਖਿਆ ਤਾਂ ਤਬਲਬਾਜ ਸੋਨੇ ਦਾ ਹੈ ਤੇ ਮੁਹਰਾਂ ਨਾਲ ਭਰਿਆ ਹੋਇਆ ਹੈ। ਉਸ ਨੂੰ ਪਛਤਾਵਾ ਲਗਾ, ਕਿ ਦੁਨੀਆਂ ਦੀ ਵਸਤੂ ਲੈ ਕੇ ਆਇਆ ਸਾਂ। ਇਸ ਲਈ ਦੁਨੀਆਂ ਹੀ ਮਿਲੀ ਜੇਕਰ ਦਿਲੋਂ ਦੀਨ ਚਾਹੁੰਦਾ ਤਾਂ ਉਸਦੀ ਪ੍ਰਾਪਤੀ ਹੁੰਦੀ। ਉਹ ਤਬਲਬਾਜ ਲੈ ਕੇ ਘਰ ਆ ਗਿਆ।

(ii) ਦੂਜੀ ਘਟਨਾ ਇਉਂ ਹੈ - ਗੁਰੂ ਬਾਬਾ ਤੇ ਸ਼ੇਖ ਫ਼ਰੀਦ ਆਸਾ ਦੇਸ਼ ਆਉਂਦੇ ਹਨ। ਉਥੋਂ ਦਾ ਰਾਜਾ ਸਿਆਮ ਸੁੰਦਰ[2] ਥੋੜਾ ਹੀ ਸਮਾਂ ਹੋਇਆ ਮਰ ਗਿਆ ਹੈ ਪਰ ਬੜੇ ਜਤਨ ਕਰਨ ਤੇ ਵੀ ਉਸ ਦੀ ਖੋਪਰੀ ਨਹੀਂ ਸੀ ਸੜਦੀ। ਜੋਤਸ਼ੀਆਂ ਨੂੰ ਪੁਛਿਆ ਗਿਆ, ਜਿਨ੍ਹਾਂ ਨੇ ਦਸਿਆ ਕਿ ਰਾਜੇ ਨੇ ਇਕ ਵਾਰੀ ਮਿਥਿਆ[3] ਕਹਿਆ ਸੀ ਇਸ ਲਈ ਇਹ ਕਸ਼ਟ ਵਿਚ ਫਸਿਆ ਹੋਇਆ ਹੈ, ਜੇ ਕੋਈ ਸਾਧੂ ਇਥੇ ਚਰਣ ਪਾਏ ਤਾਂ ਇਸ ਦੀ ਮੁਕਤੀ ਹੋ ਸਕਦੀ ਹੈ। ਆਸਾ ਦੇਸ਼ ਦੇ ਲੋਕਾਂ ਨੇ ਰਾਹ ਬੰਦ ਕਰਕੇ ਇਕ ਦਰਵਾਜ਼ਾ ਬਣਾ ਰਖਿਆ ਸੀ ਤਾਂ ਜੋ ਜੇ ਕੋਈ ਸਾਧੂ ਜਨ ਉਧਰ ਆਵੇ ਤਾਂ ਉਸ ਵਿਚੋਂ ਨਿਕਲ ਕੇ ਆਸਾ ਦੇਸ਼ ਵਿਚ ਪੈਰ ਆ ਰਖੇ। ਗੁਰੂ ਜੀ ਤੇ ਸ਼ੇਖ ਫ਼ਰੀਦ ਉਥੇ ਪੁਜੇ ਤਾਂ ਗੁਰੂ ਜੀ ਨੇ ਕਹਿਆ, 'ਸ਼ੇਖ ਫ਼ਰੀਦਾ ਪੈਰੁ ਧਰਿ।' ਸ਼ੇਖ ਫ਼ਰੀਦ ਨੇ ਉੱਤਰ ਦਿਤਾ ਕਿ ਮੇਰੀ ਕਿਆ ਮਜ਼ਾਲ ਹੈ ਜੋ ਮੈਂ ਅਗੇ ਪੈਰ ਧਰਾਂ ਤਦ ਗੁਰੂ ਜੀ ਨੇ ਪੈਰ ਧਰਿਆ ਤਾਂ ਖੋਪਰੀ ਟੁਟ ਗਈ ਤੇ ਰਾਜੇ ਦੀ ਮੁਕਤੀ ਹੋਈ। ਤਦ ਸਾਰਾ ਆਸਾ ਦੇਸ਼ ਗੁਰੂ ਜੀ ਦੀ ਪੈਰੀਂ ਆ ਪਇਆ। ਗੁਰੂ ਨੇ ਸ਼ਬਦ ਉਚਾਰਨ ਕੀਤਾ -- "ਮਿਲਿ ਮਾਤ ਪਿਤਾ ਪਿੰਡੁ ਕਮਾਇਆ" ਤੋਂ ਲੈ ਕੇ "ਕਹੁ ਨਾਨਕ ਦੇਵੈ ਕਾਹੂ"[4] ਤਕ।

(iii) ਤੀਜੀ ਘਟਨਾ ਇਹ ਹੈ : -- ਆਸਾ ਦੇਸ਼ ਦੇ ਲੋਕੀ ਰੋਟੀਆਂ ਲੈ ਕੇ ਆਣ ਤਾਂ ਸ਼ੇਖ ਫ਼ਰੀਦ ਆਖੇ ਮੈਂ ਰੋਟੀ ਖਾਧੀ ਹੈ ਤੇ ਪਲੈ ਭੀ ਬਧੀ ਹੈ। ਲੋਕਾਂ ਆਖਿਆ 'ਤੂੰ ਕੋਈ ਉਸੀ ਮੁਲਖ ਕਾ ਕੂੜਿਆਰ ਹੈ ਜਿਸੁ ਮੁਲਖ ਫ਼ਰੀਦੁ ਰਹਿੰਦਾ ਹੈ? ਜੋ ਰੋਟੀ ਕਾਠ ਕੀ ਹੈਸ ਅਤੇ ਜੋ ਕੋਈ ਰੋਟੀ ਦੇਂਦਾ ਹੈਸ ਤਾਂ ਆਖਦਾ ਹੈ ਮੈਂ ਖਾਧੀ ਹੈ ਅਤੇ ਪਲੇ ਭੀ ਬਧੀ ਹੈ। ਤਦ ਸ਼ੇਖ ਫ਼ਰੀਦ ਨੇ ਕਾਠ ਦੀ ਰੋਟੀ ਸੁਟ ਦਿਤੀ ਤੇ ਆਖਿਆ ਕਿ ਇਕ ਵਾਰੀ ਕੂੜ ਆਖੇ ਦਾ ਸਦਕਾ ਰਾਜੇ ਇਤਨੀ ਸਜਾ ਪਾਈ ਹੈ। ਮੇਰਾ ਕੀ ਹਾਲ ਹੋਵੇਗਾ?

ਇਨ੍ਹਾਂ ਤਿੰਨ ਘਟਨਾਵਾਂ ਦੇ ਵਰਨਣ ਮਗਰੋਂ ਸਾਖੀ ਵਿਚ ਲਿਖਿਆ ਹੈ ਕਿ ਬਾਬੇ ਦੀ ਖੁਸ਼ੀ ਹੋਈ ਤੇ ਫ਼ਰੀਦ ਵਿਦਿਆ ਕੀਤਾ। ਗੁਰੂ ਜੀ ਨੇ ਸ਼ੇਖ ਫ਼ਰੀਦ ਨੂੰ ਕਹਿਆ 'ਸ਼ੇਖ ਫ਼ਰੀਦ। ਤੁਸਾਂ ਵਿਚਿ ਖੁਦਾਇ ਸਹੀ ਹੈ, ਪਰ ਤੂੰ ਪੀਰੁ ਕਰੁ। ਅਗੋਂ ਸ਼ੇਖ ਫ਼ਰੀਦ ਨੇ ਆਖਿਆ, ਚੰਗਾ ਹੋਵੇ ਜੀ।'

ਗੁਰੂ ਜੀ ਤੇ ਸ਼ੇਖ ਫ਼ਰੀਦ ਗਲ ਮਿਲ ਕੇ ਵਿਦਾ ਹੋਏ ਤੇ ਗੁਰੂ ਜੀ ਨੇ ਸ਼ਬਦ ਉਚਾਰਿਆ, "ਆਵਹੁ ਭੈਣੇ ਗਲਿ ਮਿਲਹ ..." ਤੋਂ ਲੈ ਕੇ "ਆਪੇ ਲਏ ਮਿਲਾਇ"[5] ਤਕ।

---

1. ਇਹ ਸ਼ਬਦ ਰਾਗ ਤੁਖਾਰੀ ਵਿਚ ਛੰਤ-ਮ:੧ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਦੇਖੋ ਪੰਨਾ 1110
2. ਇਹ ਨਾਮ ਹਾਫਜਾ ਸਾਦੀ ਨੁਸਖੇ ਵਿਚ ਹੈ - ਪੁਰਾਤਨ ਜਨਮ ਸਾਖੀ ਦੇ ਕੋਲਬਰੁਕ ਨੁਸਖੇ ਵਿਚ ਨਾਮ ਸਮੁੰਦਰ ਹੈ
3. ਭਾਵ ਝੂਠ।
4. ਇਹ ਸ਼ਬਦ ਮਾਰੂ ਰਾਗ ਵਿਚ ਮ: ੧ ਹੇਠ ਸ੍ਰੀ ਗੁਰੂ ਗ੍ਰੰਥ ਵਿਚ ਅੰਕਿਤ ਹੈ। ਦੇਖੋ ਪੰਨਾ 89
5. ਸ੍ਰੀ ਰਾਗ ਵਿਚ ਇਹ ਸ਼ਬਦ ਮ: ੧ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਦੇਖੋ ਪੰਨਾ 17

ਸਾਖੀ ਦੇ ਅੰਤ ਵਿਚ ਲਿਖਿਆ ਹੈ ਕਿ ਗੁਰੂ ਜੀ ਕੁਝ ਦਿਨ ਆਸਾ ਦੇਸ਼ ਵਿਚ ਰਹੇ ਸਾਰਾ ਆਸਾ ਦੇਸ਼ ਗੁਰੂ ਗੁਰੂ ਲਗਾ ਜਪਣ ਤੇ ਸਿਖ ਹੋਏ। ਇਕ ਮੰਜੀ[1] ਆਸਾ ਦੇਸ਼ ਵਿਚ ਹੈ।

ਪੁਰਾਤਨ ਜਨਮ ਸਾਖੀ ਦੀ ਸਾਖੀ[2] ਬੱਤੀ (32) ਵਿਚ ਮੁੜ ਸ਼ੇਖ ਫ਼ਰੀਦ ਦੇ ਹਵਾਲੇ ਹਨ। ਗੁਰੂ ਜੀ ਤਲਵੰਡੀ ਤੋਂ ਚਲਦੇ ਹਨ। ਨਾਲ ਮਰਦਾਨਾ ਹੈ। ਰਾਵੀ ਤੇ ਚਨਾਬ ਦਰਿਆ ਤਕਦੇ ਹੋਏ ਉਜਾੜ ਵਿਚ ਪੈ ਗਏ। ਫਿਰ ਪਟਣ[3] ਆਏ। ਉਥੋਂ ਤਿੰਨ ਕੋਹ ਉਜਾੜ ਵਿਚ ਆ ਬੈਠੇ।

ਪੁਰਾਤਨ ਜਨਮ ਸਾਖੀ ਵਾਲਾ ਸਪੱਸ਼ਟ ਲਿਖਦਾ ਹੈ ਕਿ ਪਟਣ ਦਾ ਪੀਰ ਸ਼ੇਖ ਫ਼ਰੀਦ ਸੀ ਅਤੇ ਉਸ ਦੇ ਤਖਤ ਤੇ (ਭਾਵ ਗੱਦੀ ਉਪਰ) ਸ਼ੇਖ ਬ੍ਰਹਮੁ (ਭਾਵ ਸ਼ੇਖ ਇਬਰਾਹੀਮ) ਸੀ ਉਸਦਾ ਇਕ ਮੁਰੀਦ ਸ਼ੇਖ ਕਮਾਲ ਸੀ।

ਸ਼ੇਖ ਕਮਾਲ ਪੀਰ ਦੇ ਮੁਦਬਰਖਾਨੇ[4] ਲਈ ਲਕੜੀਆਂ ਚੁਣਨ ਲਈ ਜੰਗਲ ਵਿਚ ਗਿਆ ਹੋਇਆ ਸੀ। ਉਥੇ ਉਸ ਨੇ ਗੁਰੂ ਨਾਨਕ ਤੇ ਮਰਦਾਨੇ ਨੂੰ ਦੇਖਿਆ। ਮਰਦਾਨੇ ਨੇ ਰਬਾਬ ਵਜਾਈ ਤੇ ਸ਼ਲੋਕ ਗਾਇਆ "ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ"[5], ਉਸ ਸੁਣਿਆ ਅਰਜ਼ ਕੀਤੀ ਰਬਾਬੀ ਮੁੜ ਸ਼ਲੋਕ ਗਾਵੇ। ਮਰਦਾਨੇ ਨੇ ਮੁੜ ਗਾਇਨ ਕੀਤਾ ਤੇ ਕਮਾਲ ਨੇ ਯਾਦ ਕਰ ਲਿਆ। ਉਸ ਨੇ ਜਾ ਕੇ ਆਪਣੇ ਪੀਰ ਇਬ੍ਰਾਹੀਮ ਨੂੰ ਸੁਣਾਇਆ ਤੇ ਦਸਿਆ ਕਿ ਉਸ ਨੂੰ ਇਕ ਖ਼ੁਦਾ ਦਾ ਪਿਆਰਾ ਮਿਲਿਆ ਹੈ। ਉਸ ਦਾ ਨਾਮ ਨਾਨਕ ਹੈ, ਨਾਲ ਉਸ ਦੇ ਇਕ ਰਬਾਬੀ ਹੈ। ਸ਼ੇਖ ਇਬ੍ਰਾਹੀਮ ਨੇ ਆਖਿਆ ਕਿ ਮੈਨੂੰ ਭੀ ਉਸ ਖ਼ੁਦਾਇ ਦੇ ਫ਼ਕੀਰ ਕੋਲ ਲੈ ਚਲ, ਉਸ ਨੇ ਖ਼ੁਦਾਇ ਦੀਆਂ ਗੱਲਾਂ ਕੀਤੀਆਂ ਹਨ। ਉਹ ਆਪਣੇ ਚੇਲੇ ਨਾਲ ਚਲ ਕੇ ਗੁਰੂ ਜੀ ਪਾਸ ਆਇਆ ਸਲਾਮਅਲੇਕਮ ਕਹਿ ਕੇ ਤੇ 'ਦਸਤਪੋਸ਼ੀ ਕਰਕੇ'[6] ਆਖਿਆ ਕਿ ਮੈਂ ਤੁਹਾਡਾ ਇਕ ਬੈਂਤ ਸੁਣ ਕੇ ਆਇਆ ਹਾਂ। ਉਹ ਮੈਨੂੰ ਸਮਝਾ, ਨਾਲ ਹੀ ਉਸ ਨੇ ਇਹ ਕਹਿਆ :

> "ਇਕ ਸਾਹਿਬ ਤੇ ਦੁਇ ਹਦੀ,
> ਕੇਹੜਾ ਸੇਵੀ ਤੇ ਕੇਹੜਾ ਰਦੀ?"

ਤੇ ਫਿਰ ਇਹ ਸ਼ੰਕਾ ਪ੍ਰਗਟ ਕੀਤੀ ਕਿ ਹਿੰਦੂ ਕਹਿੰਦੇ ਹਨ ਕਿ ਅਸਾਂ ਉਸ ਨੂੰ ਸਹੀ ਜਾਣਿਆ ਹੈ ਤੇ ਮੁਸਲਮਾਨ ਆਖਦੇ ਹਨ ਕਿ ਅਸਾਂ ਸਹੀ ਜਾਤਾ ਹੈ। ਕਿਸ ਵਿਚ ਠੀਕ ਜਾਣੀਏ ਤੇ ਕਿਸ ਵਿਚ ਗਲਤ?

---

1. ਸ਼ਬਦੀ ਅਰਥ ਹੈ ਛੋਟਾ ਮੰਜਾ। ਮਹੰਤ ਦੀ ਗੱਦੀ ਜਾਂ ਪਲੰਘ-ਗੁਰਦੁਆਰੇ ਦਾ ਉਹ ਥੜਾ ਜਾਂ ਚਬੂਤਰਾ ਜੋ ਗੁਰੂ ਸਾਹਿਬ ਦੇ ਬੈਠਣ ਲਈ ਜਾਂ ਸਨਮਾਨ ਵਾਸਤੇ ਬਣਾਇਆ ਗਿਆ ਹੋਵੇ। ਸ੍ਰੀ ਗੁਰੂ ਅਮਰਦਾਸ ਜੀ ਨੇ ਬਾਈ (22) ਧਰਮ ਪ੍ਰਚਾਰਕ ਮਹੰਤ ਭਾਰਤ ਵਿਚ ਥਾਪੇ ਸਨ। ਇਸ ਨੂੰ ਇਤਿਹਾਸ ਵਿਚ ਬਾਈ ਮੰਜੀਆਂ ਬਖਸ਼ਣ ਦਾ ਪ੍ਰਸੰਗ ਲਿਖਿਆ ਹੈ। (ਵਿਸਥਾਰ ਲਈ ਦੇਖੋ ਮਹਾਨ ਕੋਸ਼, ਦੂਜੀ ਛਾਪ, ਪੰਨਾ 634 ਤੇ 750) ਡਾ: ਮੈਕਲਓਡ ਅਨੁਸਾਰ ਜਨਮ ਸਾਖੀਆਂ ਵਿਚ 'ਮੰਜੀਆਂ' ਦੇ ਹਵਾਲੇ ਇਤਿਹਾਸਕ ਟਪਲੇ ਹਨ। (ਦੇਖੋ ਗੁਰੂ ਨਾਨਕ ਐਂਡ ਦੀ ਸਿਖ ਰਿਲੀਜਨ, ਪੰਨਾ 42), ਗੁਰੂ ਨਾਨਕ ਦੇਵ ਨੇ ਧਰਮਸਾਲਾ ਕਾਇਮ ਕੀਤੀਆਂ ਤੇ ਪ੍ਰਚਾਰਕ ਥਾਪੇ -- ਉਹ ਧਰਮਸਾਲਾ ਮੰਜੀਆਂ ਵਾਂਗ ਹੀ ਸਨ।
2. ਪੁਰਾਤਨ ਜਨਮ ਸਾਖੀ, ਭਾਈ ਵੀਰ ਸਿੰਘ ਸੰਪਾਦਿਤ, ਪਹਿਲੀ ਵਾਰ 1927, ਪੰਨਾ 88 ਤੋਂ 95 ਤਕ
3. ਭਾਵ ਪਾਕ ਪਟਣ, ਜਾਂ ਪਾਕ ਪਟਨ, ਜੋਕਿ ਜਿਲਾ ਮਿੰਟ ਗੁਮਰੀ, ਪਾਕਿਸਤਾਨ ਵਿਚ ਹੈ। ਪੁਰਾਣਾ ਨਾਮ ਅਜੋਧਨ ਸੀ। ਸ਼ਹਿਰੋਂ ਬਾਹਰ ਇਕ ਗੁਰਦੁਆਰਾ 'ਨਾਨਕਸਰ' ਸੀ। ਇਸ ਸ਼ਹਿਰ ਵਿਚ ਕਦੇ ਉਦਾਸੀਆਂ ਦਾ ਇਕ ਵਡਾ ਡੇਰਾ ਸੀ।
4. ਮੁਦਬ ਖਾਨਾ, ਮੁਅਦਬਖਾਨਹ-ਭਾਵ ਉਹ ਘਰ ਜਿਥੇ ਅਦਬ ਸਿਖਾਇਆ ਜਾਵੇ ਜਾਂ ਉਹ ਥਾਂ ਜਿਥੇ ਸਿਖਿਆ ਦਿਤੀ ਜਾਵੇ, ਦੇਖੋ ਮਹਾਨ ਕੋਸ਼, ਦੂਜੀ ਛਾਪ, ਪੰਨਾ 738
5. ਇਹ ਸ਼ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਦੇਖੋ ਪੰਨਾ 1291
6. ਭਾਵ ਦਸਤਬੋਸੀ ਕਰਕੇ, ਹਥ ਚੁੰਮ ਕੇ।

ਗੁਰੂ ਜੀ ਨੇ ਜੋ ਉਤਰ ਦਿਤਾ ਉਹ ਜਨਮ ਸਾਖੀ ਦੇ ਕਰਤਾ ਨੂੰ ਦੋ ਸਲੋਕਾਂ[1] ਵਿਚ ਦਿਤਾ ਹੈ, ਜਿਨ੍ਹਾਂ ਦਾ ਭਾਵ ਇਹ ਹੈ ਕਿ ਇਕੋ ਸਾਹਿਬ ਹੈ, ਇਕੋ ਹਦ ਹੈ, ਉਸੇ ਨੂੰ ਸੇਵ, ਹੋਰ ਨੂੰ ਰਦ ਅਤੇ ਉਸ ਨੂੰ ਸੇਵ ਜੋ ਸਭ ਵਿਚ ਸਮਾਇਆ ਹੋਇਆ ਹੈ। ਉਸ ਨੂੰ ਕਿਉਂ ਸੇਵੀਏ ਜੋ ਜੰਮਦਾ ਤੇ ਮਰਦਾ ਹੈ -- ਭਾਵ ਜਨਮ ਮਰਨ ਦੇ ਗੇੜ ਵਿਚ ਪੈਂਦਾ ਹੈ।

ਇਸ ਮਗਰੋਂ ਗੁਰੂ ਜੀ ਦੀ ਤੇ ਪੀਰ ਸ਼ੇਖ ਇਬ੍ਰਾਹੀਮ ਦੀ ਗੋਸ਼ਟ ਹੈ। ਸੁਆਲ ਜੁਆਬ ਸਲੋਕਾਂ ਵਿਚ ਹੈ। ਪੀਰ ਸ਼ੇਖ ਫ਼ਰੀਦ ਦੇ ਸਲੋਕ ਕਹਿੰਦਾ ਹੈ ਤੇ ਗੁਰੂ ਜੀ ਵੀ ਸਲੋਕਾਂ ਵਿਚ ਹੀ ਉੱਤਰ ਦਿੰਦੇ ਹਨ। ਪ੍ਰਸ਼ਨੋਤਰ ਇੰਜ ਹਨ :

ਪ੍ਰਸ਼ਨ :-- 'ਫ਼ਰੀਦਾ ਪਾੜਿ ਪਟੋਲਾ ਧਜਿ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ' ॥੧੦੩॥

ਉਤਰ :-- 'ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ।
ਮਿਲਦਿਆਂ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇਇ'[2]

ਪ੍ਰਸ਼ਨ :-- ਫ਼ਰੀਦਾ ਠੰਢੀ ਕੰਤ ਨ ਰਾਵਿਓ ਵਡੀ ਥੀ ਮੁਈਆਸੁ ॥
ਧਨਿ ਕੂਕੇਂਦੀ ਗੋਰ ਮੇ ਤੈ ਸਹ ਨਾ ਮਿਲੀਆਸੁ ॥੫੪॥

ਉਤਰ:-- ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ।[3]

ਪ੍ਰਸ਼ਨ:-- ਕਵਣੁ ਸੁ ਅਖਰ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤ? ॥੧੨੬॥

ਉਤਰ:-- ਨਿਵਣੁ ਸੁ ਅਖਰ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ[4] ॥੧੨੭॥

ਇਸ ਪ੍ਰਸ਼ਨੋਤਰ ਮਗਰੋਂ ਪੀਰ ਨੇ ਇਕ ਮੰਗ ਕਰਦੇ ਹੋਏ ਆਖਿਆ, "ਨਾਨਕ ਮੈਨੂੰ ਏਕੁ ਕਾਤੀ ਲੋੜੀਂਦੀ ਹੈ ... ਮੈਨੂੰ ਓਹੁ ਕਾਤੀ ਦੇਹਿ ਜਿਸਦਾ ਕੁਠਾ ਮਾਣੂ ਹਲਾਲੁ ਹੋਵੇ।

ਬਾਬੇ ਜਵਾਬ ਦਿੱਤਾ, 'ਪੀਰ ਜੀ ਲਈਐ', ਇਹ ਕਹਿਕੇ ਗੁਰੂ ਜੀ ਨੇ ਸ਼ਲੋਕ ਉਚਾਰਿਆ, "ਸਚ ਕੀ ਕਾਤੀ ਸਚੁ ਸਭੁ ਸਾਰੁ" ਤੋਂ ਲੈ ਕੇ "ਨਾਨਕ ਦਰਿ ਦੀਦਾਰਿ ਸਮਾਇ"।[5]

ਸ਼ੇਖ ਇਬ੍ਰਾਹੀਮ ਨੇ ਵਾਹੁ ਵਾਹੁ ਕਹਿ ਕੇ ਗੁਰੂ ਜੀ ਦੀ ਬੜੀ ਸਿਫ਼ਤ ਕੀਤੀ, ਉਨ੍ਹਾਂ ਨੂੰ ਖ਼ੁਦਾ ਦਾ ਪਿਆਰਾ ਕਹਿਆ। ਖੁਦਾਈ ਵਡੀ ਨਿਵਾਜਿਸ਼ ਕੀਤੀ ਹੈ। 'ਨਾਨਕ ਖੁਦਾਇ ਕੇ ਪਿਆਰਿਆ ਕਉ ਪੁਛਣਾ ਸੋ ਗੁਸਤਾਕੀ (ਗੁਸਤਾਖੀ) ਹੈ।

ਗੁਰੂ ਜੀ ਨੇ ਸਲੋਕ ਉਚਾਰਿਆ : "ਰੁਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ" ਤੋਂ ਲੈ ਕੇ "ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ"[6] ਤਕ।

---

1. ਇਥੇ ਇਕ ਸਲੋਕ ਮਹਲਾ ੩ ਦਾ ਹੈ। ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 509
2. ਇਸ ਸਲੋਕ ਦੇ ਨਾਲ ਹੀ "ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ..." ਵਾਲਾ ਸਲੋਕ ਹੈ। ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲਾ ੩ ਹੇਠ ਅੰਕਿਤ ਹੈ, ਦੇਖੋ ਪੰਨਾ 1383, 594
3. ਮਾਰੂ ਵਾ: ਸ: ਮ: ੧, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1088
4. ਇਸ ਤੋਂ ਅਗੇ ਦੋ ਤੁਕਾਂ ਹਨ ਜੋਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।
5. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 956
6. ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਦੇਖੋ ਪੰਨਾ 1288

ਸ਼ੇਖ ਇਬਰਾਹੀਮ ਨੇ ਗੁਰੂ ਜੀ ਤੋਂ ਇਕ ਹੋਰ ਮੰਗ ਕੀਤੀ ਕਿ ਉਹ 'ਖੁਦਾਇ ਕੀ ਵਾਰ ਸੁਨਾਉਣ। ਉਸ ਆਖਿਆ, "ਅਸਾਂ ਨੂੰ ਏਹ ਮਖਸੂਦ[1] ਹੈ, ਜੋ ਵਾਰ ਦੁਹੁ ਬਾਝ ਹੋਂਦੀ ਨਾਹੀ, ਅਤੇ ਤੂੰ ਹਿਕੁ ਆਖਦਾ ਹੈ, ਵੇਖਾਂ ਖੁਦਾਇ ਦਾ ਸਰੀਕੁ ਤੂੰ ਕਵਣ ਕਰਸੀ?

ਗੁਰੂ ਜੀ ਨੇ ਆਸਾ ਕੀ ਵਾਰ ਗਾਇਨ ਕੀਤੀ -- "ਬਲਿਹਾਰੀ ਗੁਰੁ ਆਪਨੇ ਦਿਉਹਾੜੀ ਸਦਵਾਰ" ਤੋਂ ਲੈ ਕੇ "ਕਰਿ ਆਸਣੁ ਡਿਠੋ ਚਾਉ" ਤਕ ਲਿਖਿਆ ਹੈ। ਇਸ ਮਗਰੋਂ ਲਿਖਿਆ ਹੈ ਕਿ ਪਉੜੀਆਂ ਨਉ[2] ਹੋਈਆਂ।

ਪੀਰ ਨੇ ਆਖਿਆ ..... "ਤੁਧੁ ਅਰੁ ਖੁਦਾਇ ਵਿਚਿ ਭੇਦੁ ਨਾਂਹੀ ..... ਤੂੰ ਮਿਹਰਬਾਨੁ ਹੋਹੁ। ਜੋ ਅਸਾਡੀ ਭੀ ਖੁਦਾਇ ਨਾਲ ਰਹਿ ਆਵੈ"।

ਬਾਬੇ ਆਖਿਆ "ਸ਼ੇਖ ਬ੍ਰਹਮ" ਤੇਰੀ ਖੇਪ ਨਿਬਾਹੈ ਪੀਰ ਆਖਿਆ, "ਜੀ ਬਚਨ ਦੇਹਿ" ਬਾਬੇ ਆਖਿਆ, "ਜਾਹਿ ਬਚਨ ਹੈ"। ਇੰਜ ਕਹਿ ਕੇ ਬਾਬੇ ਸ਼ੇਖ ਵਿਦਾ ਕੀਤਾ।

## ਮਿਹਰਬਾਨ ਵਾਲੀ ਜਨਮ ਸਾਖੀ ਵਿਚ ਸ਼ੇਖ ਫ਼ਰੀਦ ਦਾ ਜ਼ਿਕਰ

--1--

ਮਿਹਰਬਾਨ ਲਿਖਤ ਪੋਥੀ ਸਚ ਖੰਡ ਜੋਕਿ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਸੈਂਚੀ ਪਹਿਲੀ ਕਰਕੇ ਪ੍ਰਕਾਸ਼ਿਤ ਹੋ ਚੁੱਕੀ ਹੈ[3] ਵਿਚ ਪੁਰਾਤਨ ਜਨਮ ਸਾਖੀ ਵਿਚ ਅੰਕਿਤ ਸਾਖੀ ਨੰਬਰ (28) -- ਜਿਸਦਾ ਹਵਾਲਾ ਉੱਪਰ ਵਿਸਥਾਰ ਪੂਰਵਕ ਆ ਚੁਕਾ ਹੈ -- ਸ਼ਾਮਿਲ ਨਹੀਂ ਹੈ। ਪਰ ਪੁਰਾਤਨ ਜਨਮ ਸਾਖੀ ਦੀ ਸਾਖੀ (32) ਵਾਲੀ ਸਾਖੀ, ਜਿਸਦਾ ਹਵਾਲਾ ਕਿ ਸਵਿਸਥਾਰ ਉਪਰ ਆ ਚੁਕਾ ਹੈ, ਇਸ ਵਿਚ ਸ਼ਾਮਿਲ ਹੈ। ਇਹ ਸਾਖੀ ਪੁਰਾਤਨ ਜਨਮ ਸਾਖੀ ਦੀ ਸਾਖੀ ਨੰਬਰ ਬੱਤੀ ਨਾਲ ਕਾਫੀ ਮਿਲਦੀ ਜੁਲਦੀ ਹੈ, ਪਰ ਕਈ ਗੱਲਾਂ ਕਰਕੇ ਅੰਤਰ ਵੀ ਹਨ। ਕੁਝ ਅੰਤਰ ਹੇਠਾਂ ਦਿੱਤੇ ਜਾਂਦੇ ਹਨ।

(ੳ) ਪੁਰਾਤਨ ਜਨਮ ਸਾਖੀ ਵਿਚ ਇਕੋ ਸਾਖੀ ਤੇ ਇਕੋ ਗੋਸ਼ਟ ਹੈ ਪਰ ਇਥੇ ਉਹ ਸਾਖੀ (ਬੱਤੀ ਨੰਬਰ) ਤੇ ਉਸ ਨਾਲ ਕੁਝ ਵਾਧੇ ਕਰਕੇ ਤਿੰਨ ਹਿੱਸਿਆਂ ਵਿਚ ਤਿੰਨ ਗੋਸ਼ਟਾਂ ਦੇ ਰੂਪ ਵਿਚ ਬਿਆਨ ਕੀਤੀ ਗਈ ਹੈ[4] ਅਤੇ ਇੰਜ ਇਸ ਵਿਚ ਵਿਸਥਾਰ ਵਧੇਰੇ ਹੈ ਅਤੇ ਕੁਝ ਅਡਰਾਪਨ ਵੀ।

(ਅ) ਇਸ ਜਨਮ ਸਾਖੀ ਵਿਚ ਅੰਕਿਤ ਇਨ੍ਹਾਂ ਤਿੰਨਾਂ ਗੋਸ਼ਟਾਂ ਵਿਚ ਜੋ ਬਾਣੀ ਦੇ ਹਵਾਲੇ ਆਏ ਹਨ, ਉਨ੍ਹਾਂ ਦੇ ਪਰਮਾਰਥ ਵੀ ਹਨ ਜੋ ਕਿ ਬਾਣੀ ਦੇ ਅਰਥ ਸਮਝਣ ਵਿਚ ਕਾਫੀ ਸਹਾਈ ਹੁੰਦੇ ਹਨ।

(ੲ) ਪੁਰਾਤਨ ਜਨਮ ਸਾਖੀ ਵਿਚ ਜਿਥੇ ਗੁਰੂ ਜੀ ਆਸਾ ਦੀ ਵਾਰ ਉਚਾਰਨ ਕਰਦੇ ਹਨ ਉਥੇ ਨਾਲ

---

1. ਭਾਵ ਮਕਸੂਦ
2. ਹਾਫਜਾਬਾਦੀ ਨੁਸਖੇ ਵਿਚ ਲਿਖਿਆ ਏ ਕਿ 'ਇਤ ਪਰਥਾਇ ਆਸਾ ਕੀ ਵਾਰ ਹੋਈ ਪਉੜੀਆਂ ਨੌ ਹੋਈਆਂ ਸੋ ਲਿਖਿਆ ਨਹੀਂ, ਲਿਖਣੀਆਂ ਹੈਨ।'
3. ਮਿਹਰਬਾਨ ਗੁਰੂ ਅਰਜਨ ਦੇਵ ਜੀ ਦਾ ਭਤੀਜਾ, ਪ੍ਰਿਥੀ ਚੰਦ ਦਾ ਲੜਕਾ ਸੀ। ਅਗੇ ਇਸ ਦੀ ਸੰਤਾਨ ਹਰਿ ਜੀ ਤੇ ਚਤੁਰ ਭੋਜ ਨੇ ਵੀ ਪੋਥੀ ਹਰਿ ਜੀ ਤੇ ਪੋਥੀ ਚਤੁਰ ਭੋਜ ਲਿਖੀਆਂ ਜੋਕਿ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਸੈਂਚੀ ਦੂਜੀ ਕਰਕੇ ਪ੍ਰਕਾਸ਼ਿਤ ਹੋ ਚੁੱਕੀ ਹੈ। ਇਹ ਦੋਵੇਂ ਸੈਂਚੀਆਂ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਖਾਲਸਾ ਕਾਲਜ, ਅੰਮ੍ਰਿਤਸਰ ਵਲੋਂ 1962 ਤੇ 1969 ਈ. ਵਿਚ ਪ੍ਰਕਾਸ਼ਿਤ ਹੋਈਆਂ। ਪਹਿਲੀ ਸੈਂਚੀ ਪ੍ਰੋ: ਕਿਰਪਾਲ ਸਿੰਘ ਤੇ ਸ: ਸ਼ਮਸ਼ੇਰ ਸਿੰਘ ਅਸ਼ੋਕ ਨੇ ਸੰਪਾਦਿਤ ਕੀਤੀ ਤੇ ਦੂਜੀ ਪ੍ਰੋ: ਕਿਰਪਾਲ ਸਿੰਘ ਤੇ ਪ੍ਰੋ: ਪ੍ਰਕਾਸ਼ ਸਿੰਘ ਨੇ ਸੰਪਾਦਿਤ ਕੀਤੀ।
4. ਦੇਖੋ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਪੋਥੀ ਸਚ ਖੰਡ), ਖਾਲਸਾ ਕਾਲਜ, ਅੰਮ੍ਰਿਤਸਰ, ਸੈਂਚੀ ਪਹਿਲੀ, ਪੰਨਾ 488 ਤੋਂ 588 ਤਕ।

ਸਲੋਕ ਵੀ ਹਨ ਪਉੜੀ ਇਕੋ ਲਿਖੀ ਹੈ ਪਰ ਨਾਲ ਇਹ ਭੀ ਲਿਖਿਆ ਕਿ ਨੌ ਪਉੜੀਆਂ ਉਚਾਰਨ ਹੋਈਆਂ। ਮਿਹਰਬਾਨ ਰਚਿਤ ਪੋਥੀ ਸਚ ਖੰਡ ਵਿਚ ਆਸਾ ਦੀ ਵਾਰ ਦੇ ਸਲੋਕ ਨਹੀਂ ਹਨ। ਪਉੜੀਆਂ ਹੀ ਹਨ। ਕੁਲ ਬਾਰਾਂ ਪਉੜੀਆਂ ਅੰਕਿਤ ਹਨ।

(ਸ) ਇਕ ਥਾਂ ਤੇ ਸ਼ੇਖ ਇਬਰਾਹੀਮ ਦੇ ਮੂੰਹੋਂ ਬਾਬਾ ਫ਼ਰੀਦ ਦੀ ਬਾਨੀ ਤੋਂ ਛੁਟ ਗੁਰੂ ਨਾਨਕ ਦੇਵ ਦੀ ਬਾਨੀ ਕਹਾਈ ਗਈ ਹੈ, ਜਿਵੇਂ ਹੇਠ ਲਿਖੀਆਂ ਤੁਕਾਂ:

"ਅਛਲ ਛਲਾਈ ਨਹ ਛਲੈ, ਨਹ ਘਾਉ ਕਟਾਰਾ ਕਰ ਸਕੈ।
ਲੋਭੀ ਕਾ ਜੀਉ ਟਲਪਲੈ। ਬਿਨ ਤੇਲ ਦੀਵਾ ਕਿਉਂ ਜਲੈ।[1]

(ਹ) ਬੋਲੀ ਤੇ ਸ਼ੈਲੀ ਦੇ ਅੰਤਰ ਦੇ ਨਾਲ ਨਾਲ ਕੁਝ ਲਫ਼ਜ਼ਾਂ ਦਾ ਵੀ ਫ਼ਰਕ ਹੈ ਜਿਵੇਂ :--

(1) ਪੁਰਾਤਨ ਜਨਮ ਸਾਖੀ ਵਿਚ ਸ਼ੇਖ ਬ੍ਰਿਹਮ ਨਾਲ ਲਿਖਿਆ ਹੈ ਪਰ ਇਥੇ ਨਾਮ ਹੈ ਸ਼ੇਖ ਬਿਰਹਾਮ। ਨਾਲ ਹੀ ਸ਼ੇਖ ਜੀ ਦਾ ਇਕ ਹੋਰ ਨਾਮ ਵੀ ਦਿਤਾ ਹੈ। ਉਹ ਹੈ ਬਾਲਾ ਰਾਜਾ।[2]

(2) ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਸ਼ੇਖ ਬ੍ਰਿਹਮ (ਇਬਰਾਹੀਮ) ਦਾ ਮੁਰੀਦ ਮੁਦਬਰ ਖਾਣੇ (ਮੁਅੱਦਬ ਖਾਨਾ) ਲਈ ਲਕੜੀਆਂ ਇਕਠੀਆਂ ਕਰ ਰਹਿਆ ਸੀ। ਇਥੇ ਮੁਦਬਰ ਖਾਣੇ ਦੀ ਥਾਂ ਸ਼ਬਦ ਮੁਤਪਖਿ ਖਾਨੇ ਹੈ ਅਤੇ ਪਰਮਾਰਥ ਵਿਚ ਲੰਗਰ ਵੀ ਲਿਖਿਆ ਹੈ।[3]

(3) ਪੁਰਾਤਨ ਜਨਮ ਸਾਖੀ ਵਿਚ ਸ਼ੇਖ ਇਬਰਾਹੀਮ ਦੇ ਮੁਰੀਦ ਦਾ ਨਾਮ ਕਮਾਲ ਲਿਖਿਆ ਹੈ। ਪਰ ਇਸ ਜਨਮ ਸਾਖੀ ਵਿਚ ਇਹ ਨਾਮ ਨਹੀਂ ਹੈ।

(ਕ) ਇਸ ਜਨਮ ਸਾਖੀ ਵਿਚ ਪਰਮਾਰਥ ਲਿਖਦੇ ਹੋਏ ਕਬੀਰ ਜੀ ਦਾ ਭੀ ਇਕ ਸ਼ਲੋਕ ਦਿਤਾ ਹੈ।[4]

(ਖ) ਇਸ ਜਨਮ ਸਾਖੀ ਵਿਚ ਜੋ ਸ਼ੇਖ ਇਬਰਾਹੀਮ ਨਾਲ ਦੂਜੀ ਗੋਸ਼ਟ ਹੈ, ਉਸ ਮਗਰੋਂ ਤੀਜੀ ਗੋਸ਼ਟ ਦੀ ਸਾਰੀ ਵਾਰਤਾਲਾਪ ਪੁਰਾਤਨ ਜਨਮ ਸਾਖੀ ਤੋਂ ਅੱਡਰੀ ਹੈਂ। ਇਸ ਵਿਚ ਵਡਹੰਸ ਰਾਗ ਵਿਚ ਬਾਣੀ ਅੰਕਿਤ ਹੈ :--

"ਗੁਣਵੰਤੀ ਸਹੁ ਰਾਵਿਆ ਨਿਰਗੁਣ ਕੂਕੇ ਕਾਇ" ਤੋਂ ਲੈ ਕੇ "ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ" ਤਕ।[5]

(ਗ) ਇਸ ਜਨਮ ਸਾਖੀ ਵਿਚ ਹਰ ਗੋਸ਼ਟ ਦੇ ਅੰਤ ਤੇ ਇਕ ਸਲੋਕ ਹੈ, ਜੋਕਿ ਗੁਰੂ ਨਾਨਕ ਦੇਵ ਜੀ ਰਚਿਤ ਨਹੀਂ ਹੈ ਭਾਵੇਂ ਇਨ੍ਹਾਂ ਵਿਚ ਨਾਨਕ ਸ਼ਬਦ ਦੀ ਵਰਤੋਂ ਹੈ। ਇਹ ਮਿਹਰਵਾਨ ਦੀ ਬਾਨੀ ਹੈ।

---

1. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਮਿਹਰਵਾਨ ਰਚਿਤ। ਸੈਂਚੀ ਪਹਿਲੀ, ਪੰਨਾ 494, ਇਹ ਸਿਰੀ ਰਾਗ ਮਹਲਾ ੨, ਘਰ 5-23 ਦਾ ਸ਼ਬਦ ਹੈ।
2. ਦੇਖੋ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ, ਮਿਹਰਵਾਨ ਰਚਿਤ, ਸੈਂਚੀ ਪਹਿਲੀ, ਪੰਨਾ 488, ਅਸਲ ਨਾਮ ਬਲਰਾਜਾ ਹੈ ਜਿਵੇਂ ਕਿ ਮਹਾਨ ਕੋਸ਼ ਦੂਜੀ ਛਾਪ ਪੰਨਾ 607 ਉਪਰ ਦਿਤਾ ਹੈ। ਉਥੇ ਸ਼ੇਖ ਇਬਰਾਹੀਮ ਦੇ ਹੇਠ ਨਾਮ ਵੀ ਦਿਤੇ ਹਨ : ਫ਼ਰੀਦ ਸਾਨੀ, ਸਾਲਿਬ ਫ਼ਰੀਦ ਆਦਿਕ। ਪੁਰਾਤਨ ਜਨਮ ਸਾਖੀ ਵਾਂਗ ਨਾਨਕ ਪ੍ਰਕਾਸ਼ ਵਿਚ ਭਾਈ ਸੰਤੋਖ ਸਿੰਘ ਨੇ ਸੇਖ ਬ੍ਰਹਮ ਹੀ ਨਾਮ ਲਿਖਿਆ ਹੈ। (ਦੇਖੋ ਨਾਨਕ ਪ੍ਰਕਾਸ਼, ਉਤਰਾ ਅਧਿਆਇ : 33)
3. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ, ਮਿਹਰਬਾਨ ਰਚਿਤ, ਸੈਂਚੀ ਪਹਿਲੀ, ਪੰਨਾ 488
4. ਉਹੀ, ਪੰਨਾ 488, ਪ੍ਰਭਾਤੀ ਰਾਗ ਵਿਚ ਕਬੀਰ ਜੀ ਦਾ ਤੀਜਾ ਸ਼ਬਦ ਜੋਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ।
5. ਉਹੀ, ਪੰਨਾ 506 ਤੇ 507

--2--

ਇਹ ਹਨ ਕੁਝ ਅੰਤਰ। ਪਰ ਇਨ੍ਹਾਂ ਤਿੰਨਾਂ ਹੀ ਗੋਸ਼ਟਾਂ ਦਾ ਸਮੁੱਚਾ ਭਾਵ ਤੇ ਸਾਖੀ ਦਾ ਵਿਰਤਾਂਤ ਪੁਰਾਤਨ ਜਨਮ ਸਾਖੀ ਦੀ ਸਾਖੀ ਨੰਬਰ 32 ਨਾਲ ਲਗਭਗ ਮਿਲਦਾ ਜੁਲਦਾ ਹੈ। ਇਨ੍ਹਾਂ ਗੋਸ਼ਟਾਂ ਵਿਚ "ਸ਼ੇਖ ਫ਼ਰੀਦ ਦੇ ਪਟਣ, "ਪਟਣ" ਦਾ ਪੀਰੁ ਸ਼ੇਖ ਫ਼ਰੀਦੁ", "ਫ਼ਰੀਦ ਦੇ ਤਖਤਿ ਸ਼ੇਖੁ ਬਿਰਹਾਮ"[1], "ਪਟਣ ਸ਼ੇਖ ਫ਼ਰੀਦ"[2] ਅਤੇ ਪਹਿਲੀ ਗੋਸ਼ਟ ਵਿਚ ਸ਼ੇਖ ਫ਼ਰੀਦ ਦੀ ਬਾਣੀ ਦੇ ਹਵਾਲੇ ਹਨ।[3]

ਇਸ ਜਨਮ ਸਾਖੀ ਵਿਚ ਦੂਜੀ ਗੋਸ਼ਟ ਵਿਚ ਜਿਥੇ ਗੁਰੂ ਜੀ ਬਾਰਾਂ ਪੌੜੀਆਂ ਆਸਾ ਦੀ ਵਾਰ ਦੀਆਂ ਉਚਾਰਨ ਕਰਦੇ ਹਨ ਉਸ ਮਗਰੋਂ ਜੋ ਵਾਰਤਾਲਾਪ ਗੁਰੂ ਜੀ ਤੇ ਸ਼ੇਖ ਇਬਰਾਹੀਮ ਵਿਚਕਾਰ ਹੈ ਉਹ ਪੁਰਾਤਨ ਜਨਮ ਸਾਖੀ ਤੋਂ ਅੱਡਰੀ ਹੈ। ਇਸ ਗੱਲਬਾਤ ਤੋਂ ਸਪਸ਼ਟ ਹੁੰਦਾ ਹੈ, ਕਿ ਗੁਰੂ ਜੀ ਸ਼ੇਖ ਫ਼ਰੀਦ ਦੀ ਤੁਰਬਤਿ[4] ਤੇ ਭੀ ਗਏ। ਕਿਉਂਕਿ ਜਦ ਸ਼ੇਖ ਇਬਰਾਹੀਮ ਗੁਰੂ ਜੀ ਨੂੰ ਸ਼ੇਖ ਫ਼ਰੀਦ ਦੀ ਤੁਰਬਤਿ ਤੇ ਜਾਣ ਲਈ ਬੇਨਤੀ ਕਰਦਾ ਹੈ ਤਾਂ ਉਹ ਕਹਿੰਦੇ ਹਨ ਕਿ ਉਹ ਤਾਂ ਪਹਿਲਾਂ ਹੀ ਉਥੇ ਹੋ ਆਏ ਹਨ। ਉਸ ਵਾਰਤਾਲਾਪ ਦਾ ਅੰਤ ਇਉਂ ਹੈ:-

> ਤਬ ਸ਼ੇਖ ਬੇਨਤੀ ਕੀਤੀ ਜਿ, "ਭੋਰਾ ਤੁਰਬਤਿ ਸ਼ੇਖ ਫ਼ਰੀਦ ਬਾਬੇ ਦੀ ਭੀ ਦਿਸੈ, ਓ ਜਾਹਗਾ ਭੀ ਨਿਹਾਲੁ ਥੀਵੈ।" ਤਾਂ ਬਾਬੇ ਨਾਨਕ ਕਹਿਆ ਜਿ, "ਸ਼ੇਖ ਜੀ, ਪਹਿਲਾਂ ਹੀ ਜਾਰਤਿ[5] ਕੀਤੀ ਆਹੀ, ਜਾਰਿਤ ਕਰਕੇ ਤੈਥੈ ਆਏ। ਜਾਂ ਤੁਸਾਂ ਸੁਬਾਹ ਨਾਲਿ ਉਜੂ ਨਿਵਾਜਿ ਕੀਤੀ ਆਹੀ ਉਦੂ ਪਹਰੁ ਰਾਤਿ ਅਗੈ ਜਾਰਤਿ, ਜੁਬੇ ਦੀ ਰੋਟੀ ਦੀ, ਤੁਰਬਤਿ ਦੀ ਕਰ ਕੈ ਇਥੇ ਆਏ ਆ ਹੈ। ਅਹਿ ਨੀਸਾਨੀ ਭੀ ਦਿਨੀਅਸ"। ਤਬ ਸ਼ੇਖ ਹੈਰਾਨ ਹੋਇਆ। ਸ਼ੇਖ ਦੇ ਦਿਲੈ ਦੀਆਂ ਗੱਲਾਂ ਆਖੀਓਸੁ, ਸ਼ੇਖ ਬਿਰਹਾਮ ਕੀ ਨਿਸਾ ਕੀ।[6]

ਇਹ ਇਕ ਵਡਾ ਅੰਤਰ ਹੈ। ਪੁਰਾਤਨ ਜਨਮ ਸਾਖੀ ਵਿਚ ਗੁਰੂ ਜੀ ਬਾਬਾ ਫ਼ਰੀਦ ਦੇ ਮਜ਼ਾਰ ਉਪਰ ਜਾਂਦੇ ਨਹੀਂ ਦੱਸੇ ਗਏ ਜਿਵੇਂ ਕਿ ਇਥੇ ਇਸ ਗੋਸ਼ਟ ਦੇ ਅੰਤ ਵਿਚ ਜ਼ਿਕਰ ਹੈ।

--3--

ਉਪਰ ਕਥਿਤ ਇਨ੍ਹਾਂ ਤਿੰਨਾਂ ਗੋਸ਼ਟਾਂ ਤੋਂ ਛੁਟ ਇਕ ਹੋਰ ਗੋਸ਼ਟ ਵੀ ਹੈ। ਜਿਸ ਵਿਚ ਸ਼ੇਖ ਫ਼ਰੀਦ ਦਾ ਹਵਾਲਾ ਆਇਆ ਹੈ। ਉਹ ਹੈ ਨੰਬਰ 131, ਜੋ ਕਿ ਗੁਰੂ ਜੀ ਦੀ ਪੀਰ ਬਹਾਉਦੀਨ[7] ਦੇ ਪੋਤਰੇ ਨਾਲ।

ਇਹ ਗੋਸ਼ਟ ਗੁਰੂ ਨਾਨਕ ਦੇਵ ਦੇ ਮਾਰੂ ਰਾਗ ਵਿਚ ਮਾਰੂ ਕਾਫੀ ਮਹਲਾ ੧, ਘਰ 2 ਦੇ ਸਿਰਲੇਖ ਹੇਠ ਸ਼ਬਦ "ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ" ਤੋਂ ਲੈ ਕੇ "ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ"[8] ਤਕ ਦੇ ਪਰਮਾਰਥ ਤੇ ਅਧਾਰਤ ਹੈ। ਇਸ ਵਿਚ ਅੱਠ ਅੰਕ ਹਨ। ਤੀਜੇ ਅੰਕ ਦੀਆਂ ਤੁਕਾਂ ਹਨ

---

1. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ, ਮਿਹਰਬਾਨ ਰਚਿਤ, ਸੈਂਚੀ ਪਹਿਲੀ, ਪੰਨਾ 488
2. ਉਹੀ, ਪੰਨਾ 590 ਤੋਂ 592 ਤਕ
3. ਉਹੀ, ਪੰਨਾ 590 ਤੋਂ 592 ਤਕ
4. ਕਬਰ, ਮਜ਼ਾਰ
5. ਜ਼ਿਆਰਤ, ਯਾਤਰਾ ਤੇ ਦਰਸ਼ਨ ਦੀਦਾਰ
6. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ। ਮਿਹਰਵਾਨ ਰਚਿਤ ਪੰਨਾ 505
7. ਸ਼ੇਖ ਬਹਾਉਦੀਨ ਦਾ ਨਾਮ ਗੋਸ਼ਟ ਵਿਚ ਪੀਰ ਬਹਾਵਦੀ ਲਿਖਿਆ ਹੈ। ਇਹ ਪੀਰ ਕਮਾਲ ਉੱਦੀਨ ਕੁਰੈਸ਼ੀ ਦਾ ਪੁਤਰ ਸੀ। ਸ਼ੇਖ ਫ਼ਰੀਦ ਦਾ ਗੂੜ੍ਹਾ ਮਿਤਰ ਸੀ। ਇਸ ਦਾ ਲੜਕਾ ਸੀ ਸ਼ੇਖ ਸਦਰਉੱਦੀਨ। ਪੀਰ ਬਹਾਉੱਦੀਨ ਦੇ ਪੋਤਰੇ ਦਾ ਨਾਮ ਗੋਸ਼ਟੀ ਵਿਚ ਨਹੀਂ ਦਿਤਾ। ਹੋ ਸਕਦਾ ਹੈ ਕਿ ਇਸ ਦਾ ਨਾਮ ਪੀਰ ਬਹਾਵਲ ਹੱਕ ਹੋਵੇ ਜਿਵੇਂ ਕਿ ਮਹਾਨ ਕੋਸ਼ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਦੀ ਮੁਲਤਾਨ ਵਿਖੇ ਮੁਲਾਕਾਤ ਪੀਰ ਬਹਾਵਲ ਹੱਕ ਨਾਲ ਹੋਈ (ਦੇਖੋ ਪੰਨਾ 619)
8. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1014-15

"ਪੇਈਅੜੈ ਪਿਰੁ ਸੰਮਲਾ ਸਾਹੁਰੜੇ ਘਰਿ ਵਾਸੁ। ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ।"
ਇਸ ਅੰਕ ਦਾ ਪਰਮਾਰਥ ਲਿਖਦੇ ਹੋਏ ਸ਼ੇਖ ਫ਼ਰੀਦ ਜੀ ਦਾ ਹਵਾਲਾ ਆਇਆ ਹੈ। ਉਹ ਇੰਜ ਹੈ :-

> "ਤਬ ਗੁਰੂ ਬਾਬੇ ਨਾਨਕ ਜੀ ਕਹਿਆ ਕਿ, ਏ ਸਾਹਿ ਜੀ। ਜਿਨੀ ਸਾਹਿਬ ਸੇਵਿਆ ਪੇਈਐ ਏਤ ਜਹਾਨਿ, ਸ਼ੇਖ ਬਹਾਵਦੀ[1], ਸ਼ੇਖ ਫ਼ਰੀਦ, ਨਾਮੈ, ਕਬੀਰ, ਰਵਿਦਾਸ, ਸਾਰਖੀ[2], ਖ਼ੁਆਜਾ ਮਨੋਦੀ[3], ਜੇਹੀ-ਜਿਨੀ ਏ ਤੁ ਜਹਾਨਿ ਮਿਹਨਤਿ ਕੀਤੀ ਸਿ ਜਾਇ ਸਾਹਿਬ ਕੂੰ ਓਹੁ ਜਹਾਨਿ ਮਿਲੇ, ਸੁਖਾਲੈ ਥੀਐ।"

## ਭਾਈ ਬਾਲੇ ਵਾਲੀ ਜਨਮ ਸਾਖੀ ਵਿਚੋਂ ਬਾਬਾ ਫ਼ਰੀਦ ਦੇ ਹਵਾਲੇ

ਜਿਥੋਂ ਤਕ ਪੁਰਾਤਨ ਜਨਮ ਸਾਖੀ ਦੀ ਸਾਖੀ ਨੰਬਰ ਅਠਾਈ (28) ਦਾ ਸੰਬੰਧ ਹੈ, ਇਹ ਸਾਖੀ ਭਾਈ ਬਾਲੇ ਵਾਲੀ ਸਾਖੀ ਦੀਆਂ ਪੁਰਾਤਨ ਹੱਥ ਲਿਖਤ ਜਨਮ ਸਾਖੀਆਂ ਵਿਚ ਨਹੀਂ ਮਿਲਦੀ। ਜਿਵੇਂ ਕਿ ਹੱਥ ਲਿਖਤ 1658 ਈ:[4] ਤੇ ਹੱਥ ਲਿਖਤ 1868 ਈ:[5] ਵਿਚ। ਇੰਜ ਲਗਭਗ ਸੌ ਸਾਲ ਦੀ ਵਿਥ ਦੇ ਹੱਥ ਲਿਖਤ ਪੁਰਾਣੇ ਖਰੜਿਆਂ ਵਿਚ ਇਹ ਸਾਖੀ ਨਹੀਂ ਹੈ। ਪਰ ਲਿਥੋ ਦੀ ਛਪੀ ਹੋਈ ਸੰਨ 1871 ਈ:[6] ਦੀ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਤੇ ਫਿਰ ਟਾਇਪ ਦੇ ਛਾਪੇ ਦੀਆਂ ਜਨਮ ਸਾਖੀਆਂ ਜੋ ਕਿ ਭਾਈ ਬਾਲੇ ਦੀਆਂ ਜਨਮ ਸਾਖੀਆਂ ਦੇ ਨਾਮ ਹੇਠ ਛਪੀਆਂ ਮਿਲਦੀਆਂ ਹਨ[7] ਤੇ ਹੁਣ ਤਕ ਛਪ ਰਹੀਆਂ ਹਨ, ਉਨ੍ਹਾਂ ਵਿਚ ਇਹ ਸਾਖੀ ਮਿਲਦੀ ਹੈ। ਇੰਜ ਲਗਭਗ ਸੌ ਸਾਲ ਤੋਂ ਇਹ ਸਾਖੀ ਜਿਸ ਵਿਚ ਗੁਰੂ ਨਾਨਕ ਦੇਵ ਸ਼ੇਖ ਫ਼ਰੀਦ ਨੂੰ ਮਿਲਦੇ ਦਸੇ ਗਏ ਤੇ ਉਸ ਨਾਲ ਤਿੰਨ ਪਰਸੰਗ ਵਾਪਰੇ ਜਿੰਨ੍ਹਾਂ ਦਾ ਵੇਰਵਾ ਇਸ ਲੇਖ ਦੇ ਆਦਿ ਵਿਚ ਦਿਤਾ ਗਿਆ ਹੈ, ਹੂ ਬਹੂ ਲੈ ਕੇ ਸ਼ਾਮਿਲ ਕਰ ਲਈ ਗਈ ਹੈ। ਛਾਪੇ ਵਾਲੀਆਂ ਜਨਮ ਸਾਖੀਆਂ ਵਿਚ ਕਿਧਰੇ ਕਿਧਰੇ, ਉਤਾਰੇ ਕਾਰਨ ਜਾਂ ਛਾਪੇ ਦੀ ਗਲਤੀ ਕਰਕੇ, ਕੋਈ ਅੰਤਰ ਹੈ।

ਜਿਥੋਂ ਤਕ ਪੁਰਾਤਨ ਜਨਮ ਸਾਖੀ, ਦੀ ਸਾਖੀ ਨੰਬਰ ਬੱਤੀ ਦਾ ਸਬੰਧ ਹੈ, (ਜੋ ਕਿ ਮਿਹਰਬਾਨ ਰਚਿਤ ਪੋਥੀ ਸਚਖੰਡ ਵਿਚ ਤਿੰਨ ਗੋਸ਼ਟਾਂ ਦੇ ਰੂਪ ਵਿਚ ਵਿਸਤਾਰ ਰੂਪ ਵਿਚ ਕਈ ਵਾਧੇ ਕਰਕੇ ਅੰਕਿਤ ਹੈ, ਜਿਸ ਬਾਰੇ ਉਪਰ ਖੋਲ ਕੇ ਬਿਆਨ ਹੋ ਚੁਕਾ ਹੈ) ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਦਰਜ ਹੈ। ਇਹ ਉਪਰ ਕਥਿਤ ਭਾਈ - ਬਾਲੇ ਵਾਲੀਆਂ ਜਨਮ ਸਾਖੀਆਂ ਦੇ ਹੱਥ ਲਿਖਤ ਤੇ ਛਾਪੇ ਵਾਲੇ ਸਾਰੇ ਹੀ ਰੂਪਾਂ ਵਿਚੋਂ ਮਿਲਦੀ ਹੈ। ਪਰ ਕੁਝ ਕੁ ਅੰਤਰ ਹਨ। ਉਪਰ ਕਥਿਤ ਦੋਹਾਂ ਹੱਥ ਲਿਖਤ ਖਰੜਿਆਂ ਵਿਚ ਮਰਦਾਨਾ ਨਾਲ ਨਹੀਂ ਹੈ, ਭਾਈ ਬਾਲਾ ਨਾਲ ਹੈ। ਛਾਪੇ ਵਾਲੀਆਂ ਜਨਮ ਸਾਖੀਆਂ ਵਿਚ ਮਰਦਾਨਾ ਨਾਲ ਹੈ, ਬਾਲੇ ਦਾ ਜ਼ਿਕਰ ਨਹੀਂ। ਸ਼ੇਖ ਇਬਰਾਹੀਮ

---

1. ਭਾਵ ਸ਼ੇਖ ਬਹਾਉਦੀਨ
2. ਸਾਰਖਾ ਦਾ ਬਹੁਵਚਨ ਭਾਵ ਸਚਿਆਰਾ ਨੇ (ਸਾਰਖਾ ਦੇ ਅਰਥ ਲਈ ਦੇਖੋ ਪੰਨਾ 139 ਮਹਾਨ ਕੋਸ਼ ਦੂਜੀ ਛਾਪ)
3. ਭਾਵ ਖ਼ੁਆਜਾ ਮੁਈਨੁਦੀਨ (ਵਿਸਥਾਰ ਲਈ, ਦੇਖੋ ਬੀਲੇ ਓਰੀਐਂਟਲ, ਬਾਇਓਗਰਾਫੀਕਲ ਡਿਕਸ਼ਨਰੀ (ਅੰਗਰੇਜ਼ੀ) ਤੇ ਮਹਾਨ ਕੋਸ਼ ਪੰਨਾ 351 ਤੇ 148)
4. ਜਿਸ ਦੀ ਨਕਲ ਡਾ: ਕਿਰਪਾਲ ਸਿੰਘ ਨੇ ਛਾਪੀ ਹੈ (ਦੇਖੋ ਜਨਮ ਸਾਖੀ ਪਰੰਪਰਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 322 ਤੋਂ 325 ਤੱਕ)
5. ਇਹ ਖਰੜਾ ਸਿੱਖ ਹਿਸਟਰੀ ਵਿਭਾਗ, ਖਾ: ਕਾ: ਅੰਮ੍ਰਿਤਸਰ ਵਿਚ ਸੁਰੱਖਿਅਤ ਹੈ।
6. ਇਸ ਜਨਮ ਸਾਖੀ ਦਾ ਹਵਾਲਾ ਡਬਲੀਉ, ਐਚ. ਮੈਕਲਿਓਡ ਨੇ ਦਿਤਾ ਹੈ। ਦੇਖੋ ਗੁਰੂ ਨਾਨਕ ਐਂਡ ਦੀ ਸਿੱਖ ਰਿਲੀਜਨ (ਅੰਗਰੇਜ਼ੀ) ਪੰਨਾ 71 ਤੋਂ 76
7. ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼, ਲਾਹੌਰ, 1906 ਈ. ਦੀ ਛਾਪ ਜੋ ਕਿ ਖਾਲਸਾ ਕਾਲਜ ਵਿਚ ਸੁਰੱਖਿਅਤ ਹੈ ਤੇ ਇਸ ਦੀ 1942 ਈ. ਦੀ ਛਾਪ ਜਿਸ ਦਾ ਹਵਾਲਾ ਮੈਕਲਿਓਡ ਨੇ ਦਿਤਾ ਹੈ, ਪੰਨਾ 71 ਉਪਰ

ਨੂੰ ਸ਼ੇਖ ਬ੍ਰਹਮ (ਹੱਥ ਲਿਖਤਾਂ ਵਿਚ) ਤੇ ਸ਼ੇਖ ਬ੍ਰਹਮ (ਛਾਪੇ ਵਾਲੀਆਂ ਵਿਚ) ਅਤੇ ਉਸ ਦੇ ਮੁਰੀਦ ਦਾ ਨਾਉਂ ਕਾਮਲ ਹੈ ਜੋ ਮਿਹਰਬਾਨ ਵਾਲੀ ਜਨਮ ਸਾਖੀ ਨਾਲ ਰਲਦਾ ਹੈ, ਪੁਰਾਤਨ ਜਨਮ ਸਾਖੀ ਨਾਲ ਨਹੀਂ ਰਲਦਾ ਜਿਥੇ ਕਿ ਨਾਮ ਕਮਾਲ ਲਿਖਿਆ ਹੈ। ਇਹ ਸਾਖੀ ਹੱਥ ਲਿਖਤ ਖਰੜਿਆਂ ਵਿਚ ਤੇ ਛਾਪੇ ਵਾਲੇ ਰੂਪਾਂ ਵਿਚ ਪੁਰਾਤਨ ਜਨਮ ਸਾਖੀ ਵਾਲੇ ਸੋਮੇਂ ਤੋਂ ਲਈ ਜਾਪਦੀ ਹੈ ਕਿਉਂਕਿ ਇਸ ਸਾਖੀ ਦਾ ਰੂਪ ਤੇ ਭਾਵ ਉਸ ਨਾਲ ਮਿਲਦਾ ਹੈ। ਮਿਹਰਬਾਨ ਵਾਲੀ ਜਨਮ ਸਾਖੀ ਵਿਚ ਦਿਤੀਆਂ ਤਿੰਨ ਗੋਸ਼ਟਾਂ ਇਥੇ ਨਹੀਂ ਹਨ। ਇਥੇ ਕੇਵਲ ਇਕੋ ਗੋਸ਼ਟ ਹੈ ਤੇ ਅੰਤ ਆਸਾ ਦੀ ਵਾਰ ਉਚਾਰਨ ਨਾਲ ਹੈ। ਹੱਥ ਲਿਖਤ ਖਰੜਿਆਂ ਵਿਚ ਨੌ ਪਉੜੀਆਂ ਆਸਾ ਦੀ ਵਾਰ ਦੀਆਂ ਦਿੱਤੀਆਂ ਹਨ। ਮਿਹਰਬਾਨ ਵਾਂਗ ਬਾਰਾਂ ਨਹੀਂ ਦਿਤੀਆਂ ਪਰ ਛਪੇ ਹੋਏ ਰੂਪਾਂ ਵਿਚ ਕੇਵਲ ਇਕੋ ਪਉੜੀ ਹੈ। ਹੱਥ ਲਿਖਤ ਖਰੜਿਆਂ ਦੇ ਅੰਤਲੇ ਸ਼ਬਦ ਕੁਝ ਵਖਰੇ ਹਨ, ਜੋਕਿ ਇੰਜ ਹਨ :--

ਤਾਂ ਸ਼ੇਖ ਬਿਰਹਾਮ ਕਹਿਆ, ਤੂੰ ਮੇਰਾ ਪੀਰ ਹੈ ਅਤੇ ਮੈਂ ਤੇਰਾ ਮੁਰੀਦ ਹਾਂ। ਸ਼ੇਖ ਬਹੁਤ ਤਬਾਜਾ ਕੀਤੀ ਸੁ।[1]

ਪਰ ਹੱਥ ਲਿਖਤ ਤੇ ਛਪੇ ਹੋਏ ਦੋਹਾਂ ਹੀ ਰੂਪਾਂ ਵਿਚ ਭਾਈ ਬਾਲੇ ਵਾਲੀਆਂ ਜਨਮ ਸਾਖੀਆਂ ਵਿਚ ਸ਼ੇਖ ਇਬਰਾਹੀਮ ਬਾਬਾ ਫ਼ਰੀਦ ਜੀ ਦੀ ਬਾਣੀ ਦੁਆਰਾ ਪ੍ਰਸ਼ਨ ਕਰਦਾ ਹੈ ਤੇ ਗੁਰੂ ਜੀ ਆਪਣੀ ਬਾਣੀ ਵਿਚ ਸ਼ਲੋਕਾਂ ਤੇ ਸ਼ਬਦਾਂ ਦੁਆਰਾ ਉੱਤਰ ਦਿੰਦੇ ਹਨ ਜੋਕਿ ਪੁਰਾਤਨ ਜਨਮ ਸਾਖੀ ਨਾਲ ਮਿਲਦੇ ਹਨ ਅਤੇ ਛਪੇ ਹੋਏ ਰੂਪਾਂ ਵਿਚ ਕਿਧਰੇ ਕਿਧਰੇ ਵਾਰਤਕ ਦਾ ਵੀ ਅੰਤਰ ਹੈ। ਪਰ ਸਮੁੱਚਾ ਭਾਵ ਤੇ ਸਾਰੰਸ਼ ਇਸ ਸਾਖੀ ਦਾ ਉਹੀ ਹੈ ਜੋ ਕਿ ਪੁਰਾਤਨ ਜਨਮ ਸਾਖੀ ਦੀ ਸਾਖੀ ਬੱਤੀ (32) ਵਾਲਾ ਹੈ।

## ਗਿਆਨ ਰਤਨਾਵਲੀ ਵਿਚ ਬਾਬਾ ਫ਼ਰੀਦ ਦੇ ਹਵਾਲੇ

—1—

ਗਿਆਨ ਰਤਨਾਵਲੀ (ਗਯਾਨ ਰਤਨਾਵਲੀ) 'ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਰੂਪ ਗੁਰੂ ਨਾਨਕ ਦੇਵ ਜੀ ਦੀ ਜਨਮ-ਸਾਖੀ, ਜੋ ਭਾਈ ਮਨੀ ਸਿੰਘ ਜੀ[2] ਨੇ ਲਿਖੀ ਹੈ।'[3] ਇਸ ਦੇ ਅੰਦਰਲੇ ਹਵਾਲੇ ਅਨੁਸਾਰ ਇਹ ਭਾਈ ਮਨੀ ਸਿੰਘ ਜੀ ਦੀ ਲਿਖਵਾਈ ਪ੍ਰਤੀਤ ਹੁੰਦੀ ਹੈ। ਉਨ੍ਹਾਂ ਦੀ ਆਪਣੀ ਲਿਖੀ ਹੋਈ ਹੀ ਭਾਸਦੀ ਹੈ। ਉਸ ਅਨੁਸਾਰ ਕੁਝ ਸਿੱਖਾਂ ਦੇ ਬੇਨਤੀ ਕਰਨ ਤੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਕਰਕੇ ਸੁਣਾਇਆ[4] ਇਹ ਉਚ ਟੀਕਾ ਹੀ ਗਿਆਨ ਰਤਨਾਵਲੀ ਕਰਕੇ ਪ੍ਰਸਿਧ ਹੈ।

ਭਾਵੇਂ ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਸ਼ੇਖ ਫ਼ਰੀਦ ਜੀ ਦਾ ਕੋਈ ਜ਼ਿਕਰ ਨਹੀਂ ਪਰ ਇਸ ਟੀਕੇ ਤੇ ਵਿਆਖਿਆ ਵਿਚ ਦੋ ਸਾਖੀਆਂ ਵਿਚ ਬਾਬਾ ਫ਼ਰੀਦ ਦਾ ਜ਼ਿਕਰ ਆਇਆ ਹੈ।

—2—

ਪੁਰਾਤਨ ਜਨਮ ਸਾਖੀ ਦੀ ਸਾਖੀ ਨੰਬਰ 28 ਗਿਆਨ ਰਤਨਾਵਲੀ ਵਿਚ ਕਿਸੇ ਰੂਪ ਵਿਚ ਅੰਕਿਤ ਨਹੀਂ ਮਿਲਦੀ ਪਰ ਸਾਖੀ ਨੰਬਰ ਬੱਤੀ ਚੋਖੇ ਮਿਲਦੇ ਰੂਪ ਵਿਚ ਮਿਲਦੀ ਹੈ। ਗਿਆਨ ਰਤਨਾਵਲੀ ਵਿਚ ਗੁਰੂ ਨਾਨਕ ਦੇਵ ਦੋ ਵੇਰ ਬਾਬਾ ਫ਼ਰੀਦ ਦੇ ਪਟਣ ਭਾਵ ਪਾਕ ਪਟਣ ਜਾਂਦੇ ਦਸੇ ਗਏ ਹਨ। ਇਕ ਸਾਖੀ ਇਸ ਪੁਸਤਕ ਦੇ ਸ਼ੁਰੂ ਵਿਚ ਹੈ ਤੇ ਦੂਜੀ ਪੁਸਤਕ ਦੇ ਅੰਤਲੇ ਹਿੱਸੇ ਵਿਚ ਆਂਦੀ ਹੈ। ਪਹਿਲੀ ਸਾਖੀ ਜਿਸ ਅਨੁਸਾਰ ਗੁਰੂ ਜੀ ਪਾਕ

1. ਜਨਮ ਸਾਖੀ ਪਰੰਪਰਾ, ਡਾ. ਕਿਰਪਾਲ ਸਿੰਘ ਰਚਿਤ, ਪੰਨਾ 325
2. ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਗ੍ਰੰਥੀ ਜੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਨ ਤੇ ਜਿਨ੍ਹਾਂ ਨੂੰ ਬੰਦ ਬੰਦ ਕਟ ਕੇ ਸ਼ਹੀਦ ਕੀਤਾ ਗਿਆ, ਜਿਨ੍ਹਾਂ ਦਾ ਸ਼ਹੀਦ ਗੰਜ ਲਾਹੌਰ ਦੇ ਕਿਲ੍ਹੇ ਪਾਸ ਹੈ।
3. ਮਹਾਨ ਕੋਸ਼, ਦੂਜੀ ਛਾਪ, ਪੰਨਾ 326
4. ਗਿਆਨ ਰਤਨਾਵਲੀ, ਹੱਥ ਲਿਖਤ ਨੰ: 1440, ਪੰਨਾ 1 ਤੇ 2 ਤੇ ਲਿਖਤ ਨੰ: 230 (ਸੀ), ਪੰਨਾ 1 ਤੇ 2. ਇਹ ਦੋਵੇਂ ਹੱਥ ਲਿਖਤਾਂ ਸਿੱਖ ਹਿਸਟਰੀ ਰੀਸਰਚ ਵਿਭਾਗ, ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਸੁਰਖਿਅਤ ਹਨ।

ਪਟਨ ਜਾਂਦੇ ਹਨ ਬੜੇ ਵਿਸਥਾਰ ਵਿਚ ਲਿਖੀ ਹੋਈ ਹੈ ।[1] ਪਰ ਦੂਜੀ ਵੇਰ ਜਦ ਗੁਰੂ ਜੀ ਪਾਕ ਪਟਨ ਜਾਂਦੇ ਦੱਸੇ ਗਏ ਹਨ ਤਾਂ ਉਹ ਸਾਖੀ ਸੰਖੇਪ ਤੌਰ ਤੇ ਦਰਜ ਹੈ ।[2]

ਪਹਿਲੀ ਸਾਖੀ ਵਿਚ ਗੁਰੂ ਜੀ ਤਲਵੰਡੀ ਤੋਂ ਮਰਦਾਨੇ ਨੂੰ ਨਾਲ ਲੈ ਕੇ ਪਾਕ ਪਟਨ ਜਾਂਦੇ ਹਨ ਜਦੋਂ ਗੁਰੂ ਜੀ ਦੀ ਉਮਰ ਅਜੇ ਅੱਠ ਸਾਲ ਤੋਂ ਉਪਰ ਤੇ ਨੌ ਸਾਲ ਤੋਂ ਘੱਟ ਹੈ । ਇਸ ਸਾਖੀ ਦੀ ਭੂਮਿਕਾ ਬੜੀ ਦਿਲਚਸਪ ਹੈ, ਜੋਕਿ ਸੰਖੇਪ ਰੂਪ ਵਿਚ ਇੰਜ ਹੈ -- ਇਕ ਦਿਨ ਮਰਦਾਨਾ[3] ਗੁਰੂ ਜੀ ਨੂੰ ਬੇਨਤੀ ਕਰਦਾ ਹੈ ਕਿ ਲੋਕੀ ਫ਼ਰੀਦ ਦੀ ਜਾਰਤ (ਭਾਵ ਜ਼ਿਆਰਤ) ਨੂੰ ਜਾਂਦੇ ਹਨ ਜੇ ਤੁਸੀਂ ਚਲੋਂ ਤਾਂ ਮੈਂ ਭੀ ਜ਼ਿਆਰਤ ਕਰ ਆਵਾਂ । ਬਾਬਾ ਜੀ ਨੇ ਕਹਿਆ ਜੇ ਤੂੰ ਸਾਡੇ ਨਾਲ ਪੱਕੀ ਰਿਫ਼ਾਕਤ (ਭਾਵ ਰਫਾਕਤ, ਸੰਗ ਸਾਥ) ਕਰੇਂ ਤਾਂ ਅਸੀਂ ਚਲਦੇ ਹਾਂ । ਗੁਰੂ ਜੀ ਕਹਿਆ 'ਅੱਖੀ ਮੀਟ', ਉਸ ਅੱਖਾਂ ਮੀਟੀਆਂ ਤਾਂ ਪਲਾਂ ਵਿਚ ਪਟਣ ਪਹੁੰਚ ਗਏ । ਅਗੇ ਜੋ ਸਾਖੀ ਹੈ ਉਹ ਕੁਝ ਤਾਂ ਪੁਰਾਤਨ ਜਨਮ ਸਾਖੀ ਨੰਬਰ 32 ਨਾਲ ਰਲਦੀ ਹੈ ਤੇ ਕੁਝ ਭਾਈ ਬਾਲੇ ਵਾਲੀ ਜਨਮ ਸਾਖੀ ਦੀ ਇਸ ਸਾਖੀ ਨਾਲ ਮਿਲਦੀ ਹੈ । ਕੁਝ ਕੁ ਇਸ ਵਿਚ ਅੰਤਰ ਵੀ ਹਨ । ਕੁਝ ਕੁ ਅੰਤਰ ਇਹ ਹਨ ।

(ੳ) ਇਥੇ ਬਾਬਾ ਫ਼ਰੀਦ ਜੀ ਬਾਣੀ ਵਿਚੋਂ ਜੋ ਬਾਣੀ ਪ੍ਰਸ਼ਨੋਤਰ ਰੂਪ ਵਿਚ ਵਰਤੀ ਗਈ ਹੈ, ਉਹ ਹੋਰ ਜਨਮ ਸਾਖੀਆਂ ਤੋਂ ਵਧ ਹੈ ।

(ਅ) ਇਥੇ ਬਾਣੀ ਦੇ ਭਾਵ ਵਿਸਥਾਰ ਰੂਪ ਵਿਚ ਦਿਤੇ ਹਨ ।

(ੲ) ਸ਼ੇਖ ਬ੍ਰਹਮ (ਇਬਰਾਹੀਮ) ਨੇ ਕਹਿਆ ਕਿ ਢਾਢੀ ਰਾਜਿਆਂ ਦੀ ਵਾਰ ਗਾਂਦੇ ਹਨ ਤੇ ਰਾਜੇ ਪ੍ਰਸੰਨ ਹੁੰਦੇ ਹਨ ...... "ਤੈਸੇ ਮਹਾਰਾਜ ਕੀ ਵਾਰ ਕਰਤੇ ਹੈ । ਸੋ ਮਹਾਰਾਜ ਭੀ ਪ੍ਰਸੰਨ ਹੋਤਾ ਹੈ । ..... ਤੁਸੀਂ ਮੇਰੇ ਭਾਈ ਕਾਈ ਪ੍ਰਮੇਸ਼ਰ ਕੀ ਵਾਰ ਸੁਣਾਵਹੁ ।" ਤਾਂ ਬਾਬੇ ਕਹਿਆ, ਮਰਦਾਨਿਆ ਕਬੀਰ ਜੀ ਨੇ ਗਉੜੀ ਕਾ ਰਾਗ ਅੰਗੀਕਾਰ ਕੀਆ ਹੈ । ਅਰ ਸਿਧਹੁ ਨੇ ਰਾਮਕਲੀ ਕਾ ਰਾਗ ਅੰਗੀਕਾਰ ਕੀਆ ਹੈ । ਅਰ ਹਮਾਰੇ ਸਭ ਹੀ ਰਾਗ ਹੈ । ਪਰ ਏ ਪੀਰ ਆਸਾਵੰਤ ਆਇਆ ਹੈ ਸੋ ਆਸਾ ਕੇ ਰਾਗ ਵਿਚਿ ਵਾਰ ਸੁਣਾਵਹੁ" ।[4] .... ਅਗੇ ਆਸਾ ਜੀ ਦੀ ਵਾਰ ਧੁਨੀ ਸਮੇਤ ਅੰਕਿਤ ਹੈ । ਗੁਰੂ ਅੰਗਦ ਦੇਵ ਦਾ ਮ: ੨ ਦਾ ਸਲੋਕ ਭੀ ਮ: ੧ ਕਰਕੇ ਦਰਜ ਹੈ । ਆਦਿ ਆਦਿ ।

(ਸ) ਇਸ ਸਾਖੀ ਵਿਚ ਆਸਾ ਦੀ ਵਾਰ ਦੀਆਂ ਨੌ ਪਉੜੀਆਂ ਸਲੋਕਾਂ ਸਮੇਤ ਅਰਥਾਂ ਤੇ ਵਿਆਖਿਆ ਸਮੇਤ ਅੰਕਿਤ ਹਨ ।[5] ਇਸ ਵਿਆਖਿਆ ਵਿਚ ਸ਼ੇਖ ਇਬਰਾਹੀਮ ਵਲੋਂ ਕਈ ਪ੍ਰਸ਼ਨ ਹਨ ਤੇ ਗੁਰੂ ਜੀ ਵਲੋਂ ਪਉੜੀਆਂ ਸਲੋਕਾਂ ਰੂਪ ਵਿਚ ਉਤਰ ਹੈ ।

(ਹ) ਇਥੇ ਪੀਰ ਦੇ ਇਕ ਪ੍ਰਸ਼ਨ ਦੇ ਉਤਰ ਵਿਚ ਗੁਰੂ ਜੀ ਟੁੰਡੇ ਅਸਰਾਜੇ ਦੀ ਧੁਨੀ ਦਾ ਭਾਵ ਵੀ ਦਸਦੇ ਹਨ ।[6]

---

1. ਉਪਰ ਕਥਿਤ ਹਥ ਲਿਖਤ ਨੰ: 1440 ਵਿਚ ਪੰਨਾ 53 ਤੋਂ ਲੈ ਕੇ 79 ਤਕ ਇਹ ਸਾਖੀ ਹੈ ।
2. ਉਸੀ ਹੱਥ ਲਿਖਤ ਨੰ: 1440 ਵਿਚ, ਪੰਨਾ 382 ਤੋਂ 384 ਤਕ ।
3. ਜਿਸ ਦਾ ਨਾਮ ਇਥੇ ਦਾਨਾ ਲਿਖਿਆ ਹੈ ਜੋਕਿ ਗੁਰੂ ਜੀ ਦੇ ਕਹਿਣ ਤੇ ਮਰਦਾਨਾ ਹੋਇਆ । ਇਹ ਹੱਥ ਲਿਖਤ 2300 (ਸੀ), ਪੰਨਾ 32 ਅਨੁਸਾਰ ਹੈ ।
4. ਉਪਰ ਕਥਿਤ ਹੱਥ ਲਿਖਤ 2300 (ਸੀ) ਦਾ ਪੰਨਾ 35
5. ਅਗੇ ਜੋ ਸਾਖੀਆਂ ਹਨ, ਉਨ੍ਹਾਂ ਦੁਆਰਾ ਸਾਖੀ ਪਉੜੀਆਂ ਤੋਂ ਸਲੋਕ ਉਨ੍ਹਾਂ ਵਿਚ ਆਏ ਹਨ । ਇਸ ਅਨੁਸਾਰ ਗੁਰੂ ਜੀ ਨੇ ਅਠ ਨੌ ਸਾਲ ਵਿਚ ਹੀ ਸ਼ੇਖ ਫ਼ਰੀਦ ਦੇ ਅਸਥਾਨ ਪਾਕ ਪਟਨ ਵਿਖੇ ਆਸਾ ਦੀ ਵਾਰ ਉਚਾਰਨ ਕੀਤੀ ।
6. ਦੇਖੋ ਉਪਰ ਕਥਿਤ ਹੱਥ ਲਿਖਤ 2300 (ਸੀ) ਦਾ ਪੰਨਾ 48

(ਕ) ਇਸ ਸਾਖੀ ਦੇ ਅੰਤ ਤੇ ਲਿਖਿਆ ਹੈ ਕਿ "ਬਾਬਾ ਬਰਸਾ ਨਵਾ ਕਾ ਹੁਆ[1] ਸੋ ਸਪਸ਼ਟ ਹੈ ਕਿ ਗਿਆਨ ਰਤਨਾਵਲੀ ਅਨੁਸਾਰ ਇਹ ਸਾਖੀ ਗੁਰੂ ਜੀ ਦੇ ਨੌਂ ਸਾਲ ਦੀ ਆਯੂ ਤੋਂ ਪਹਿਲਾਂ ਹੋਈ।

(ਖ) ਇਥੇ ਗੁਰੂ ਜੀ ਦੇ ਮੂੰਹੋਂ "ਜਿਤ ਦਰਿ ਲਖ ਮੁਹੰਦਾ ਲਖ ਬ੍ਰਹਮੇ ਬਿਸ਼ਨ ਮਹੇਸ਼" ਵਾਲਾ ਸ਼ਬਦ ਵੀ ਉਚਾਰਨ ਹੁੰਦਾ ਦਸਿਆ ਹੈ ਜੋਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਨਹੀਂ ਹੈ।

(ਗ) ਅੰਤ ਵਿਚ "ਫ਼ਰੀਦਾ ਗਲੀਏ ਚਿਕੜ ਦੂਰ ਘਰ ...." ਵਾਲਾ ਸਲੋਕ ਆਇਆ ਹੈ ਜੋਕਿ ਹੋਰ ਜਨਮ ਸਾਖੀ ਦੇ ਅੰਤ ਵਿਚ ਨਹੀਂ ਹੈ।

(ਘ) ਜਿਵੇਂ ਅਖੀਆਂ ਮੀਟ ਕੇ ਗੁਰੂ ਜੀ ਤੇ ਮਰਦਾਨਾ ਤਲਵੰਡੀਓਂ ਪਟਨ ਗਏ, ਇੰਜ ਹੀ ਉਥੋਂ ਤਲਵੰਡੀ ਵਾਪਸ ਪਰਤੇ ਦਸੇ ਗਏ ਹਨ।

—3—

ਇਹ ਤਾਂ ਹਨ ਕੁਝ ਕੁ ਵਡੇ ਵਡੇ ਅੰਤਰ ਪਹਿਲੀ ਸਾਖੀ ਵਿਚ ਪਰ ਜੋ ਸਾਖੀ ਗਿਆਨ ਰਤਨਾਵਲੀ ਵਿਚ ਲਗਭਗ ਅਖੀਰ ਤੇ ਅੰਕਿਤ ਹੈ, ਉਹ ਬਿਲਕੁਲ ਹੀ ਅੱਡਰੀ ਹੈ। ਉਸ ਵਿਚ ਗੁਰੂ ਜੀ ਮਰਦਾਨੇ ਨੂੰ ਕਹਿੰਦੇ ਹਨ ਕਿ ਚਲੋ ਪਾਕ ਪਟਨ ਚਲੀਏ। ਗੁਰੂ ਜੀ ਕਰਤਾਰਪੁਰ ਤੋਂ ਪਟਨ ਜਾਂਦੇ ਹਨ। ਇਸ ਸਾਖੀ ਦਾ ਸੰਖੇਪ ਇੰਜ ਹੈ - ਗੁਰੂ ਜੀ ਅਚਲ ਦੇ ਮੇਲੇ ਤੇ ਸਿਧ ਗੋਸ਼ਟ ਕਰਕੇ, ਗੁਰੂ ਅੰਗਦ ਤੇ ਬਾਲੇ ਨੂੰ ਪਿਤਾ ਕਾਲੂ ਤੇ ਮਾਤਾ ਤ੍ਰਿਪਤਾ ਪਾਸ ਕਰਤਾਰਪੁਰ ਨੂੰ ਰੁਖਸਤ ਕੀਤਾ। ਉਥੋਂ ਮਰਦਾਨੇ ਦੇ ਨਾਲ ਮੁਲਤਾਨ ਗਏ। ਉਥੇ ਪੀਰਾਂ ਨਾਲ ਮੁਲਾਕਾਤ ਕੀਤੀ ਤੇ ਹਾਜ਼ਰ ਨਾਮਾ[2] ਉਚਾਰਨ ਕੀਤਾ। ਫਿਰ ਗੁਰੂ ਜੀ ਨੇ ਮਰਦਾਨੇ ਨੂੰ ਆਖਿਆ :-

> "ਪਟਣ ਅਸਾਂ ਜਾਣਾ ਹੈ। ਜੋ ਸ਼ੇਖ ਬਿਰਹਮ ਨੂੰ ਉਪਦੇਸ਼ ਕੀਤਾ ਸੀ। ਦੇਖਾਂ ਉਸ ਨੂੰ ਉਪਦੇਸ਼ ਚਿਤ ਹੈ ਕਿ ਵਿਸਰ ਗਇਆ ਏ। ਤਾਂ ਬਾਬਾ ਤੇ ਮਰਦਾਨਾ ਪਟਨ ਸ਼ੇਖ ਫ਼ਰੀਦ ਦੇ ਆ ਉਤਰੇ। ਤਾਂ ਸ਼ੇਖ ਬਰਹਮ ਨੂੰ ਖ਼ਬਰ ਹੋਈ ਤਾਂ ਸ਼ੇਖ ਬਰਹਮ ਇਕ ਬਕਰਾ ਤੇ ਰਸਤ ਘਿਉ ਆਟਾ ਲੈ ਕੇ ਆ ਮਿਲਿਆ। ਜੋ ਆਪ ਤੁਸੀਂ ਇਥੇ ਲੰਗਰ ਕਰਵਾਹੋ ਨਾਲ ਹਿੰਦੂ ਰਸੋਈਏ ਆਏ ਤਾਂ ਬਾਬੇ ਕਹਿਆ ਜੁ ਸਰੀਰ ਦੀ ਲਜਤ[3] ਵਾਸਤੇ ਬਕਰਾ ਮਾਰਨਾ ਪਰਵਾਨ ਨਹੀਂ। ਤਾਂ ਸ਼ੇਖ ਕਹਿਆ ਜੇ ਹਲਾਲ ਕਰੀਏ ਤਾਂ ਦੋਸ਼ ਨਹੀਂ ਹੁੰਦਾ। ਤਾਂ ਬਾਬੇ ਰਾਮਕਲੀ ਦੀ ਵਾਰ ਵਿਚ ਸਲੋਕ ਕੀਤਾ :-- "ਸਚਿ ਕੀ ਕਾਤੀ ਸਚੁ ਸਭੁ ਸਾਰੁ ...." ਤੋਂ ਲੈ ਕੇ "ਨਾਨਕ ਦਰਿ ਦੀਦਾਰ ਸਮਾਇ" ਤਕ।[4]

ਅੱਗੇ ਇਸ ਸਾਖੀ ਵਿਚ ਲਿਖਿਆ ਹੈ ਕਿ ਜਦ ਸ਼ੇਖ ਬਰਹਮ ਨੇ ਇਹ ਵਚਨ ਸੁਣਿਆ ਤਾਂ ਕਹਿਆ ਕਿ ਅਗੇ ਤਾਂ ਮੇਰਾ ਮਨ ਵਡਿਆਈ ਚਾਹੁੰਦਾ ਸੀ ਪਰ ਹੁਣ ਤੁਹਾਡੇ ਵਚਨ ਸੁਣ ਕੇ ਨਿਮਾਣਾ ਹੋਇਆ ਹੈ। ਤਾਂ ਬਾਬੇ ਕਹਿਆ ਫੁਵਾਰੇ ਦਾ ਜਲ ਜਿਤਨਾ ਨੀਵਾਂ ਜਾਂਵਦਾ ਹੈ ਇਤਨਾ ਹੀ ਉਚਾ ਚੜ੍ਹਦਾ ਹੈ। ਤੈਸੇ ਜੇ ਮਨ ਨੀਵਾਂ ਕਰਦੇ ਹਨ ਸੋ ਉਚੀ ਪਦਵੀ ਕਰਤਾਰ ਦੀ ਨੂੰ ਪ੍ਰਾਪਤ ਹੋਂਦੇ ਹਨ।[5]

---

1. ਉਹ ਹੱਥ ਲਿਖਤ, ਪੰਨਾ 49
2. ਜੋ ਬਾਣੀ ਹਾਜ਼ਰ ਨਾਮਾ ਨਾਮ ਕਰਕੇ ਇਥੇ ਅੰਕਿਤ ਹੈ (ਹੱਥ ਲਿਖਤ ਖਰੜਾ ਨੰਬਰ 2300 (ਸੀ) ਪੰਨਾ 233), ਉਹ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ।
3. ਲਜਤ, ਭਾਵ ਸੁਆਦ ਜਾਂ ਰਸ।
4. ਅਗੇ ਇਸ ਬਾਣੀ ਦੀ ਵਿਆਖਿਆ ਹੈ, ਗੁ. ਗ੍ਰੰ. ਪੰਨਾ 956
5. ਹੱਥ ਲਿਖਤ ਖਰੜਾ ਨੰਬਰ 2300 (ਸੀ) ਪੰਨਾ 233

ਗਿਆਨ ਰਤਨਾਵਲੀ ਦੀ ਇਹ ਸਾਖੀ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਮਿਲਦੀ। ਹੁਣ ਗੁਰੂ ਜੀ ਕਰਤਾਰਪੁਰੋਂ ਅਚਲ ਤੇ ਉਥੋਂ ਚਨਿਓਟ ਤੇ ਮੁਲਤਾਨ ਤੋਂ ਹੁੰਦੇ ਹੋਏ ਬਾਬਾ ਫ਼ਰੀਦ ਦੇ ਪਟਣ ਪਹੁੰਚੇ ਹਨ। ਇਸ ਮਗਰੋਂ ਗਿਆਨ ਰਤਨਾਵਲੀ ਅਨੁਸਾਰ ਗੁਰੂ ਜੀ ਦੋ ਤਿੰਨ ਥਾਵਾਂ ਤੋਂ ਹੁੰਦੇ ਹੋਏ ਅਜਿੱਤੇ ਨਾਲ ਗੋਸ਼ਟ ਕਰਕੇ ਕਰਤਾਰਪੁਰ ਵਾਪਸ ਪਰਤਦੇ ਹਨ। ਫਿਰ ਮਰਦਾਨੇ ਦਾ ਅਕਾਲ ਚਲਾਣਾ ਹੁੰਦਾ ਹੈ। ਫਿਰ ਮਾਤਾ ਤ੍ਰਿਪਤਾ ਤੇ ਕਾਲੂ ਦਾ ਪਰਲੋਕ ਗਮਨ ਹੁੰਦਾ ਹੈ। ਭਾਈ ਲਹਿਣਾ ਨੂੰ ਗੁਰੂ ਜੀ ਗੁਰੂ ਥਾਪ ਕੇ ਗੁਰੂ ਅੰਗਦ ਬਣਾਂਦੇ ਹਨ ਅਤੇ ਫਿਰ ਆਪ ਜੋਤੀ ਜੋਤ ਸਮਾਂਦੇ ਹਨ। ਇੰਜ ਇਹ ਸਪਸ਼ਟ ਹੈ ਕਿ ਗੁਰੂ ਜੀ ਪੈਂਹਠ ਤੇ ਸੱਤਰ ਸਾਲ ਦੇ ਵਿਚ ਦੀ ਆਯੂ ਵਿਚ ਮੁੜ ਦੂਜੀ ਵੇਰ ਪਾਕ ਪਟਨ ਜਾਂਦੇ ਹਨ। ਸੋ ਗੁਰੂ ਜੀ ਲਗਭਗ ਸੱਠ ਸਾਲ ਬਾਦ ਮੁੜ ਉਥੇ ਸ਼ੇਖ ਇਬਰਾਹੀਮ ਨੂੰ ਮਿਲਦੇ ਹਨ।

ਡਾ. ਮੈਕਲਿਓਡ ਅਨੁਸਾਰ ਗਿਆਨ ਰਤਨਾਵਲੀ ਵਿਚ ਅੰਕਿਤ ਗੁਰੂ ਜੀ ਦੀ ਬਾਬਾ ਫ਼ਰੀਦ ਦੇ ਪਟਣ ਜਾਣ ਵਾਲੀ ਸਾਖੀ ਭਾਈ ਬਾਲੇ ਵਾਲੀ ਜਨਮ ਸਾਖੀ ਦੀ ਹੀ ਕੁਝ ਫ਼ਰਕ ਨਾਲ ਨਕਲ ਹੈ।[1] ਉਹ ਗੁਰੂ ਜੀ ਦੀ ਪਾਕ ਪਟਨ ਜਾਣ ਦੀ ਪਹਿਲੀ ਸਾਖੀ ਦਾ ਤਾਂ ਜ਼ਿਕਰ ਕਰਦਾ ਹੈ ਪਰ ਗਿਆਨ ਰਤਨਾਵਲੀ ਅਨੁਸਾਰ ਦੂਜੀ ਵੇਰ ਉਥੇ ਜਾਣ ਦਾ ਹਵਾਲਾ ਨਹੀਂ ਦੇਂਦਾ। ਉਂਜ ਤਾਂ ਗਿਆਨ ਰਤਨਾਵਲੀ ਵਿਚ ਅੰਕਿਤ ਪਹਿਲੀ ਸਾਖੀ ਜਿਸ ਵਿਚ ਗੁਰੂ ਜੀ ਅੱਠ ਨੌ ਸਾਲ ਦੀ ਆਯੂ ਦੇ ਵਿਚ ਪਾਕ ਪਟਨ ਜਾਂਦੇ ਹਨ, ਉਹ ਵੀ ਪੁਰਾਤਨ ਜਨਮ ਸਾਖੀ ਤੇ ਮਿਹਰਵਾਨ ਰਚਿਤ ਜਨਮ ਸਾਖੀ ਤੋਂ ਛੁਟ ਭਾਈ ਬਾਲੇ ਵਾਲੀ ਜਨਮ ਸਾਖੀ ਤੋਂ ਵੀ ਚੋਖੀ ਅੱਡਰੀ ਹੈ, (ਜਿਵੇਂ ਕਿ ਉਪਰ ਦਿਤੇ ਅੰਤਰਾਂ ਤੋਂ ਸਪੱਸ਼ਟ ਹੋਏਗਾ)। ਪਰ ਦੂਜੀ ਵੇਰ ਪਾਕ ਪਟਨ ਜਾਣ ਦੀ ਸਾਖੀ ਤੋਂ ਬਿਲਕੁਲ ਹੀ ਅੱਡਰੀ ਹੈ। ਇਸ ਲਈ ਡਾ. ਮੈਕਲਿਓਡ ਦਾ ਇਹ ਅੰਦਾਜ਼ਾ ਹੈ ਕਿ ਇਹ ਸਾਖੀ ਬਾਲੇ ਵਾਲੀ ਜਨਮ ਸਾਖੀ ਤੇ ਆਧਾਰਿਤ ਹੈ, ਸਹੀ ਨਹੀਂ ਜਾਪਦੀ। ਗਿਆਨ ਰਤਨਾਵਲੀ ਦੀ ਪਹਿਲੀ ਸਾਖੀ ਹੋਰ ਜਨਮ ਸਾਖੀਆਂ ਦੇ ਮੁਕਾਬਲੇ ਤੇ ਬਹੁਤ ਅੰਤਰ ਵਾਲੀ ਹੈ। ਦੂਜੀ ਸਾਖੀ ਤਾਂ ਅਸਲੋਂ ਹੀ ਨਵੀਂ ਹੈ। ਸੋ ਬਾਲੇ ਵਾਲੀ ਜਨਮ ਸਾਖੀ ਦਾ ਆਧਾਰ ਨਹੀਂ ਬਣਦਾ।

## ਕੁਝ ਨਿਰਣੇ ਤੇ ਸਿੱਟੇ

ਜਨਮ ਸਾਖੀਆਂ ਵਿਚੋਂ ਉਪਰ ਦਿਤੇ ਗਏ ਹਵਾਲਿਆਂ ਦੇ ਆਧਾਰ ਤੇ ਕੁਝ ਨਿਰਣੇ ਸਹਿਜੇ ਹੀ ਕੀਤੇ ਜਾ ਸਕਦੇ ਹਨ ਤੇ ਉਪਰ ਕਥਿਤ ਵਿਸ਼ਲੇਸ਼ਣ ਦੁਆਰਾ ਕੁਝ ਸਿੱਟੇ ਵੀ ਕੱਢੇ ਜਾ ਸਕਦੇ ਹਨ। ਲੇਖ ਦੇ ਇਸ ਭਾਗ ਵਿਚ ਅਸੀਂ ਕੁਝ ਤਥ ਇਸ ਦ੍ਰਿਸ਼ਟੀ ਤੋਂ ਹੇਠਾਂ ਅੰਕਣ ਦਾ ਯਤਨ ਕਰਦੇ ਹਾਂ:

1. ਗੁਰੂ ਨਾਨਕ ਦੇਵ ਬਾਬਾ ਫ਼ਰੀਦ ਦੇ ਪਾਸ ਘੱਟੋ ਘੱਟ ਇਕ ਵੇਰ ਜ਼ਰੂਰ ਗਏ, ਕਿਉਂਕਿ ਸਾਰੀਆਂ ਜਨਮ ਸਾਖੀਆਂ ਇਸ ਬਾਰੇ ਸਹਿਮਤ ਹਨ।
2. ਦੋ ਵੇਰ ਜਾਣ ਦਾ ਜ਼ਿਕਰ ਪੁਰਾਤਨ ਜਨਮ ਸਾਖੀ ਤੇ ਭਾਈ ਮਨੀ ਸਿੰਘ ਜੀ ਦੀ ਗਿਆਨ ਰਤਨਾਵਲੀ ਵਿਚ ਹੈ। ਪਰ ਇਹ ਦੋਵੇਂ ਸਾਖੀਆਂ ਬਿਲਕੁਲ ਹੀ ਵੱਖ-ਵੱਖ ਹਨ। ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਜੀ ਬਾਬਾ ਫ਼ਰੀਦ ਨੂੰ ਮਿਲੇ (ਸਾਖੀ ਨੰਬਰ 28) ਪਰ ਭਾਈ ਮਨੀ ਸਿੰਘ ਜੀ ਦੀ ਗਿਆਨ ਰਤਨਾਵਲੀ ਵਿਚ ਲਿਖਿਆ ਹੈ ਕਿ ਗੁਰੂ ਜੀ ਦੂਜੀ ਵੇਰ ਸ਼ੇਖ ਬਰਹਮ (ਇਬਰਾਹੀਮ) ਨੂੰ ਮੁੜ ਮਿਲਣ ਗਏ। ਇਹ ਦੋਨੋਂ ਸਾਖੀਆਂ ਹੋਰ ਕਿਧਰੇ ਨਹੀਂ ਮਿਲਦੀਆਂ।

   ਦੂਜੀ ਵੇਰ ਗੁਰੂ ਜੀ ਦੇ ਪਾਕ ਪਟਨ ਜਾਣ ਦੀ ਸੰਭਾਵਨਾ ਰੱਦ ਨਹੀਂ ਕੀਤੀ ਜਾ ਸਕਦੀ -- ਜੇ ਉਹ ਗਏ ਵੀ ਹੋਣ ਤਾਂ ਫਿਰ ਕਿਸ ਨੂੰ ਮਿਲੇ? ਇਸ ਦਾ ਨਿਰਣਾ ਜ਼ਰੂਰੀ ਹੈ।

---

1. ਡਾ. ਮੈਕਲਿਓਡ 'ਗੁਰੂ ਨਾਨਕ ਐਂਡ ਦੀ ਸਿਖ ਰਿਲੀਜਨ' (ਅੰਗਰੇਜ਼ੀ), ਪੰਨਾ 75

3. ਘੱਟੋ ਘੱਟ ਗੁਰੂ ਜੀ ਬਾਬਾ ਫ਼ਰੀਦ ਨੂੰ ਉਥੇ ਨਹੀਂ ਮਿਲੇ ਜੋ ਕਿ ਗੁਰੂ ਜੀ ਤੋਂ ਲਗਭਗ ਤਿੰਨ ਸਦੀਆਂ ਪਹਿਲਾਂ ਹੋਇਆ। ਇਸ ਲਈ ਪੁਰਾਤਨ ਜਨਮ ਸਾਖੀ ਦੀ ਸਾਖੀ ਨੰ. 28 ਸਵੀਕਾਰ ਨਹੀਂ ਕੀਤੀ ਜਾ ਸਕਦੀ।
4. ਜੇ ਇਹ ਸਵੀਕਾਰ ਕਰ ਲਈਏ, ਜਿਵੇਂ ਕਿ ਪੁਰਾਤਨ ਜਨਮ ਸਾਖੀ ਦੇ ਸੰਪਾਦਕ ਭਾਈ ਵੀਰ ਸਿੰਘ ਨੇ ਪੈਰ ਟੂਕ ਵਿਚ, ਗਿਆਨ ਰਤਨਾਵਲੀ ਦਾ ਹਵਾਲਾ ਦੇ ਕੇ ਇਹ ਸੰਕੇਤ ਕੀਤਾ ਹੈ ਕਿ ਗੁਰੂ ਜੀ ਮੁੜ ਸ਼ੇਖ ਇਬਰਾਹੀਮ ਨੂੰ ਮਿਲਣ ਗਏ ਤਾਂ ਫਿਰ ਇਹ ਦੇਖਣਾ ਜ਼ਰੂਰੀ ਹੈ ਕਿ ਜਦ ਦੂਜੀ ਵੇਰ ਗੁਰੂ ਜੀ ਉਥੇ ਗਏ ਤਾਂ ਸ਼ੇਖ ਇਬਰਾਹੀਮ ਦੀ ਆਯੂ ਕਿਤਨੀ ਸੀ? ਜਿਵੇਂ ਕਿ ਉਪਰ ਸਪੱਸ਼ਟ ਕੀਤਾ ਗਿਆ ਹੈ, ਗਿਆਨ ਰਤਨਾਵਲੀ ਅਨੁਸਾਰ ਗੁਰੂ ਜੀ ਪਹਿਲਾਂ ਅੱਠ ਕੁ ਸਾਲ ਦੀ ਆਯੂ ਵਿਚ ਪਾਕ ਪਟਨ ਗਏ ਤਾਂ ਮੁੜ ਅਠਾਹਠ ਕੁ ਸਾਲ ਦੇ ਉਥੇ ਗਏ। ਸੰਭਾਵਨਾ ਇਹ ਲਗਦੀ ਹੈ ਕਿ ਜੇ ਦੂਜੀ ਵੇਰ ਮੁੜ ਪਾਕ ਪਟਨ ਗਏ ਵੀ ਹਨ ਤਾਂ ਉਨ੍ਹਾਂ ਦੋਹਾਂ ਤਰੀਖਾਂ ਵਿਚ ਸਠ ਸਾਲ ਦੀ ਵਿਥ ਨਹੀਂ ਹੋਣੀ। ਗੁਰੂ ਜੀ ਦਾ ਅਠ ਸਾਲ ਦੀ ਉਮਰ ਵਿਚ ਉਥੇ ਜਾਣਾ ਵਧੇਰੇ ਸੰਭਵ ਨਹੀਂ ਜਾਪਦਾ, ਕਿਉਂਕਿ ਇਸ ਆਯੂ ਦਾ ਹਵਾਲਾ ਕੇਵਲ ਗਿਆਨ ਰਤਨਾਵਲੀ ਵਿਚ ਹੀ ਹੈ। ਦੂਜੀਆਂ ਜਨਮ ਸਾਖੀਆਂ ਅਨੁਸਾਰ ਗੁਰੂ ਜੀ ਵਡੇਰੀ ਉਮਰ ਵਿਚ ਘੱਟੋ ਘੱਟ ਚਾਲੀ ਸਾਲ ਤੋਂ ਉਪਰ ਦੀ ਆਯੂ ਵਿਚ ਪਾਕ ਪਟਨ ਗਏ। ਪ੍ਰੋ. ਸਾਹਿਬ ਅਨੁਸਾਰ ਗੁਰੂ ਜੀ ਤੀਸਰੀ ਉਦਾਸੀ ਵਿਚ ਪਾਕ ਪਟਨ ਗਏ।[1]
5. ਸਾਰੀਆਂ ਜਨਮ ਸਾਖੀਆਂ ਸਹਿਮਤ ਹਨ ਕਿ ਗੁਰੂ ਜੀ ਦੀ ਸ਼ੇਖ ਇਬਰਾਹੀਮ ਨਾਲ ਗੋਸ਼ਟ ਹੋਈ।
6. ਇਸ ਗੋਸ਼ਟ ਸਮੇਂ ਗੁਰੂ ਜੀ ਨੇ ਬਾਬਾ ਫ਼ਰੀਦ ਜੀ ਦੇ ਸਲੋਕਾਂ ਦੇ ਸ਼ਬਦਾਂ ਦੁਆਰਾ ਕੀਤੇ ਗਏ ਪ੍ਰਸ਼ਨਾਂ ਦਾ ਉਤਰ ਆਪਣੇ ਸ਼ਲੋਕਾਂ ਤੇ ਸ਼ਬਦਾਂ ਰਾਹੀਂ ਦਿੱਤਾ।
7. ਫ਼ਰੀਦ ਜੀ ਦੀ ਇਹ ਬਾਣੀ ਬਾਬਾ ਫ਼ਰੀਦ ਸ਼ਕਰ ਗੰਜ ਦੀ ਹੈ। ਫ਼ਰੀਦ ਸਾਨੀ ਸ਼ੇਖ ਇਬਰਾਹੀਮ ਦੀ ਨਹੀਂ।
8. ਗੁਰੂ ਨਾਨਕ ਸਾਹਿਬ ਦੇ ਵੇਲੇ ਹੀ ਨਹੀਂ ਸਗੋਂ ਜਨਮ ਸਾਖੀਆਂ ਲਿਖਣ ਸਮੇਂ ਤਕ ਵੀ ਬਾਬਾ ਫ਼ਰੀਦ ਦਾ ਪ੍ਰਭਾਵ ਪੰਜਾਬ ਉਪਰ ਸੀ।
9. ਕੁਝ ਲਿਖਾਰੀਆਂ ਨੇ ਬਾਬਾ ਫ਼ਰੀਦ ਦੇ ਸਲੋਕਾਂ ਤੇ ਸ਼ਬਦਾਂ ਤੇ ਉਸ ਦੇ ਜੁਆਬ ਵਿਚ ਗੁਰੂ ਜੀ ਦੇ ਸਲੋਕਾਂ ਤੇ ਸ਼ਬਦਾਂ ਤੋਂ ਅਨੁਮਾਨ ਲਾਇਆ ਕਿ ਗੁਰੂ ਜੀ ਤੇ ਬਾਬਾ ਫ਼ਰੀਦ ਦੀ ਮੁਲਾਕਾਤ ਹੋਈ। ਐਸੇ ਲਿਖਾਰੀ ਬਾਬਾ ਫ਼ਰੀਦ ਦੇ ਜੀਵਨ ਕਾਲ ਤੋਂ ਅਣਜਾਣ ਸਨ। ਉਨ੍ਹਾਂ ਕੇਵਲ ਸ਼ਬਦਾਂ ਨੂੰ ਸਾਹਮਣੇ ਰਖ ਕੇ ਸਾਖੀਆਂ ਕਲਪਤ ਕਰ ਲਈਆਂ, ਜਿਵੇਂ ਪੁਰਾਤਨ ਜਨਮ ਸਾਖੀ ਵਿਚ ਸਾਖੀ ਅਠਾਈ (28)।
10. ਪੁਰਾਤਨ ਜਨਮ ਸਾਖੀ ਵਿਚ ਪਹਿਲਾਂ ਸਾਖੀ ਅਠਾਈ ਵਿਚ ਗੁਰੂ ਜੀ ਸ਼ੇਖ ਫ਼ਰੀਦ ਨੂੰ ਮਿਲਦੇ ਦੱਸੇ ਗਏ ਹਨ ਤੇ ਮੁੜ ਸਾਖੀ ਬੱਤੀ (32) ਵਿਚ ਉਹ ਸ਼ੇਖ ਇਬਰਾਹੀਮ ਨੂੰ ਮਿਲਦੇ ਦੱਸੇ ਗਏ ਹਨ। ਇਕੋ ਲਿਖਾਰੀ ਤੋਂ ਇਹ ਭੁਲ ਕਿਵੇਂ? ਇਹ ਦੋਵੇਂ ਸਾਖੀਆਂ ਗੋਸ਼ਟਾਂ ਦੇ ਰੂਪ ਵਿਚ ਵਖ ਵਖ ਲਿਖਾਰੀਆਂ ਦੀਆਂ ਲਿਖੀਆਂ ਹੋਈਆਂ ਹਨ ਤੇ ਪੁਰਾਤਨ ਜਨਮ ਸਾਖੀ ਦਾ ਉਤਾਰਾ ਜਾਂ ਸੰਕਲਨ ਕਰਨ ਵਾਲੇ ਲਿਖਾਰੀ ਨੇ ਇਕੱਠੀਆਂ ਕਰ ਦਿਤੀਆਂ, ਜਿਸ ਨੂੰ ਇਹ ਨਹੀਂ ਸੀ ਪਤਾ ਕਿ ਬਾਬਾ ਫ਼ਰੀਦ ਗੁਰੂ ਤੋਂ ਕਿਤਨਾ ਪਹਿਲਾਂ ਹੋਇਆ।
11. ਪੁਰਾਤਨ ਜਨਮ ਸਾਖੀ ਦੀ ਪਹਿਲੀ ਸਾਖੀ (ਨੰਬਰ 28) ਮੂਲੋਂ ਹੀ ਕਲਪਿਤ ਜਾਪਦੀ ਹੈ। ਇਸ ਵਿਚ ਆਸਾ ਦੇਸ਼[2], ਤਿੰਨੋਂ ਘਟਨਾਵਾਂ ਜੋ ਕਿ ਉਪਰ ਵਿਸਥਾਰ ਨਾਲ ਵਰਣਨ ਹਨ ਕਲਪਿਤ ਪ੍ਰਤੀਤ ਹੁੰਦੀਆਂ

---

1. ਸਾਹਿਬ ਸਿੰਘ, ਸਲੋਕ ਤੇ ਸ਼ਬਦ ਫ਼ਰੀਦ ਜੀ ਸਟੀਕ, ਪੰਨਾ 11
2. ਇਸ ਨਾਮ ਦਾ ਕੋਈ ਇਲਾਕਾ, ਸ਼ਹਿਰ ਜਾਂ ਪਿੰਡ ਗਜ਼ਿਟੀਅਰਜ਼ ਵਿਚ ਨਹੀਂ ਮਿਲਦਾ।

ਹਨ। ਜਿਵੇਂ ਬਾਬਾ ਫ਼ਰੀਦ ਜੀ ਦੀ ਕਾਠ ਦੀ ਰੋਟੀ ਬਾਰੇ ਅਨੇਕਾਂ ਸਾਖੀਆਂ ਪ੍ਰਚਲਤ ਹਨ। ਇੰਜ ਹੀ ਇਸ ਸਾਖੀ ਵਿਚ ਇਕ ਤੀਜੀ ਘਟਨਾ ਵੀ ਅੰਕਿਤ ਹੈ। ਜੇ ਗੁਰੂ ਜੀ ਦਾ ਬਾਬਾ ਫ਼ਰੀਦ ਨੂੰ ਮਿਲਣ ਦਾ ਸੁਆਲ ਨਹੀਂ ਉਠਦਾ ਤਾਂ ਫਿਰ ਗੁਰੂ ਜੀ ਦਾ ਬਾਬਾ ਫ਼ਰੀਦ ਦੇ ਨਾਲ ਰਹਿਣ, ਕਿਸੇ ਰਾਜੇ ਦੀ ਖੋਪਰੀ ਨੂੰ ਤੋੜਨ ਆਦਿ ਦਾ ਸੁਆਲ ਤਾਂ ਉਠ ਹੀ ਨਹੀਂ ਸਕਦਾ।

ਜਿਥੋਂ ਤਕ ਕਾਠ ਦੀ ਰੋਟੀ ਦਾ ਸੰਬੰਧ ਹੈ ਉਸ ਬਾਰੇ ਪ੍ਰੋ. ਸਾਹਿਬ ਸਿੰਘ ਦਾ ਸਵਿਸਥਾਰ ਲੇਖ ਵਧੇਰੇ ਸ਼ਪੱਸ਼ਟੀਕਰਨ ਕਰ ਦਿੰਦਾ ਹੈ ਕਿ ਕਿਵੇਂ ਕੇਵਲ ਕਾਠ ਦੀ ਰੋਟੀ ਦੇ ਲਫ਼ਜ਼ਾਂ ਦੇ ਆਧਾਰ ਤੇ ਇਹੋ ਜਿਹੀਆਂ ਸਾਖੀਆਂ ਘੜ ਲਈਆਂ ਗਈਆਂ ਤੇ ਇਨ੍ਹਾ ਲਫਜ਼ਾਂ ਦਾ ਅਸਲੀ ਅਰਥ ਕੀ ਹੈ।[1]

12. ਗੁਰੂ ਜੀ ਨੇ ਬਾਬਾ ਫ਼ਰੀਦ ਦੀ ਬਾਣੀ ਸ਼ੇਖ ਇਬਰਾਹੀਮ ਤੋਂ ਲਿਖ ਲਈ ਜੋਕਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ।[2]

13. ਮੁਢਲੀ ਸਾਖੀ ਗੋਸ਼ਟ ਰੂਪ ਵਿਚ ਇਕੋ ਹੀ ਹੈ ਜੋ ਕਿ ਸ਼ੇਖ ਇਬਰਾਹੀਮ ਨਾਲ ਹੋਈ ਪਰ ਜਨਮ ਸਾਖੀ ਦੇ ਵੱਖ ਵਖ ਲਿਖਾਰੀਆਂ ਨੇ ਆਪਣੀ ਕਲਪਨਾ ਦੁਆਰਾ ਇਨ੍ਹਾਂ ਨੂੰ ਦੋ ਤੋਂ ਤਿੰਨ ਗੋਸ਼ਟਾਂ ਵਿਚ ਵਧਾ ਲਿਆ। ਜਿਵੇਂ ਕਿ ਗਿਆਨ ਰਤਨਾਵਲੀ ਗੋਸ਼ਟਾਂ ਤੇ ਮਿਹਰਬਾਨ ਰਚਿਤ ਜਨਮ ਸਾਖੀ ਵਿਚ ਤਿੰਨ ਗੋਸ਼ਟਾਂ ਹਨ, ਜਿਨ੍ਹਾਂ ਦਾ ਸਵਿਸਥਾਰ ਜ਼ਿਕਰ ਉਪਰ ਹੋ ਚੁਕਾ ਹੈ।

## ਬਾਬਾ ਫ਼ਰੀਦ ਤੇ ਗੁਰੂ ਨਾਨਕ ਦੀਆਂ ਕੁਝ ਸਾਂਝਾਂ

ਉਪਰ ਦਿੱਤੇ ਕੁਝ ਨਿਰਣਿਆਂ ਤੇ ਸਿੱਟਿਆਂ ਮਗਰੋਂ ਗੁਰੂ ਨਾਨਕ ਤੇ ਬਾਬਾ ਫ਼ਰੀਦ ਦੀਆਂ ਕੁਝ ਸਾਂਝਾਂ ਦਾ ਜ਼ਿਕਰ ਕਰਨਾ ਕੁਥਾਈਂ ਨਹੀਂ ਹੋਏਗਾ। ਇਨ੍ਹਾਂ ਦੋਹਾਂ ਮਹਾਂ ਪੁਰਸ਼ਾਂ ਵਿਚ ਚੋਖੀ ਸਾਂਝ ਹੈ। ਪਰ ਸੌ ਫੀਸਦੀ ਸਾਂਝ ਨਹੀਂ ਜੇ ਇੰਜ ਹੁੰਦਾ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਬਾ ਫ਼ਰੀਦ ਦੀ ਬਾਣੀ ਸਲੋਕਾਂ ਤੇ ਸ਼ਬਦਾਂ ਵਿਚੋਂ ਕੁਝ ਇਕ ਤੁਕਾਂ ਤੇ ਸ਼ਬਦਾਂ ਦੇ ਉਤਰ ਵਿਚ ਗੁਰੂ ਨਾਨਕ ਦੇਵ ਤੇ ਗੁਰੂ ਅਮਰਦਾਸ ਨੂੰ ਸਲੋਕ ਤੇ ਸ਼ਬਦ ਉਚਾਰਨ ਦੀ ਲੋੜ ਨਹੀਂ ਸੀ। ਪਰ ਫਿਰ ਵੀ ਸਾਂਝ ਇਤਨੀ ਜ਼ਿਆਦਾ ਹੈ ਕਿ ਇਸ ਨੂੰ ਅਨੁਭਵ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਨੇ ਬ਼ਾਬਾ ਫ਼ਰੀਦ ਦੀ ਬਾਣੀ ਇਕੱਤਰ ਕੀਤੀ ਤੇ ਗੁਰੂ ਅਰਜਨ ਦੇਵ ਨੇ ਆਦਿ ਬ਼ੀੜ ਵਿਚ ਚੜ੍ਹਾ ਕੇ ਇਸ ਦਾ ਸਿਖ ਧਰਮ ਤੇ ਸਿਖਾਂ ਨਾਲ ਅਮਰ ਰਿਸ਼ਤਾ ਗੰਢ ਦਿਤਾ। ਕੁਝ ਪਰਤੱਖ ਸਾਂਝਾ ਇਹ ਹਨ :-

(ੳ) ਸਭ ਤੋਂ ਵੱਡੀ ਸਾਂਝ ਇਕੋ ਰੱਬ ਨੂੰ ਮੰਨਣ ਤੇ ਇਕੋ ਰੱਬ ਦੀ ਪੂਜਾ ਕਰਨ ਦੀ ਹੈ।

(ਅ) ਮੁਰਸ਼ਦ ਜਾਂ ਗੁਰੂ ਦੀ ਲੋੜ ਦੀ ਦੂਜੀ ਸਾਂਝ ਹੈ।

(ੲ) ਦੋਵੇਂ ਮਹਾਂ ਪੁਰਸ਼ ਗ੍ਰਹਿਸਥੀ ਸਨ।

(ਸ) ਦੋਹਾਂ ਨੇ ਆਪਣੀ ਆਪਣੀ ਗੱਦੀ ਚਲਾਈ।

(ਹ) ਬਾਬਾ ਫ਼ਰੀਦ ਦੀ ਗੱਦੀ ਤੇ ਬੈਠਣ ਵਾਲਿਆਂ ਲਈ ਫ਼ਰੀਦ ਦਾ ਨਾਮ ਵੀ ਵਰਤੀਂਦਾ ਰਿਹਾ ਹੈ। ਜਿਵੇਂ :- ਸ਼ੇਖ ਇਬਰਾਹੀਮ ਨੂੰ ਫ਼ਰੀਦ ਸਾਨੀ ਵੀ ਆਖਦੇ ਹਨ। ਗੁਰੂ ਨਾਨਕ ਦੀ ਗੱਦੀ ਤੇ ਬੈਠਣ ਵਾਲੇ ਸਾਰੇ ਹੀ ਨਾਨਕ ਸ਼ਬਦ ਦੀ ਵਰਤੋਂ ਕਰਦੇ ਹਨ, ਜਿਨ੍ਹਾਂ ਦੀ ਬਾਣੀ ਆਦਿ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ, ਉਨ੍ਹਾਂ ਨੇ ਤਾਂ ਬਾਣੀ ਵਿਚ ਕੇਵਲ ਨਾਨਕ ਸ਼ਬਦ ਹੀ ਵਰਤਿਆ ਹੈ।

---

1. ਦੇਖੋ ਸਲੋਕ ਤੇ ਸ਼ਬਦ ਫ਼ਰੀਦ ਜੀ ਸਟੀਕ, ਪੰਨਾ 16 ਤੋਂ 19 ਤਕ।
2. ਵਧੇਰੇ ਸਪੱਸ਼ਟਤਾ ਲਈ ਦੇਖੋ ਸਾਹਿਬ ਸਿੰਘ 'ਕੁਝ ਹੋਰ ਧਾਰਮਿਕ ਲੇਖ' ਵਿਚ ਗੁਰਬਾਣੀ ਤੇ ਇਤਿਹਾਸ ਬਾਰੇ ਤੇ ਸਲੋਕ ਤੇ ਸ਼ਬਦ ਫ਼ਰੀਦ ਜੀ ਸਟੀਕ, ਪੰਨਾ 24 ਤੋਂ 37 ਤਕ।

(ਕ) ਦੋਹਾਂ ਧਾਰਮਿਕ ਮਹਾਂਪੁਰਸ਼ਾਂ ਨੇ ਲੰਗਰ ਚਲਾਏ। ਸ਼ੇਖ ਇਬਰਾਹੀਮ ਦਾ ਮੁਰੀਦ ਕਾਮਲ (ਜਾਂ ਕਮਾਲ) ਲੰਗਰ ਲਈ ਲਕੜੀਆਂ ਇਕੱਠੀਆਂ ਕਰਦਾ ਸੀ। ਹੁਣ ਸੂਫੀ ਡੇਰਿਆਂ ਵਾਂਗ ਗੁਰਦੁਆਰਿਆਂ ਵਿਚ ਵੀ ਲੰਗਰ ਚਲ ਰਹੇ ਹਨ।

(ਖ) ਦੋਵੇਂ ਆਪਣੇ ਪੀਰ ਜਾਂ ਗੁਰੂ ਦੀ ਸੇਵਾ ਤੇ ਹੁਕਮ ਦੀ ਪਾਲਣਾ ਉਪਰ ਬਹੁਤ ਜ਼ੋਰ ਦਿੰਦੇ ਹਨ।

(ਗ) ਦੋਵੇਂ ਆਪਾ-ਵਾਰਨ, ਆਪਾ ਮਿਟਾਣ ਤੇ ਹਉਮੈ ਨੂੰ ਖਤਮ ਕਰਨ ਦੇ ਪਰਚਾਰਕ ਹਨ।

(ਘ) ਦੋਵੇਂ ਮੁਰਸ਼ਦ ਜਾਂ ਗੁਰੂ ਵਿਚ ਫਨਾਹ ਜਾਂ ਲੀਨ ਹੋਣ ਤੇ ਸਹਿਜੇ ਸਹਿਜੇ ਅਲਾਹ ਵਿਚ ਫਨਾਹ ਜਾਂ ਪਰਮਾਤਮਾ ਵਿਚ ਲੀਨ ਹੋਣ ਦੇ ਵਿਸ਼ਵਾਸੀ ਹਨ।

(ਙ) ਗੁਰੂ ਗ੍ਰੰਥ ਸਾਹਿਬ ਵਿਚ ਦੋਹਾਂ ਦੀ ਬਾਣੀ ਅੰਕਿਤ ਹੋਣ ਤੇ ਜਨਮ ਸਾਖੀਆਂ ਵਿਚ ਦੋਹਾਂ ਦੇ ਨਾਮ ਆਉਣ ਤੋਂ ਇਲਾਵਾ ਅਤੇ ਉਪਰ ਕਥਿਤ ਕੁਝ ਕੁ ਪਰਮਾਰਥਕ ਤੇ ਸਮਾਜਿਕ ਸਾਂਝਾਂ ਤੋਂ ਛੁਟ ਇਕ ਹੋਰ ਵੱਡੀ ਸਾਂਝ ਪੰਜਾਬੀਅਤ ਦੀ ਹੈ। ਦੋਵੇਂ ਪੰਜਾਬੀ ਹਨ। ਦੋਹਾਂ ਨੇ ਪੰਜਾਬੀ ਵਿਚ ਬਾਣੀ ਰਚੀ ਹੈ ਤੇ ਦੋਹਾਂ ਦਾ ਪੰਜਾਬੀਅਤ ਉਪਰ ਅਮਰ ਪ੍ਰਭਾਵ ਪਿਆ ਹੈ ਜੋਕਿ ਹੁਣ ਤਕ ਕਾਇਮ ਹੈ।

## ਸਰਾਫ਼-ਇ-ਸੁਖ਼ਨ

ਬਾਬਾ ਫ਼ਰੀਦ ਕੁਤਬੁੱਦੀਨ ਬਖ਼ਤਯਾਰ ਕਾਕੀ ਤੋਂ ਸਿਖਿਆ ਤੇ ਰਹਸਵਾਦੀ ਜ਼ਬਤ ਪ੍ਰਾਪਤ ਕਰਨ ਉਪਰੰਤ ਹਾਂਸੀ ਵਿਖੇ ਹੀ ਰਹਿਣ ਲਗ ਪਏ ਜਿਹੜੀ ਉਨ੍ਹਾਂ ਦਿਨਾਂ ਵਿਚ ਸੁਲਤਾਨ ਦੀ ਛਾਵਣੀ ਸੀ। ਪ੍ਰਸਿੱਧ ਸੂਫੀ ਫਕੀਰ ਮੌਲਾਨਾ ਨੂਰ ਤੁਰਕ, ਜਿਹੜਾ ਇਕ ਮਹਾਨ ਵਕਤਾ ਵੀ ਸੀ, ਜਦ ਹਾਂਸੀ ਆਇਆ ਤਾਂ ਬਾਬਾ ਫ਼ਰੀਦ ਉਸ ਦਾ ਵਾਅਜ਼ ਸੁਣਨ ਗਏ। ਬਾਬਾ ਫ਼ਰੀਦ ਦੇ ਕਪੜੇ ਪਾਟੇ ਪੁਰਾਣੇ ਤੇ ਲੀਰਾਂ ਲੀਰਾਂ ਹੋਏ ਹੋਏ ਸਨ। ਜ਼ਾਹਰੀ ਲਿਬਾਸ ਤੋਂ ਉਕਾ ਹੀ ਪਤਾ ਨਹੀਂ ਸੀ ਲਗਦਾ ਕਿ ਉਹ ਵੀ ਕੋਈ ਗੰਭੀਰ ਤੇ ਸੂਝਵਾਨ ਦਰਵੇਸ਼ ਹੋ ਸਕਦੇ ਸਨ। ਉਂਜ ਵੀ ਮੌਲਾਨਾ ਨੂਰ ਤੁਰਕ ਨਾਲ ਪਰੀਚਤ ਨਹੀਂ ਸਨ। ਪਰੰਤੂ ਜਦ ਹੀ ਬਾਬਾ ਫ਼ਰੀਦ ਮਸਜਿਦ ਦੇ ਅੰਦਰ ਦਾਖਲ ਹੋਏ ਤਾਂ ਮੌਲਾਨਾ ਨੂਰ ਤੁਰਕ ਦੇ ਮੂੰਹੋਂ ਸੁਭਾਵਕ ਹੀ ਇਹ ਸ਼ਬਦ ਨਿਕਲੇ :-

"ਓ ਮੁਸਲਮਾਨੋ! ਔਹ ਵੇਖੋ! ਰਮਜ਼ਾਂ ਸਮਝਣ ਵਾਲਾ ਅਥਵਾ ਸੁਖਨ ਦਾ ਸਰਾਫ਼ ਆ ਗਿਆ ਜੇ," ਤੇ ਸਾਰੇ ਲੋਕ ਬਾਬਾ ਜੀ ਵਲ ਵੇਖਣ ਲਗ ਪਏ।

(ਫ਼ਵਾਇਦੁਲ ਫ਼ਵਾਦ)

# ਖੋਜ ਪਤ੍ਰਿਕਾ

## ਬਾਬਾ ਸ਼ੇਖ਼ ਫ਼ਰੀਦ
## ਵਿਸ਼ੇਸ਼ ਅੰਕ

ਸੰਪਾਦਕ
ਡਾ. ਜੀਤ ਸਿੰਘ ਸੀਤਲ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸ਼ੇਖ ਫ਼ਰੀਦ : ਰਚਨਾ, ਬਿੰਬਾਵਲੀ ਤੇ ਚਿੰਤਨ

- ਡਾ. ਤਾਰਨ ਸਿੰਘ

## (1) ਵਿਸ਼ੈ-ਪ੍ਰਵੇਸ਼

ਕਈ ਦ੍ਰਿਸ਼ਟੀਕੋਨਾਂ ਅਤੇ ਪੱਖਾਂ ਤੋਂ ਪਰਖ-ਪੜਤਾਲ ਕਰਨ ਉਪਰੰਤ, ਇਹ ਵਿਸ਼ਵਾਸ ਬਣਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ ਫ਼ਰੀਦ ਜੀ ਦੇ ਨਾਮ ਥੱਲੇ ਅੰਕਿਤ ਬਾਣੀ ਬਾਬਾ ਫ਼ਰੀਦ ਸ਼ਕਰ-ਗੰਜ (1173-1266 ਈ.) ਦੀ ਹੈ, ਜਿਨ੍ਹਾਂ ਦਾ ਪੂਰਾ ਨਾਮ ਫ਼ਰੀਦੁ ਦੀਨ ਮਸਊਦ ਸੀ। ਇਹ ਸਾਰੀ ਬਾਣੀ ਹੈ : (1) ਰਾਗ ਆਸਾ ਵਿਚ ਇਕ ਚਉਪਦਾ ਅਤੇ ਇਕ ਅਸ਼ਟਪਦੀ, (2) ਰਾਗ ਸੂਹੀ ਵਿਚ ਇਕ ਚਉਪਦਾ ਅਤੇ ਇਕ ਤ੍ਰਿਪਦਾ, (3) ਸਲੋਕ 118 (ਇਕ ਸੌ ਅਠਾਰਾਂ)।

ਬਾਬਾ ਫ਼ਰੀਦ ਜੀ ਦੀ ਰਚਨਾ ਇਕਦਮ ਪੰਜਾਬੀ ਦੀ ਅਧਿਆਤਮਕ ਤੇ ਰਹੱਸਵਾਦੀ ਬਾਣੀ ਦਾ ਠੁਕ ਬੱਝਦਾ ਹੈ, ਉਸ ਦਾ ਮੁਹਾਵਰਾ ਸਥਿਰ ਹੁੰਦਾ ਹੈ, ਉਸ ਦੀ ਬਿੰਬਾਵਲੀ ਕਾਇਮ ਹੁੰਦੀ ਹੈ, ਅਤੇ ਅਦਭੁਤ ਚਿਤਰਕਲਾ ਪੰਜਾਬੀ ਕਾਵਿ ਵਿਚ ਪ੍ਰਗਟ ਹੁੰਦੀ ਹੈ, ਰਹੱਸਵਾਦੀ ਚਿੰਨ੍ਹ ਤੇ ਪ੍ਰਤੀਕ ਉਘੜ ਕੇ ਸਾਹਮਣੇ ਆਉਂਦੇ ਹਨ। ਜੋ ਰਹੱਸਵਾਦੀ ਬਿੰਬਾਵਲੀ ਫ਼ਰੀਦ ਜੀ ਨੇ ਵਰਤੀ, ਗੁਰੂ ਸਾਹਿਬਾਨ ਨੇ ਉਸ ਦਾ ਅਨੁਸਰਣ ਕੀਤਾ ਅਤੇ ਉਸ ਨੂੰ ਗੁਰਬਾਣੀ ਵਿਚ ਪ੍ਰਵਾਨ ਕਰਕੇ ਅਮਰ ਕੀਤਾ।

ਬਾਬਾ ਫ਼ਰੀਦ ਜੀ ਦੀ ਰਚਨਾ ਦਾ ਪਿੰਡਾ ਨਿਪੁੰਨ ਕਲਾ ਦੀ ਘਾੜਤ ਹੈ। ਉਨ੍ਹਾਂ ਨੇ ਆਪਣੇ ਅਨੁਭਵ ਤੇ ਚਿੰਤਨ ਨੂੰ ਅਲੌਕਿਕ ਬਿੰਬਾਵਲੀ ਵਿਚ ਪ੍ਰਗਟ ਕੀਤਾ ਹੈ। ਪ੍ਰਤੀਕ, ਚਿੰਨ੍ਹ, ਰੂਪਕ, ਉਪਮਾ, ਉਸ ਬਿੰਬਾਵਲੀ ਦੇ ਪੱਖ ਹਨ। ਅਸੀਂ ਉਨ੍ਹਾਂ ਦੇ ਅਨੁਭਵੀ ਚਿੰਤਨ ਅਤੇ ਕਲਾਤਮਕ ਬਿੰਬਾਵਲੀ ਦੇ ਸੁਮੇਲ ਨੂੰ ਪ੍ਰਗਟ ਕਰਨ ਦਾ ਕੁਝ ਯਤਨ ਕਰਾਂਗੇ। ਫ਼ਰੀਦ ਜੀ ਨੇ ਕਾਵਿ ਤੇ ਰਾਗ ਦੇ ਸੰਬੰਧ ਨੂੰ ਪ੍ਰਵਾਨ ਕੀਤਾ, ਕਾਵਿ-ਰੂਪਾਂ ਵਿਚ ਸ਼ਲੋਕ, ਪਦੇ , ਅਸ਼ਟਪਦੀ ਨੂੰ ਵਰਤਿਆ।

ਬਾਬਾ ਫ਼ਰੀਦ ਜੀ ਦੀ ਪ੍ਰਤਿਭਾ ਦੀ ਪਰਵਰਿਸ਼ ਕੁਰਾਨ ਦੀ ਸਿਖਿਆ ਅਤੇ ਵਿਚਾਰਧਾਰਾ ਤੇ ਹੋਈ ਸੀ। ਪਰ ਜੋ ਚਿੰਤਨ ਉਨ੍ਹਾਂ ਨੇ ਆਪਣੀ ਪੰਜਾਬੀ ਰਚਨਾ ਵਿਚ ਦਿੱਤਾ, ਉਸ ਦਾ ਆਧਾਰ ਬਹੁਤ ਕਰਕੇ ਜ਼ਾਤੀ ਅਨੁਭਵ ਹੈ। ਉਨ੍ਹਾਂ ਦੀ ਵਿਚਾਰਧਾਰਾ ਕੁਰਾਨ ਦੀ ਸਿਖਿਆ ਦਾ ਸਾਰ ਭਾਵੇਂ ਹੈ ਪਰ ਉਸਦਾ ਅਨੁਵਾਦ ਨਹੀਂ ਹੈ। ਇਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਭਗਤ ਬਾਣੀ ਵੇਦਾਂ ਦਾ ਸਾਰ ਭਾਵੇਂ ਹੈ ਪਰ ਵੇਦਾਂ, ਉਪਨਿਸ਼ਦਾਂ, ਸ਼ਾਸਤ੍ਰਾਂ, ਪੁਰਾਣਾਂ ਦਾ ਅਨੁਵਾਦ ਨਹੀਂ ਹੈ। ਗੁਰਬਾਣੀ ਵਿਚ ਵੀ ਜ਼ਾਤੀ ਅਨੁਭਵ ਦੀ ਮੌਲਿਕਤਾ ਤੇ ਵਿਲਖਣਤਾ ਹੈ ਭਾਵੇਂ ਇਹ ਵੇਦ ਦੇ ਕੌਮੀ ਵਿਰਸੇ ਦੇ ਬਲ ਨਾਲ ਹੀ ਪ੍ਰਕਾਸ਼ਮਾਨ ਹੈ, ਤਾਂ ਵੀ ਇਹ ਕਹਿਣਾ ਠੀਕ ਪ੍ਰਤੀਤ ਹੁੰਦਾ ਹੈ ਕਿ ਸ਼ੇਖ ਫ਼ਰੀਦ ਪਹਿਲੇ ਅਨੁਭਵੀ ਮਹਾਂਪੁਰਸ਼ ਹਨ ਜਿਨ੍ਹਾਂ ਨੇ ਕੁਰਾਨ ਦੀ ਵਿਚਾਰਧਾਰਾ ਦੇ ਸਾਰੇ ਨਿਪੁੰਨ ਸਾਦਗੀ, ਸਰਲਤਾ, ਸਪਸ਼ਟ ਤੇ ਅਸਲੋਂ ਮੌਲਿਕ ਰੂਪ ਵਿਚ ਪੰਜਾਬੀ-ਕਾਵਿ ਵਿਚ ਪ੍ਰਵੇਸ਼ ਕੀਤਾ ਅਤੇ ਕਾਵਿ ਵੀ ਉਸ ਪੱਧਰ ਦਾ ਕਿ ਜਿਸ ਨੂੰ ਬਾਣੀ ਕਿਹਾ ਜਾ ਸਕਿਆ। ਫ਼ਰੀਦ ਜੀ ਨੇ ਕੁਰਾਨ ਦੇ ਬਹੁਤ ਸਾਰੇ ਵਿਸ਼ਿਆਂ ਨੂੰ ਪੰਜਾਬੀ ਕਾਵਿ ਵਿਚ ਲਿਆਉਣ ਦੀ ਲੋੜ ਹੀ ਨਹੀਂ ਸਮਝੀ ਕਿਉਂਕਿ ਉਨ੍ਹਾਂ ਵਿਸ਼ਿਆਂ ਦਾ ਸੰਬੰਧ ਅਰਬੀ ਦੇਸ਼ਾਂ ਦੇ ਸਮਾਜਕ ਵਾਤਾਵਰਨ, ਰੀਤਾਂ-ਰਸਮਾਂ, ਰਿਵਾਜਾਂ ਨਾਲ ਸੀ। ਜਿਨ੍ਹਾਂ ਵਿਸ਼ਿਆਂ ਤੇ ਫ਼ਰੀਦ ਜੀ ਨੇ ਆਪਣੀ ਪੰਜਾਬੀ ਰਚਨਾ ਵਿਚ ਬਲ ਦਿਤਾ ਹੈ ਉਹ ਹਨ : (1) ਬੰਦਗੀ ਜਾਂ ਰੱਬ ਨਾਲ ਦਿਲੀ ਮੁਹਬਤ, (2) ਦੁਨੀ ਸੁਹਾਵਾ ਬਾਗ ਦੀਆਂ

ਵਿਸ ਗੰਦਲਾਂ ਤੋਂ ਨਿਰਲੇਪਤਾ, (3) ਮੌਤ ਦੀ ਪਰਬਲਤਾ, (4) ਸ਼ੈਤਾਨ ਤੋਂ ਬਚਾਉ, (5) ਮਨ ਦੀਆਂ ਮਚਲਾਈਆਂ ਹੋਈਆਂ ਇੰਦ੍ਰੀਆਂ ਦਾ ਟਾਕਮ ਜਾਂ ਦਮਨ, (6) ਦਰਵੇਸ਼ੀ ਗੁਣਾਂ ਜਾਂ ਸਦਾਚਾਰ ਦਾ ਧਾਰਨ ਤੇ (7) ਆਤਮ ਕਥਾ।

## (2) ਬਿੰਬਾਵਲੀ ਤੇ ਚਿੰਤਨ

(1) ਫ਼ਰੀਦ ਜੀ ਦੇ ਚਿੰਤਨ ਦੀ ਪਹਿਲੀ ਬੁਨਿਆਦੀ ਚੀਜ਼ ਬੰਦਗੀ ਹੈ। ਉਨ੍ਹਾਂ ਪਰਵਰਦਗਾਰ ਤੋਂ ਬੰਦਗੀ ਦੀ ਖੈਰ ਮੰਗੀ ਹੈ। ਬੰਦਗੀ ਦਾ ਮਿਲਣਾ ਖੈਰ ਹੈ। ਖੈਰ ਦਾ ਭਾਵ ਭਿਖਿਆ ਹੈ। ਭਿਖਿਆ ਕਿਸੇ ਦਾਅਵੇ ਜਾਂ ਹੱਕ ਕਰਕੇ ਨਹੀਂ ਮਿਲਦੀ। ਕਿਸੇ ਦੇ ਦਰ ਤੇ ਢਹਿ ਪੈਣ ਨਾਲ ਮਿਲਦੀ ਹੈ -- 'ਤੇਰੀ ਪਨਹ ਖੁਦਾਇ'[2] ਵਿਚੋਂ ਮਿਲਦੀ ਹੈ, ਰੱਬ ਦਰ ਢੱਠਿਆਂ ਦੀ ਲਾਜ ਪਾਲਦਾ ਹੈ, ਇਹ ਬਖਸ਼ਿਸ਼, ਤੁਠ ਕੇ ਮਿਲੀ ਬਖਸ਼ਿਸ਼-ਤ੍ਰੂੰ ਬਖਸ਼ਿੰਦਗੀ ਹੈ। ਬੰਦਗੀ ਦਿਲੀ ਮੁਹਬਤ ਹੈ। ਸੱਚੇ ਲੋਕ ਜਿਹੜੇ ਅੰਦਰੋਂ ਬਾਹਰੋਂ ਇਕ ਹੁੰਦੇ ਹਨ ਉਹ ਦਿਲੋਂ ਮੁਹੱਬਤ ਕਰਦੇ ਹਨ ਤੇ ਜਿਹੜੇ ਦਿਲਹੁ ਮੁਹੱਬਤ ਕਰਦੇ ਹਨ, ਕੇਵਲ ਉਹ ਹੀ ਸੱਚੇ ਹਨ, ਬਾਕੀ ਕੱਚੇ ਹਨ ਜਿਨ੍ਹਾਂ ਦਾ ਮਨ ਹੋਰ ਮੁੱਖ ਹੋਰ ਹੈ। ਬੰਦਗੀ ਇਸ਼ਕ ਖੁਦਾ ਵਿਚ ਰਤੇ ਹੋਣਾ ਹੈ, ਦੀਦਾਰੇ ਖੁਦਾ ਦੇ ਰੰਗ ਵਿਚ ਮਸਤ ਹੋਣਾ ਹੈ। ਬੰਦਗੀ ਨਾਮ ਦਾ ਸਿਮਰਨ ਹੈ। ਬੰਦਗੀ ਨਾਲ ਜੀਵਨ ਦਾ ਕਰਜ਼ਾ ਮੁਕਣਾ ਹੈ, ਨਹੀਂ ਤੇ ਭੌਏ ਭਾਰ ਬਣ ਜਾਈਦਾ ਹੈ, ਬੰਦਗੀ ਯਾਦੇ -- ਖੁਦਾ ਹੈ, ਨਾਮ ਵਿਸਰਨ ਨਾਲ ਜੀਵ ਪਾਪੀ ਹੋ ਕੇ ਧਰਤੀ ਤੇ ਭਾਰ ਹੋ ਜਾਂਦਾ ਹੈ। ਬੰਦਗੀ ਅੱਲਾਹ ਦਾ ਲੜ ਪਕੜਨਾ ਹੈ, ਜਿਵੇਂ ਸੁਹਾਗਣ ਕੰਤ ਦਾ ਲੜ ਫੜ ਕੇ ਨਿਸਚਿੰਤ, ਸੁਭਾਇਮਾਨ, ਗੌਰਵਮਈ ਹੋ ਜਾਂਦੀ ਹੈ। ਬੰਦਗੀ ਸੱਚ ਦੀ ਪਛਾਣ ਹੈ। ਸੱਚ ਅੱਲਾਹ ਹੈ।[1]

ਬੰਦਗੀ ਉਸਦੀ ਹੈ ਜੋ ਬੰਦਗੀ ਦੇ ਯੋਗ ਹੈ। ਉਹ ਰੱਬ ਹੈ। ਰੱਬ ਦਾ ਮਿਲਾਪ ਹੀ ਬਹਿਸ਼ਤ ਹੈ। ਰੱਬ ਮਿਲ ਜਾਵੇ ਤਾਂ ਬਹਿਸ਼ਤ ਮਿਲ ਗਿਆ ਜਿਥੇ ਖਜੂਰਾਂ ਪਕਦੀਆਂ ਹਨ ਅਤੇ ਮਾਖਿਓ ਦੀਆਂ ਨਦੀਆਂ ਵਗਦੀਆਂ ਹਨ -- ਰਬ ਖਜੂਰੀ ਪਕੀਆਂ ਮਾਖਿਆਂ ਨਈ ਵਹੰਨਿ[2]। ਉਸਦੀ ਬੰਦਗੀ, ਜਿਸ ਵਰਗੀ ਰਸੀਲੀ ਕੋਈ ਹੋਰ ਚੀਜ ਨਹੀਂ ਹੈ -- ਸਕਰ, ਖੰਡ, ਨਿਵਾਤ, ਗੁੜ, ਮਾਖਿਓ, ਮਾਂਝਾ ਦੁਧ ਇੰਨੇ ਮਿਠੇ ਨਹੀਂ ਹਨ ਜਿੰਨਾ ਰੱਬ ਮਿੱਠਾ ਹੈ[3]।

ਬੰਦਗੀ ਨਾਲ ਰੱਬ ਦੇ ਘਰ ਪੁਜਿਆ ਜਾ ਸਕਦਾ ਹੈ। ਪਰ ਉਸ ਦੇ ਘਰ ਦੀ ਵਾਟ ਉਡੀਣੀ, ਪਇਣੀ ਤੇ ਤਿੱਖੀ ਹੈ[4], ਗਲੀਆਂ ਵਿਚ ਚਿਕੜ ਹੈ, ਪੈਂਡਾ ਦੂਰ ਦਾ ਹੈ, ਮੀਂਹ ਵਰਸ ਰਿਹਾ ਹੈ, ਕੰਬਲੀ ਭਿਜਦੀ ਜਾ ਰਹੀ ਹੈ।[5] ਸਿਦਕ ਵਾਲੇ ਕੰਬਲੀ ਦੇ ਭਿਜਣ ਦੀ ਪਰਵਾਹ ਨਹੀਂ ਕਰਦੇ। ਪਿਆਰੇ ਦਾ ਘਰ ਪਿਆ ਦੂਰ ਹੋਵੇ, ਪਹੁੰਚਦੇ ਹਨ।[6]

ਬੰਦਗੀ ਵਿਚ ਜੋਬਨ ਗੁਆਉਣਾ ਹੁੰਦਾ ਹੈ ਪਰ ਬੰਦਗੀ ਤੋਂ ਬਿਨਾਂ ਵੀ ਕਿਸੇ ਦਾ ਜੋਬਨ ਕਾਇਮ ਨਹੀਂ ਰਿਹਾ। ਸਫਲ ਬੰਦਗੀ ਨਾਲ ਨਾਹੁਲਾ ਜੋਬਨ ਮਿਲਦਾ ਹੈ ਜਿਹੜਾ ਕਦੇ ਕੁਮਲਾਉਂਦਾ ਨਹੀਂ ਹੈ -- ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ।[7]

ਬੰਦਗੀ ਤੋਂ ਬਿਨਾਂ ਰਾਤਾਂ ਵੱਡੀਆਂ ਹਨ, ਪਾਸੇ ਧੁਖ ਧੁਖ ਉਠਦੇ ਹਨ। ਬੰਦਗੀ ਤੋਂ ਬਿਨਾਂ ਰਾਤ ਵਿਜੋਗੀ ਹੈ। ਵਿਜੋਗ ਦੀ ਰਾਤ ਵਿਚ ਨੀਂਦ ਨਹੀਂ ਹੈ ਕਿਉਂਕਿ ਉਦੋਂ ਸੌਣ ਦਾ ਸਾਰਾ ਸਾਮਾਨ ਦੁਖਦਾਈ ਹੋ ਜਾਂਦਾ ਹੈ – ਚਿੰਤ ਖਟੋਲਾ, ਵਾਣ ਦੁਖ ਬਿਰਹਿ ਵਿਛਾਵਣ ਲੇਫੁ।[1] ਵਿਜੋਗ ਅੰਗੁ ਮੁੜ ਮੁੜਿ ਜਾਈ ਹੈ, ਨੀਂਦ ਕਿਥੇ?

1. ਗੁਰੂ ਗ੍ਰੰਥ, ਫ਼ਰੀਦ, ਆਸਾ, ਪੰਨਾ 488
2. ਉਹੋ, ਸਲੋਕ 89
3. ਉਹੋ, ਸਲੋਕ 27
4. ਉਹੋ, ਸੂਹੀ, ਪੰਨਾ 794
5. ਉਹੋ, ਸਲੋਕ 24
6. ਉਹੋ, ਸਲੋਕ 25
7. ਉਹੋ, ਸਲੋਕ 34

ਬੰਦਗੀ ਤੋਂ ਬਿਨਾਂ ਸਾਰਾ ਸ਼ਿੰਗਾਰ ਨਿਸਫਲ ਹੈ। ਨਾਤੀ ਧੋਤੀ ਸੰਬਹੀ ਹੋ ਕੇ ਵੀ ਬੰਦਗੀ ਬਿਨਾਂ ਨੀਂਦ ਗਫ਼ਲਤ[2] ਹੈ। ਐਸੀ ਗਫ਼ਲਤ ਦਾ ਫਲ ਕਥੂਰੀ ਨਹੀਂ ਹੋ ਸਕਦਾ ਹਿੰਙ ਹੋਵੇਗਾ। ਬੰਦਗੀ ਹੀਣ ਜੀਵਨ ਵਿਚ ਸੁਗੰਧ ਨਹੀਂ ਹੋ ਸਕਦੀ, ਦੁਰਗੰਧ ਹੋਵੇਗੀ। ਬੰਦਗੀ ਚਾਕਰੀ[3] ਹੈ। ਚਾਕਰੀ ਵਿਚ ਗਫ਼ਲਤ ਪਰਵਾਨ ਨਹੀਂ ਹੈ। ਚਾਕਰੀ ਨਿਸ਼ਕਾਮ ਕਰਨੀ ਹੈ, ਦਿਲ ਦੀ ਭਰਾਂਦਿ ਲਾਹ ਕੇ। ਨਿਸਚੇ ਦੀ ਚਾਕਰੀ ਹੈ, ਸਿਦਕ ਤੇ ਵਿਸ਼ਵਾਸ ਦੀ ਚਾਕਰੀ ਹੈ, ਭਰਮ ਦੀ ਨਹੀਂ। ਸੁਤਿਆਂ ਨੂੰ ਕਥੂਰੀ ਨਹੀਂ ਮਿਲਦੀ ਤੇ ਕਥੂਰੀ ਵੰਡੀ ਵੀ ਰਾਤ ਨੂੰ ਜਾਂਦੀ ਹੈ ..... ਰਾਤਿ ਕਥੂਰੀ ਵੰਡੀਐ ਸੁਤਿਆ ਮਿਲੇ ਨਾ ਭਾਉ। ਬੰਦਗੀ ਕਥੂਰੀ ਹੈ।[4] ਬੰਦਗੀ ਪਿਛਲੀ ਰਾਤ ਦਾ ਜਾਗਣਾ ਹੈ -- ਪਹਿਲੇ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ਹੈ।[5]

ਬੰਦਗੀ ਤੋਂ ਬਿਨਾਂ ਤਨ ਮਸਾਣ ਹੈ। ਇਸ ਤਨ ਵਿਚ ਸਭ ਕੁਝ ਮੁਰਦਾ ਹੋ ਕੇ ਭਸਮ ਹੋ ਜਾਂਦਾ। ਖੁਰਾਕ, ਪੁਸ਼ਾਕ, ਜਜ਼ਬੇ, ਖਿਆਲਾਤ, ਸਦਾਚਾਰ, ਗੁਣ, ਸਭ ਕੁਝ ਭਸਮ ਬਣ ਜਾਂਦੇ ਹਨ। ਬੰਦਗੀ ਬਿਰਹਾ ਹੈ, ਬਿਰਹਾ ਲਗਨ ਹੈ, ਸੁਰਤਿ ਹੈ, ਸੁਰਤਿ ਦਾ ਜੁੜਨਾ ਹੈ, ਪ੍ਰੇਮ ਹੈ। ਬਿਰਹਾ ਸ਼ੋਮਣੀ ਜਜ਼ਬਾ ਹੈ, ਸੁਲਤਾਨ ਜਜ਼ਬਾ -- ਬਿਰਹਾ ਤੂ ਸੁਲਤਾਨ। ਜਿਸ ਤਨ ਵਿਚ ਬਿਰਹਾ ਨਹੀਂ ਹੈ, ਉਹ ਮਸਾਣ ਹੈ।[6]

ਨਿਮਾਜ਼ ਬੰਦਗੀ ਹੈ, ਸਜਦਾ ਬੰਦਗੀ ਹੈ :

ਫ਼ਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ।
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ।੭੦।
ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ।
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ।੭੨।

ਬੰਦਗੀ ਵਾਲੇ ਅਮਰ ਹਨ, ਅਬਿਨਾਸ਼ੀ ਹਨ, ਉਹ ਕਮਲ ਵਾਂਗ ਨਿਰਲੇਪ ਹਨ। ਦੁਨੀਆਂ ਸਰਵਰ ਤੋਂ ਜੀਵ -- ਪੰਖੀ ਤੁਰ ਤੁਰ ਜਾਣਗੇ। ਸਾਰਾ ਤਲਾ ਖਾਲੀ ਹੋ ਜਾਏਗਾ ਪਰ ਬੰਦਗੀ ਵਾਲੇ ਜੀਉੜੇ ਕਮਲ ਵਾਂਗ ਤਲਾ ਦੀ ਰੌਣਕ ਹੋਣਗੇ :

ਚਲਿ ਚਲਿ ਗਈਆਂ ਪੰਖੀਆਂ ਜਿਨੀ ਵਸਾਏ ਤਲ।
ਫ਼ਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ।੬੬।

ਥਕੇ ਦਾ ਭਾਵ ਰਹੇਗਾ। ਜਿਮੀ ਅਸਮਾਨ ਨੂੰ ਪੁਛਦੀ ਹੀ ਰਹਿ ਜਾਏਗੀ ਕਿ ਖੇਵਟ ਕਿਥੇ ਚਲੇ ਗਏ ਹਨ। ਅਸਮਾਨ ਦਸਦਾ ਹੈ ਕਿ ਬੰਦਗੀਹੀਣ ਹੋਣ ਕਰਕੇ ਕਾਫ਼ਲਿਆਂ ਦੇ ਕਾਫਲੇ ਤਬਾਹ ਹੋਏ ਹਨ[7] -- ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ। ਬੰਦਗੀ ਬਿਨਾਂ ਸਭ ਕੁਝ ਕਤਿਕ ਕੂੰਜਾਂ, ਚੇਤ ਡਉ, ਸਾਵਣਿ ਬਿਜਲੀਆਂ ਵਾਂਗ ਚਲਾਏਮਾਨ ਹੈ।[8]

ਬੰਦਗੀ ਤੇ ਉਹ ਬੇੜਾ ਹੈ ਜਿਸਨੇ ਜੀਵ ਨੂੰ ਤ੍ਰਿਸ਼ਨਾ ਦੀਆਂ ਤ੍ਰੰਗਾਂ ਅਤੇ ਕਸੁੰਭੜੇ ਦੇ ਭਾਂਬੜ ਤੋਂ ਪਾਰ

1. ਗੁਰੂ ਗ੍ਰੰਥ, ਫ਼ਰੀਦ, ਆਸਾ
2. ਉਹੋ, ਸਲੋਕ 33
3. ਉਹੋ, ਸਲੋਕ 60
4. ਉਹੋ, ਸਲੋਕ, 80
5. ਉਹੋ, ਸਲੋਕ 107
6. ਉਹੋ, ਸਲੋਕ 36
7. ਗੁਰੂ ਗ੍ਰੰਥ, ਫ਼ਰੀਦ, ਆਸਾ (ਅਸ਼ਟਪਦੀ)
8. ਉਹੋ, ਆਸਾ (ਅਸ਼ਟਪਦੀ)

ਕਰਨਾ ਹੈ। ਬੰਦਗੀ ਬਿਨਾ ਹੰਸ ਨੂੰ ਦੁਚਿਤੀਆਂ ਨੇ ਖੁਆਰ ਕਰਨਾ ਹੈ :-

ਬੇੜਾ ਬੰਧਿ ਨ ਸਕਿਓ, ਬੰਧਨ ਕੀ ਬੇਲਾ।

ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥੨॥

ਹਥੁ ਨਾਂ ਲਾਇ ਕਸੁੰਭੜੈ, ਜਲ ਜਾਸੀ ਢੋਲਾ ॥੭੯੪॥

(2) ਦੁਨਿਆਵੀ ਪਦਾਰਥਾਂ ਦਾ ਮੋਹ ਬੰਦਗੀ ਵਿਚ ਨਹੀਂ ਲੱਗਣ ਦਿੰਦਾ। ਇਨ੍ਹਾਂ ਦੇ ਮਿੱਠੇ ਸੁਆਦ ਜ਼ਹਿਰ ਰੂਪ ਹੋ ਜਾਂਦੇ ਹਨ -- ਸ਼ੱਕਰ ਵਿਸ ਹੋ ਜਾਂਦੀ ਹੈ।[1] ਇਨ੍ਹਾਂ ਪਦਾਰਥਾਂ ਦੀ ਬਾਹਰਲੀ ਚਮਕ-ਦਮਕ ਹੈ ਪਰ ਇਹ ਵਿਸ ਦੀਆਂ ਗੰਦਲਾਂ ਹਨ ਜੋ ਖੰਡ ਵਿਚ ਗਲੇਫ਼ੀਆਂ ਹੋਈਆਂ ਹਨ, ਖਾਂਦਿਆਂ ਤੇ ਸੁਆਦੀ ਹਨ, ਪਰ ਫਿਰ ਮਾਰ ਦਿੰਦੀਆਂ ਹਨ। ਸੁੰਦਰ ਮਾਇਆ ਹੈ। ਇਸ ਲਈ ਕੋਠੇ ਮੰਡਪ ਮਾੜੀਆਂ ਏਤੁ ਨ ਲਾਏ ਚਿਤ ਦੀ ਹਦਾਇਤ ਹੈ[2] ਅਤੇ ਨਾਲ ਦਲੀਲ ਹੈ ਕਿ ਮੌਤ ਮਗਰੋਂ ਇਹ ਸਭ ਧਰਿਆ-ਧਰਾਇਆ ਰਹਿ ਜਾਣਾ ਹੈ -- ਫ਼ਰੀਦਾ ਮੰਡਪ ਮਾਲੁ ਨਾ ਲਾਇ ਮਰਗ ਸਤਾਣੀ ਚਿਤਿ[3] ਧਰਿ।

ਮਾਇਆ-ਮੋਹ ਵਾਲੇ ਖੰਡ ਲਿਬੜੀਆਂ ਵਿਸ ਗੰਦਲਾਂ ਨਾਲ ਚਿਤ ਲਾਉਂਦੇ ਹਨ। ਪਰ ਹੰਸ (ਬ੍ਰਹਮ ਗਿਆਨੀ, ਭਗਤ) ਮਾਇਆ ਤੋਂ ਨਿਰਲੇਪ ਰਹਿੰਦੇ ਹਨ। ਸੰਸਾਰ ਮਾਇਆ ਦੇ ਕਲਰ ਦੀ ਛਪੜੀ ਹੈ, ਹੰਸ ਵੀ ਇਸ ਛਪੜੀ ਤੇ ਆ ਬੈਠਦੇ ਹਨ, ਚਿੰਜੂ ਬੋੜ ਕੇ ਦੇਖਦੇ ਹਨ ਤੇ ਓਡਣ ਦੀ ਕਰਦੇ ਹਨ, ਮਾਇਕ-ਰਸ ਉਨ੍ਹਾਂ ਦੇ ਮਤਲਬ ਦੇ ਨਹੀਂ। ਸੰਸਾਰ ਕੋਧਰੇ ਦਾ ਖੇਤ ਹੈ, ਹੰਸ ਵੀ ਇਸ ਖੇਤ ਵਿਚ ਆ ਜਾਂਦੇ ਹਨ, ਲੋਕ ਹੰਸਾਂ ਨੂੰ ਸ਼ਿਸ਼ਕਾਰਦੇ ਤੇ ਉਡਾਉਂਦੇ ਹਨ, ਪਰ ਸੰਸਾਰੀਆਂ ਨੂੰ ਪਤਾ ਨਹੀਂ ਕਿ ਹੰਸ ਕੋਧਰਾ ਨਹੀਂ ਖਾਂਦਾ, ਉਹ ਮਾਨ ਸਰੋਵਰ ਤੋਂ ਮੋਤੀ ਚੁਗਦਾ[4] ਹੈ। ਦੁਨੀ ਸੁਹਾਵਾ ਬਾਗ ਹੈ, ਪਰ ਹੰਸ ਪੰਖੀ ਆਪਣੇ ਆਪ ਨੂੰ ਪ੍ਰਾਹੁਣੇ ਸਮਝਦੇ ਹਨ।

(3) ਫ਼ਰੀਦ ਜੀ ਨੇ ਪੰਜਾਬੀ ਕਾਵਿ ਧਾਰਾ ਵਿਚ ਕੁਰਾਨ ਦੇ ਡਾਢੇ ਰੱਬ ਨੂੰ ਚਿਤਰਿਆ ਹੈ ਜਿਹੜਾ ਉਹ ਸਜ਼ਾ ਦਿੰਦਾ ਹੈ, ਜੋ ਕਪਾਹ, ਤਿਲਾਂ, ਕਾਗਜ ਜਾਂ ਕੋਇਲਿਆਂ ਨੂੰ ਮਿਲਦੀ[5] ਹੈ। ਜੋ ਘੜਿਆਲ ਨੂੰ ਘੜੀ ਘੜੀ ਮਿਲਦੀ ਹੈ -- ਮੰਦੇ ਅਮਲ ਕਰੇਂਦਿਆ ਏਹ ਸਜਾਇ ਤਿਨਾਹ। ਕਾਲੇ ਲੇਖਾਂ ਦੀ ਇਹ ਸਜ਼ਾ ਹੈ। ਸੋ ਅਕਲ ਲਤੀਫ ਕਾਲੇ ਲੇਖ ਨਹੀਂ ਲਿਖਦੇ।[6]

ਮੌਤ ਡਾਢੇ ਰੱਬ ਦਾ ਹਥਿਆਰ ਹੈ। ਦੁਨਿਆਵੀ ਪਦਾਰਥਾਂ ਦੇ ਭੋਗਾਂ ਦੀ ਸਜ਼ਾ ਦਾ ਵਸੀਲਾ ਵੀ ਮੌਤ ਹੈ। ਮੌਤ ਅਵੇਸਲੇ ਜੀਵ ਨੂੰ ਜੋ ਮਾਇਆ ਦੀਆਂ ਖੇਡਾਂ ਵਿਚ ਲਗਾ ਹੁੰਦਾ ਹੈ, ਆ ਪਕੜਦੀ ਹੈ ਜਿਵੇਂ ਦਰਿਆਵੇ ਕੰਨੈ ਬੈਠੇ ਕੇਲ ਕਰੇਂਦੇ ਬਗਲੇ ਨੂੰ ਬਾਜ ਪੈ ਜਾਂਦਾ ਹੈ ਅਤੇ ਉਸ ਨੂੰ ਚੁਕ ਕੇ ਲੈ ਜਾਂਦਾ ਹੈ।[7] ਮੌਤ ਦੀ ਨੀਂਹ ਸਵਾਈ ਹੁੰਦੀ ਜਾ ਰਹੀ[8] ਹੈ ਅਤੇ ਮੌਤ ਦਾ ਬੰਨਾ ਏਵੈ ਦਿਸੈ ਜਿਉ ਦਰਿਆਵੇ ਢਾਹ[9] ਲਗੀ ਹੁੰਦੀ ਹੈ। ਪਰ ਮਨੁਖ ਕੰਢੀ ਉਤੇ ਖਲੋਤੇ ਰੁਖੜੇ[10] ਵਾਂਗ ਹੈ, ਕਿਚਰਕੁ ਤੀਕ ਧੀਰ ਬੰਨੇਗਾ? ਦੋਹਾਂ ਦੀਵਿਆਂ ਦੇ ਬਲਦਿਆਂ ਮਲਕੁਲ

---

1. ਉਹੋ, ਸਲੋਕ, 37
2. ਉਹੋ, ਸਲੋਕ 57
3. ਉਹੋ, ਸਲੋਕ 58
4. ਉਹੋ, ਸਲੋਕ, 65
5. ਉਹੋ, ਸਲੋਕ 40
6. ਉਹੋ, ਸਲੋਕ 6
7. ਉਹੋ, ਸਲੋਕ 99
8. ਉਹੋ, ਸਲੋਕ 8
9. ਉਹੋ, ਸਲੋਕ 88
10. ਉਹੋ, ਸਲੋਕ 96

ਮੌਤ ਨੇ ਆ ਬੈਠਣਾ ਹੈ, ਘਰ ਲੁਟ ਲੈਣਾ ਹੈ, ਗੜ ਤੇ ਕਬਜ਼ਾ ਕਰ ਲੈਣਾ ਹੈ। ਦੀਵੇ[1] ਬੁਝਾ ਦੇਣੇ ਹਨ ਤੇ ਜਿੰਦ ਨਿਮਾਣੀ ਨੂੰ ਹਡ ਕੜਕਾ ਕੇ ਕਢ ਲੈਣਾ ਹੈ। ਜਿੰਦੁ ਵਹੁਟੀ ਨੂੰ ਮਰਣ ਵਰ ਨੇ ਪਰਣਾ[2] ਕੇ ਲੈ ਹੀ ਜਾਣਾ ਹੈ, ਕੋਈ ਚਾਰਾ ਨਹੀਂ ਚਲਣਾ ਜਦੋਂ ਦਾ ਹਮਲਾ ਹੋਣਾ ਹੈ, ਉਸਨੇ ਸਵੰਨਵੀ ਘੜੀ ਭੰਨ[3] ਦੇਣੀ ਹੈ, ਸੁਆਸਾਂ ਦੀ ਨਾਗਰ ਲਜ ਟੁਟ ਜਾਣੀ ਹੈ। ਗੋਰ ਨਿਮਾਣੀ ਸਦਾ ਜੀਵ ਨੂੰ ਵਾਜਾਂ ਮਾਰ ਰਹੀ ਹੈ, ਨਿਘਰਿਆ ਘਰਿ ਆਉ। ਗੋਰ ਵਿਚ ਇਟ ਸਿਰਾਣੇ ਹੋਵੇਗੀ, ਭੁਇ ਲੇਟਣਾ ਹੋਵੇਗਾ ਅਤੇ ਕੀੜੇ[4] ਮਾਸ ਖਾ ਜਾਣਗੇ। ਕਿਤਨੇ ਜੁਗ ਇਸੇ ਤਰ੍ਹਾਂ ਇਕ ਪਾਸੇ ਪਇਆਂ ਲੰਘ ਜਾਣਗੇ।

ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਮੌਤ ਨੂੰ ਨਿਰੋਲ ਕੁਰਾਨ ਦੇ ਸਿਧਾਂਤਾਂ ਅਨੁਸਾਰ ਚਿਤਰਿਆ ਹੈ। ਇਸਲਾਮੀ ਮਿਥਿਹਾਸ ਨੂੰ ਉਨ੍ਹਾਂ ਨੇ ਕੇਵਲ ਮੌਤ ਦੇ ਚਿਤਰਨ ਵਿਚ ਹੀ ਲਿਆਂਦਾ ਹੈ :--

(ੳ) ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥

(ਅ) ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥੨॥

(ੲ) ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ।
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥

(ਸ) ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ।
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜ ॥੯੮॥

(ਹ) ਅਗੈ ਦੋਜਕ ਤਪਿਆ ਸੁਣੀਐ ਹੂਲ ਪਵੈ ਕਾਹਾਹ ॥੯੮॥

(ਕ) ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥੧੦੦॥

ਮਲਕੁ, ਅਜਰਾਈਲ, ਮਲਕੁਲ ਮਤ, ਮੌਤ ਦਾ ਲਖਾਇਕ ਹੈ। ਪੁਰਸਲਾਤ ਤੋਂ ਲੰਘਣਾ ਹੈ ਜੋ ਵਾਲੋਂ ਨਿਕੀ ਹੈ, ਦੋਜ਼ਕ ਵਿਚ ਜਾ ਪੈਣਾ ਹੈ ਜਿਥੇ ਦੋਜ਼ਕੀਆਂ ਦਾ ਕਰਾਹਾ-ਸ਼ੋਰ ਹੈ।

ਫ਼ਰੀਦ ਜੀ ਨੇ ਮੌਤ ਨੂੰ ਵਿਆਹ ਨਾਲ ਤੁਲਨਾਇਆ ਹੈ। ਜਿੰਦ ਵਹੁਟੀ ਹੈ, ਮਰਣੁ ਵਰੁ ਹੈ, ਉਸ ਨੇ ਜਿੰਦ ਨੂੰ ਪਰਣਾ ਲੈ ਜਾਣਾ ਹੈ। ਪਰ ਵਿਆਹ ਦੇ ਸਾਰੇ ਰਸਮੀ ਵੇਰਵੇ ਨੂੰ ਇੰਝ ਚਿਤਰਿਆ ਹੈ ਜਿਵੇਂ ਕਿ ਉਹ (ਫ਼ਰੀਦ) ਅਸਲੋਂ ਹੀ ਭਾਰਤੀ ਹਨ ਅਤੇ ਸਾਰੀਆਂ ਹਿੰਦੂ ਰਸਮਾਂ ਜਾਣਦੇ ਹਨ। ਉਨ੍ਹਾਂ ਹਥੋਂ ਅਨੇਕ ਹਿੰਦੂ ਮੁਸਲਮਾਨ ਹੋਏ ਪਰ ਉਹ ਵਿਆਹ-ਸ਼ਾਦੀ ਦੀਆਂ ਰਸਮਾਂ ਪਹਿਲੀਆਂ ਹੀ ਕਰਦੇ ਰਹੇ ਤੇ ਉਥੋਂ ਫ਼ਰੀਦ ਜੀ ਨੂੰ ਇਨ੍ਹਾਂ ਦੀ ਜਾਣਕਾਰੀ ਹੋਈ।

(ੳ) ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥੧॥

(ਅ) ਫ਼ਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥੪॥

(ੲ) ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥

(ਸ) ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥੫॥

(ਹ) ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥੩੧॥

ਕੁਆਰੀ[5] ਨੂੰ ਵਿਆਹ ਦਾ ਚਾਉ ਹੁੰਦਾ ਹੈ ਪਰ ਵਿਆਹੀ ਨੂੰ ਮਾਮਲੇ ਪੈ ਜਾਂਦੇ ਹਨ। ਫਿਰ ਕੁਆਰਾਪਨ

---

1. ਉਹੋ, ਸਲੋਕ 1
2. ਉਹੋ, ਸਲੋਕ 68
3. ਉਹੋ, ਸਲੋਕ 93
4. ਉਹੋ, ਸਲੋਕ, 67
5. ਉਹੋ, ਸਲੋਕ 63

ਨਹੀਂ ਆ ਸਕਦਾ।

(4) ਸ਼ੈਤਾਨ ਦੇ ਸੈਮਟਿਕ ਸੰਕਲਪ ਨੂੰ ਫ਼ਰੀਦ ਜੀ ਨੇ ਪੰਜਾਬੀ-ਕਾਵਿ ਵਿਚ ਦਾਖਲ ਕੀਤਾ ਹੈ। ਸ਼ੈਤਾਨ[1] ਦਾ ਕੰਮ ਜੀਵਾਂ ਨੂੰ ਤਬਾਹ ਕਰਨਾ ਹੈ, ਉਨ੍ਹਾਂ ਨੂੰ ਰੱਬ ਵਲੋਂ ਮੁਨਕਰ ਕਰਕੇ, ਜੋ ਸ਼ੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ।

ਡਾਢੇ ਰੱਬ, ਮੌਤ ਦੀ ਪਰਬਲਤਾ ਅਤੇ ਸ਼ੈਤਾਨ ਦੇ ਸੰਕਲਪ ਪੰਜਾਬੀ ਕਵਿਤਾ ਵਿਚ ਫ਼ਰੀਦ ਜੀ ਤੋਂ ਅਗੇ ਨਹੀਂ ਤੁਰ ਸਕੇ। ਇਹ ਭਾਰਤੀ ਚਿਤਵਨ ਦੇ ਅਨੁਕੂਲ ਨਹੀਂ ਹਨ।

(5) ਫ਼ਰੀਦ ਜੀ ਨੇ ਨਿਸਚੇ ਕੀਤਾ ਹੈ ਕਿ ਕੂੰਜੜੀਆਂ ਨੂੰ ਟਾਕ ਲਿਆ ਜਾਏ ਤਾਂ ਤਤਕਾਲ ਹੀ ਰੱਬ ਨਾਲ ਮਿਲਾਵਾ ਹੋ ਜਾਂਦਾ ਹੈ। ਕੂੰਜੜੀਆਂ ਨੂੰ ਉਨ੍ਹਾਂ ਨੇ ਇੰਦ੍ਰੀਆਂ ਲਈ ਵਰਤਿਆ ਹੈ ਜੋ ਰੂਪ, ਰਸ, ਗੰਧ, ਸਪਰਸ਼ ਵਿਚ ਗਲਤਾਨ ਹਨ।

ਫ਼ਰੀਦ ਜੀ ਨੇ ਕਾਗ, ਕੂੰਜ, ਕੋਇਲ, ਬਗ, ਹੰਸ ਨੂੰ ਮਨੁਖੀ ਅਵਸਥਾਵਾਂ ਦੇ ਚਿੰਨ੍ਹਾਂ ਵਜੋਂ ਵਰਤਿਆ ਹੈ। ਕਾਗ[2] ਕਰਗ ਢੰਢੋਲਦਾ ਹੈ ਮਾਸ ਖਾਂਦਾ ਹੈ, ਨੈਣ ਵੀ ਕਢਕੇ ਲੈ ਜਾਂਦਾ ਹੈ -- ਇਹ ਤਾਮਸੀ ਬ੍ਰਿਤੀ ਹੈ। ਕੂੰਜ ਮਨਮੁਖੀ ਬ੍ਰਿਤੀ ਹੈ, ਮਨ ਦੇ ਪਿਛੇ ਲਗ ਕੇ ਰਸਾਂ ਵਿਚ ਗਲਤਾਨ ਹੁੰਦੀ ਹੈ, ਇਹ ਰਾਜਸੀ ਬ੍ਰਿਤੀ ਹੈ, ਕੋਇਲ[3] ਬਿਰਹਾ ਵਿਚ ਸੜੀ ਹੈ, ਆਪਣੇ ਪ੍ਰੀਤਮ ਦੇ ਬਿਰਹਾ ਵਿਚ, ਇਹ ਹੈ, ਸਾਤਵਕ ਰੁਚੀ। ਬਗਲਾ[4] ਪਾਖੰਡ ਦਾ ਚਿੰਨ੍ਹ ਹੈ ਜੋ ਭੇਖੀ ਧਰਮ ਕਰਦਾ ਹੈ, ਚੋਪੜੀ ਪ੍ਰੀਤਿ ਵਾਲਾ ਹੈ ਪਰ ਹੰਸ[5] ਸ੍ਰੇਸ਼ਟ ਦਰਵੇਸ਼ੀ ਰੁਚੀ ਵਾਲਾ ਹੈ, ਨਿਪੁੰਨ ਦਰਵੇਸ਼ ਹੈ।

ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥
ਡੁਬਿ ਮੁਏ ਬਗ ਬਪੜੇ ਸਿਰੁ ਤਲਿ ਉਪਰਿ ਪਾਉ ॥੧੨੨॥

ਫ਼ਰੀਦ ਜੀ ਨੇ ਬਹੁਤ ਸਾਰੇ ਬਿੰਬ ਪੰਖੀਆਂ ਤੇ ਉਸਾਰੇ ਹਨ। ਪੰਖੀਆਂ ਵਿਚ ਫ਼ਰੀਦ ਜੀ ਨੂੰ ਰੱਬ ਪਰਾਇਣਤਾ ਦਿਸੀ ਹੈ।

ਫਰੀਦਾ ਹਉ ਬਲਿਹਾਰੀ ਤਿਨ ਪੰਖੀਆਂ ਜੰਗਲਿ ਜਿੰਨਾ ਵਾਸੁ।
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥

ਉਪਰ ਦਸੇ ਪੰਛੀ ਆਤਮਕ ਵਿਕਾਸ ਦੇ ਪੜਾ ਹਨ।

(6) ਫ਼ਰੀਦ ਜੀ ਨੇ ਜਿਥੇ ਬਿਲਕੁਲ ਸਰਲ ਤੇ ਸਪਸ਼ਟ ਹੋਣਾ ਚਾਹਿਆ ਹੈ, ਉਥੇ ਉਨ੍ਹਾਂ ਨੇ ਬਿੰਬ ਘੱਟ ਵਰਤੇ ਹਨ। ਬਿੰਬ ਕਵਿਤਾ ਨੂੰ ਰਸ ਤੇ ਰੂਪ ਦਿੰਦੇ ਹਨ ਪਰ ਉਸਦੇ ਅਰਥ ਕਈ ਪ੍ਰਸੰਗਾਂ ਵਿਚ ਵਿਸ਼ਾਲ ਤੇ ਅਨਿਸਚਿਤ ਕਰ ਦਿੰਦੇ ਹਨ। ਦਰਵੇਸ਼ੀ ਸਦਾਚਾਰ ਨੂੰ ਬਿਆਨ ਕਰਦਿਆ ਫ਼ਰੀਦ ਜੀ ਨੇ ਬਿੰਬ ਵਰਤੇ ਤਾਂ ਹਨ ਪਰ ਘੱਟ।

(ੳ) ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ।
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥

(ਅ) ਫਰੀਦਾ ਮਨੁ ਮੈਦਾਨੁ ਕਰਿ ਟੋਇ ਟਿਬੇ ਲਾਹਿ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

1. ਉਹੋ, ਸਲੋਕ 15
2. ਉਹੋ, ਸਲੋਕ 91/92
3. ਗੁਰੂ ਗ੍ਰੰਥ, ਫ਼ਰੀਦ, ਸੂਹੀ
4. ਉਹੋ, ਸਲੋਕ, 122
5. ਉਹੋ, ਸਲੋਕ 123

(ੲ) ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥

(ਸ) ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥

(ਹ) ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥
ਅਣਹੋਦੇ ਆਪੁ ਵੰਡਾਏ, ਕੋ ਐਸਾ ਭਗਤੁ ਸਦਾਏ ॥੧੨੮॥

(ਕ) ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥

(ਖ) ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥੧੩੦॥

ਸਬਰ, ਜੇਰਾ, ਸਮਾਨਤਾ, ਨਿਮਰਤਾ, ਖਿਮਾ, ਮਿਠਤ, ਹਲੀਮੀ, ਆਦਿ ਦਰਵੇਸ਼ੀ ਗੁਣ ਹਨ। ਸ਼ੇਖ ਫ਼ਰੀਦ ਜੀ ਆਪ ਇਨ੍ਹਾਂ ਦਾ ਮੁਜਸਮਾ ਹਨ।

(7) 'ਚਿੰਤ ਖਟੋਲਾ ਵਾਣ ਦੁਖ ਬਿਰਹਾ ਵਿਛਾਵਣ ਲੇਫੁ', 'ਰੋਟੀ ਮੇਰੀ ਕਾਠ ਦੀ ਲਾਵਣੁ ਮੇਰੀ ਭੁਖ', 'ਬੁਢਾ ਹੋਆ ਸ਼ੇਖ ਫ਼ਰੀਦੁ ਕੰਬਣਿ ਲਗੀ ਦੇਹੁ' ਵਾਲਾ ਸ਼ੇਖ ਫ਼ਰੀਦ ਬਾਰਿ ਪਰਾਇਐ ਨਹੀਂ ਬੈਸਣਾ ਚਾਹੁੰਦਾ ਤੇ ਮੁਥਾਜੀ ਤੋਂ ਮੌਤ ਨੂੰ ਤਰਜੀਹ ਦਿੰਦਾ ਹੈ। ਇਹ ਦਰਵੇਸੀ ਦਾ ਰੰਗ ਹੈ ਜੋ ਗੁਰੂ ਸਾਹਿਬਾਨ ਨੇ ਪਰਵਾਨ ਕੀਤਾ ਹੈ। 'ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸ' ਤੇ ਉਤਮ ਰੀਤੀ ਦਾ ਉਪਦੇਸ਼ ਹੈ। 'ਫ਼ਰੀਦਾ ਤਨੁ ਸੁਕਾ ਪਿੰਜਰ ਥੀਆ ਤਲੀਆਂ ਖੂੰਡਹਿ ਕਾਗ' ਵਿਚ ਤੇ ਫ਼ਰੀਦ ਦੀ ਆਤਮ-ਕਥਾ ਹੈ ਪਰ 'ਅਜੈ ਸੁ ਰਬ ਨ ਬਹੁੜਿਓ' ਇਹ ਉਨ੍ਹਾਂ ਦੀ ਆਤਮਕ-ਕਥਾ ਨਹੀਂ ਪ੍ਰਤੀਤ ਹੁੰਦੀ, ਫ਼ਰੀਦ-ਭਗਤੀ ਸਫਲ ਹੋਈ ਤੇ 'ਰੰਗ ਦੀਦਾਰ' ਉਨ੍ਹਾਂ ਨੂੰ ਲੱਗਾ। ਕਾਗ ਨਾਲ ਫ਼ਰੀਦ ਜੀ ਗੱਲਾਂ ਕਰਦੇ ਹਨ। ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ, ਏ ਦੋਇ ਨੈਨਾ ਮਤਿ ਛੁਹਉ, ਕਾਗਾ ਚੂੰਡਿ ਨ ਪਿੰਜਰਾ, ਆਦਿ। ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ-ਆਤਮ-ਕਥਾ ਹੈ। ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ, ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ਵੀ ਉਤਮ ਜਾਤੀ ਦਾ ਉਪਦੇਸ ਹੈ, ਨਿਪੁੰਨ ਦਰਵੇਸ਼ ਸਨ।

ਫ਼ਰੀਦ ਜੀ ਦੀ ਰਚਨਾ ਵਿਚ ਆਤਮ-ਕਥਾ ਤੇ ਆਤਮਕ-ਕਥਾ ਦੋਵੇਂ ਹਨ ਅਤੇ ਅਲੌਕਿਕ ਬਿੰਬਾਵਲੀ ਵਿਚ ਉਨ੍ਹਾਂ ਨੂੰ ਫ਼ਰੀਦ ਜੀ ਨੇ ਚਿਤਰਿਆ ਹੈ। ਬਿੰਬਾਵਲੀ ਨੇ ਫ਼ਰੀਦ ਰਚਨਾ ਵਿਚ ਬੜੀ ਸੰਜੀਦਾ ਸੁੰਦਰਤਾ ਲਿਆਂਦੀ ਹੈ। ਪਰ ਕਿਸੇ ਐਸੇ ਨਿਪੁੰਨ ਕਲਾਕਾਰ ਦੀ ਬਿੰਬਾਵਲੀ ਨਿਰੀ ਕਵਿਤਾ ਦਾ ਸ਼ਿੰਗਾਰ ਨਹੀਂ ਹੁੰਦੀ, ਇਹ ਉਸਦੀ ਜੀਵਨ-ਕਹਾਣੀ ਹੁੰਦੀ ਹੈ। ਇਕ ਇਕ ਅਲੰਕਾਰ, ਰੂਪਕ, ਉਪਮਾ, ਚਿੰਨ੍ਹ ਪ੍ਰਤੀਕ ਪ੍ਰਗਟ ਕਰ ਰਿਹਾ ਹੁੰਦਾ ਹੈ ਕਿ ਕਲਾਕਾਰ ਦਾ ਬਚਪਨ ਕਿਥੇ ਗੁਜਰਿਆ, ਮਾਪੇ ਕੈਸੇ ਸਨ, ਵਿਦਿਅਕ ਪ੍ਰਣਾਲੀ ਕੀ ਸੀ, ਉਸ ਦਾ ਸ਼ਹਿਰ ਕੈਸਾ ਸੀ, ਸਮਕਾਲੀ ਸਮਾਜ, ਰਸਮਾਂ, ਰੀਤਾਂ, ਸਭਿਆਚਾਰ ਕੀ ਸਨ, ਕਵੀ ਦਾ ਆਲਾ-ਦੁਆਲਾ ਕੈਸਾ ਸੀ, ਕਵੀ ਨੇ ਕਿਹੜੇ ਕਿੱਤੇ ਨੂੰ ਅਪਣਾਇਆ ਤੇ ਕਿਨ੍ਹਾਂ ਕੰਮਾਂ ਨਾਲ ਉਸਦਾ ਵਾਹ ਪਿਆ, ਆਦਿ। ਅਫਸੋਸ ਹੈ ਕਿ ਫ਼ਰੀਦ ਜੀ ਦੇ ਰੋਜ਼ਾਨਾ ਜੀਵਨ ਦੀ ਤੋਜ਼ਕ, ਡਾਇਰੀ ਸਾਡੇ ਪਾਸ ਨਹੀਂ ਹੈ। ਨਹੀਂ ਤੇ ਪ੍ਰਮਾਣ ਮਿਲ ਜਾਂਦਾ ਕਿ ਆਪ ਦਾ ਬਿੰਬ ਕੇਵਲ ਐਸੇ ਹਾਲਾਤ, ਤਜਰਬੇ, ਵਿਚੋਂ ਹੀ ਪੈਦਾ ਹੋ ਸਕਦਾ ਸੀ। ਤੋਜ਼ਕ ਦੀ ਅਣਹੋਂਦ ਵਿਚ ਅਲੰਕਾਰਾਂ ਤੋਂ ਉਨ੍ਹਾ ਦੇ ਸਾਰੇ ਜੀਵਨ-ਬ੍ਰਿਤਾਂਤ ਤੇ ਤਜਰਬੇ ਨੂੰ ਉਲੀਕਣਾ ਨਿਰੀ ਕਲਪਣਾ ਸਮਝੀ ਜਾਏਗੀ।

ਫ਼ਰੀਦ ਬਿੰਬਾਵਲੀ ਨੂੰ ਵਿਚਾਰਿਆਂ ਪਤਾ ਲਗਦਾ ਹੈ ਕਿ ਸਭ ਤੋਂ ਵਧ ਤਜਰਬਾ ਤੇ ਘਰੋਗੀ ਸਾਧਾਰਨ

ਜ਼ਾਤੀ ਜੀਵਨ ਦਾ ਹੀ ਹੈ ਜਿਸ ਵਿਚੋਂ ਰੋਟੀ, ਲਾਵਣ, ਭੁਖ, ਰੁਖੀ-ਸੁਖੀ ਤੇ ਚੋਪੜੀ ਦਾ ਤਜਰਬਾ ਹੁੰਦਾ ਹੈ, ਜਿਸ ਵਿਚ ਖਟੋਲਾ, ਵਾਣ, ਵਿਛਾਈ ਤੇ ਲੇਫ ਦੀ ਵਰਤੋਂ ਹੈ, ਜਿਸ ਵਿਚ ਛਪਰ ਛੁਟੇ ਮੇਹ, ਕੋਠੇ ਧੁਕਣ ਕੇਤੜਾ ਦੀ ਸੋਝੀ ਹੈ, ਜਿਥੇ ਸ਼ਕਰ ਖੰਡ, ਨਿਵਾਤ, ਗੁੜ, ਮਾਖਿਓ ਮਾਞਾ ਦੁਧ, ਖਜੂਰੀ ਪਕੀਆਂ ਨਾਲ ਵਾਹ ਰਹਿੰਦਾ ਹੈ, ਜਿਥੇ ਵਿਛੋੜੇ ਦੀਆਂ ਰਾਤਾਂ ਦਾ ਅਨੁਭਵ ਹੈ ਜਦੋਂ ਪਾਸੇ ਧੁਖਦੇ ਹਨ, ਅੰਗ ਮੁੜਦੇ ਹਨ ਤੇ ਕਦੇ ਮਿਲਾਪ ਵਿਚ ਸੀਆਲੇ ਸੁਹੰਦੀਆਂ ਪਿਰ ਗਲ ਬਾਹੜੀਆਂ ਹਨ, ਜਿਥੇ ਕਦੇ ਕਦੇ ਨਿਰਾਸਤਾ ਹੈ ਕਿ ਨਾਤੀ ਧੋਤੀ ਸੰਬਹੀ ਪਰ ਮਿਲਾਪ ਨਹੀਂ ਹੈ, ਜਿਥੇ ਕਥੂਰੀ ਤੇ ਹਿੰਙ ਦੇ ਭੇਦ ਦੀ ਸੂਝ ਹੈ, ਜਿਥੇ ਬੁਢੇਪੇ ਦੀ ਬੇਬਸੀ ਹੈ ਕਿ ਨੇੜੇ ਪਿਆ ਕੂਜਾ ਸੌ ਕੋਹਾਂ ਤੇ ਪ੍ਰਤੀਤ ਹੁੰਦਾ ਹੈ, ਜਿਥੇ ਤਨ ਸੁਕਾ ਪਿੰਜਰ ਥੀਆ ਹੈ, ਜਿਥੇ ਲੋਕ ਪੱਗ ਦੀ ਸੰਭਾਲ ਕਰਦੇ ਭੁਲ ਜਾਂਦੇ ਹਨ ਕਿ ਸਿਰੁ ਭੀ ਮਿਟੀ ਖਾ ਜਾਏਗਾ, ਜਿਥੇ ਨਗਰ ਦੇ ਘੜਿਆਲ ਦੀ ਵਾਜ ਪਹਰ, ਪਹਰ ਮਗਰੋਂ ਕੰਨੀ ਪੈਂਦੀ ਹੈ। ਇਥੇ ਗ੍ਰਹਸਤੀ ਜੀਵਨ ਵਿਚ ਹੀ ਵਿਆਹ ਦੇ ਸਾਹ ਤੇ ਤਿਲਵੇਤਰੇ ਦੀ ਰਸਮ, ਸਹੁ ਨਢਣੇ ਦਾ ਪਤਾ, ਲੜ, ਗੰਢ, ਸਹੁਰੇ-ਪੇਕੇ ਸੰਬੰਧ ਦਾ ਪਤਾ ਲਗਦਾ ਹੈ। ਗ੍ਰਹਸਤੀ ਜੀਵਨ ਦਾ ਹੀ ਤਜਰਬਾ ਹੈ, ਕਪਾਹ, ਤਿਲਾਂ, ਕਮਾਦ ਦੀ ਵਰਤੋਂ ਦਾ। ਕੋਠੇ, ਮੰਡਪ, ਮਾੜੀਆਂ ਦੇ ਦ੍ਰਿਸ਼ ਸ਼ਹਿਰ ਵਿਚ ਮਿਲ ਜਾਂਦੇ ਹਨ।

ਫ਼ਰੀਦ ਬਿੰਬਾਵਲੀ ਸੰਕੇਤ ਕਰਦੀ ਹੈ ਕਿ ਘਰ ਤੋਂ ਪਰੇ ਦਾ ਭਾਵ ਫ਼ਰੀਦ ਜੀ ਨੂੰ ਨਿਕਟੀ ਤਜਰਬਾ ਹੈ, ਕੁਦਰਤ ਦੇ ਜੀਵਨ ਦਾ ਜਿਸ ਵਿਚੋਂ ਬਨਸਪਤੀ, ਪੰਛੀ ਤੇ ਪਾਣੀ (ਤਲ, ਸਰਪਰ, ਦਰਿਆ) ਦੁਆਲੇ ਆਪ ਨੇ ਬਹੁਤੇ ਅਲੰਕਾਰ ਉਸਾਰੇ ਹਨ। ਵਿਸ਼ਾਲ ਕੁਦਰਤ ਦਾ ਭ੍ਰਮਾਣ ਹੈ ਜਿਸ ਦੇ ਤਜਰਬੇ ਵਿਚੋਂ ਇਹ ਸ਼ਲੋਕ ਆਏ ਹਨ ਕਿ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ, ਇਨੀ ਨਿਕੀ ਜੰਘੀਐ ਥਲ ਡੂਗਰ ਭਵਿਓਮ, ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ, ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜ ਪਾਹਿ। ਇਸੇ ਤਰ੍ਹਾਂ ਪੰਖੀਆਂ, ਪੰਛੀਆਂ, ਜੰਗਲ ਜਿਨਾ ਵਾਸ, ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ਦਾ ਵਰਣਨ ਉਨ੍ਹਾਂ ਦੇ ਅਲੰਕਾਰਾਂ ਵਿਚ ਹੈ। ਕਾਗ ਕਰੰਗ ਢੰਢੋਲਦਾ ਹੈ। ਕੋਇਲ ਆਪਣੇ ਪ੍ਰੀਤਮ ਦੇ ਬਿਰਹੇ ਕਾਲੀ ਦਿਸਦੀ ਹੈ, ਕਤਕ ਕੂੰਜਾਂ ਨੇ ਰੌਣਕ ਲਾਈ ਹੋਈ ਹੈ, ਹੰਸਾਂ ਦੀ ਬਗਲੇ ਰੀਸ ਕਰ ਰਹੇ ਹਨ, ਹੰਸਾਂ ਦੇਖਿ ਤਰੰਦਿਆ ਬਗਾ ਆਇਆ ਚਾਉ। ਕੁਦਰਤ ਜੀਵਨ ਵਿਚੋਂ ਹੀ ਫ਼ਰੀਦ ਜੀ ਨੂੰ ਤਜਰਬਾ ਹੈ ਕੰਧੀ ਉਤੇ ਰੁਖੜੇ ਦਾ, ਦਰਿਆਵੈ ਢਾਹ (ਮਉਤੇ ਦਾ ਬੰਨਾ ਏਵੇਂ ਦਿਸੈ) ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ, ਲੰਮੀ ਲੰਮੀ ਨਦੀ ਵਹੈ, ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ, ਤਤੀ ਤੋਇ ਨ ਪਲਵੈ, ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ, ਕਲਰ ਕੇਰੀ ਛਪੜੀ ਆਇ ਉਲਥੇ ਹੰਝੁ, ਆਦਿ, ਆਦਿ ਦਾ।

ਫ਼ਰੀਦ ਬਿੰਬਾਵਲੀ ਵਿਚੋਂ ਕਿਧਰੇ ਝੌਲਾ ਨਹੀਂ ਪੈਂਦਾ ਕਿ ਉਨ੍ਹਾਂ ਨੂੰ ਸ਼ਾਹੀ ਦਰਬਾਰਾਂ, ਹਕੂਮਤ, ਵਣਜ-ਵਿਚਾਰਾਂ, ਸ਼ਹਿਰ-ਬਜ਼ਾਰਾਂ ਦਾ ਡੂੰਘਾ ਤਜਰਬਾ ਸੀ। ਇਹ ਦਰਵੇਸ਼ ਘਰ ਦੀ ਨਿੱਘ ਜਾਂ ਕੁਦਰਤ ਦੀ ਗੋਦੀ ਵਿਚ ਰਿਹਾ ਜਾਪਦਾ ਹੈ। ਭਗਤੀ ਉਨ੍ਹਾਂ ਕੀਤੀ ਪਰ ਉਪ-ਜੀਵਕਾਂ ਲਈ ਕੋਈ ਕਿਰਤ ਕੀਤੀ, ਇਸ ਦਾ ਪਤਾ ਬਿੰਬਾਵਲੀ ਵਿਚੋਂ ਨਹੀਂ ਲਗਦਾ।

## (3) ਸੂਫ਼ੀ ਫ਼ਰੀਦ ਜੀ

ਮੌਲਾਨਾ ਜਲਾਲੁਦੀਨ ਰੂਮੀ ਨੇ ਕਿਹਾ ਹੈ ਕਿ ਅਸਾਂ ਕੁਰਾਨ ਦਾ ਮਗ਼ਜ਼ (ਸਾਰ, ਤੱਤ) ਕਢ ਲਿਆ ਹੈ ਅਤੇ ਹੱਡੀਆਂ ਕੁੱਤਿਆਂ ਅਗੇ ਸੁੱਟ ਦਿੱਤੀਆਂ ਹਨ।

ਮਨ ਜ਼ਿ ਕੁਰਆਂ ਮਗ਼ਜ਼ ਰਾ ਬ੍ਰਦਾਸ਼ਤਮ।
ਉਸਤਖ਼ਾਂ ਪੇਸ਼ਿ ਸਗਾ ਅੰਦਾਖ਼ਤਮ।

ਇਹ ਕਬੀਰ ਬਾਣੀ ਦੀ ਗੱਲ ਹੈ ਕਿ ਸੰਤਨ ਮਾਖਨ ਖਾਇਆ ਛਾਛ ਪੀਐ ਸੰਸਾਰ।

ਪੁਰਾਤਨ ਸਾਰੇ ਧਰਮ ਗ੍ਰੰਥਾਂ ਵਾਂਗ, ਕੁਰਾਨ ਵਿਚ ਵੀ ਪੁਰਾਣੇ, ਪੈਗੰਬਰਾਂ ਦੀਆਂ ਕਥਾ-ਕਹਾਣੀਆਂ 1000 ਆਇਤਾਂ ਵਿਚ ਹਨ, ਸ਼ਰਾ-ਸ਼ਰੀਅਤ (ਪੂਜਾ, ਨਮਾਜ਼, ਕਿਆਮਤ, ਦੋਜ਼ਖ) ਸਬੰਧੀ 2066 ਆਇਤਾਂ ਹਨ, ਸਮਾਜਕ ਵਤੀਰਾ ਜਹਾਦਾ, ਕੁਰਬਾਨੀ, ਲੁੱਟ ਦੇ ਮਾਲ ਦੀ ਵੰਡ, ਔਰਤਾਂ ਨਾਲ ਸਲੂਕ, ਮੋਮਨ ਤੇ ਕਾਫਰਾਂ ਨਾਲ ਸਲੂਕ, ਰੱਬ ਦੀਆਂ ਕਸਮਾਂ ਆਦਿ ਬਾਰੇ 3400 ਆਇਤਾਂ ਹਨ। ਬਾਕੀ ਕਈ ਸਿਫਤ ਸਲਾਹ ਬਾਰੇ ਆਇਤਾਂ ਹਨ, ਪੈਗੰਬਰ ਨਬੀ ਬਾਰੇ ਆਇਤਾਂ ਹਨ।

ਫਰੀਦ ਜੀ ਨੇ ਵੀ ਕੁਰਾਨ ਦਾ ਸਾਰ ਦਿਤਾ ਹੈ, ਰੱਬੀ ਸਿਫਤ-ਸਲਾਹ ਅਤੇ ਦਰਵੇਸ਼ੀ ਸਦਾਚਾਰ, ਗੁਰੂ ਗ੍ਰੰਥ ਸਾਹਿਬ ਵਿਚ ਇਸੇ ਲਈ ਉਹ ਪਰਵਾਨ ਹੋਏ ਹਨ। ਗੁਰੂ ਗ੍ਰੰਥ[1] ਵਿਚ ਕਥਾ-ਕਹਾਣੀਆਂ ਲਈ ਥਾਂ ਨਹੀਂ ਹੈ। ਸ਼ਰਈ ਤੇ ਸਮਾਜਕ ਰਸਮਾਂ-ਰੀਤਾਂ ਲਈ ਗੁੰਜਾਇਸ਼ ਨਹੀਂ ਹੈ। ਪੈਗੰਬਰ, ਨਬੀ, ਰਸੂਲ ਦੇ ਦਰਜੇ ਬਾਰੇ ਵੀ ਚਰਚਾ ਇਥੇ ਨਹੀਂ ਸੀ ਆ ਸਕਦੀ ਪਰ ਫਰੀਦ ਜੀ ਨੇ ਇਹ ਸਭ ਕੁਝ ਆਪਣੀ ਰਚਨਾ ਵਿਚ ਲਿਆਂਦਾ ਹੀ ਨਹੀਂ ਹੈ।

ਕੁਰਾਨ ਦੀ ਬੁਨਿਆਦੀ ਸਿਖਿਆ ਸੂਰਾਂ ਅਲਫਾਤਹਾ ਵਿਚ ਆ ਗਈ ਦਿਸਦੀ ਹੈ। ਸੂਰਾ ਅਲਫਾਤਹ ਇਸਲਾਮ ਦਾ ਮੂਲ ਮੰਤਰ ਹੋ ਸਕਦਾ ਹੈ। ਉਸਦਾ ਅਨੁਵਾਦ ਇਹ ਹੈ :-

1. Praise to Allah, Lord of the worlds.
2. The Beneficent, the Merciful.
3. Owner of the Day of judgement.
4. Thee (alone) we worship, Thee (alone) we ask for help.
5. Show us the straight path.
6. The path of those whom Thou hast favoured.
7. Not (the path) of those who earn Thine anger, nor of those who go astray.

(1. ਅੱਲਾਹ ਹੀ ਸਿਫਤ-ਸਾਲਾਹ ਦੇ ਯੋਗ ਹੈ, ਜੋ ਸਾਰੀ ਕਾਇਨਾਤ ਦਾ ਮਾਲਕ ਹੈ, 2. ਜੋ ਦਿਆਲੂ ਤੇ ਕ੍ਰਿਪਾਲੂ ਹੈ, 3. ਜੋ ਕਿਆਮਤ ਦੇ ਦਿਨ ਦਾ ਨਿਆਂਕਾਰ ਹੈ, 4. ਕੇਵਲ ਤੇਰੀ ਹੀ ਅਸੀਂ ਉਪਾਸਨਾ ਕਰਦੇ ਹਾਂ, ਤੇਰੇ ਤੋਂ ਹੀ ਅਸੀਂ ਸਹਾਇਤਾ ਮੰਗਦੇ ਹਾਂ, 5. ਸਾਨੂੰ ਰਾਹੇ ਰਾਸਤ ਦਰਸਾਓ, 6. ਉਨ੍ਹਾਂ ਦਾ ਰਸਤਾ ਜਿਨ੍ਹਾਂ ਤੇ ਤੇਰੀ ਬਖਸ਼ਿਸ਼ ਹੋਈ, 7. ਉਨ੍ਹਾਂ ਦਾ ਰਸਤਾ ਨਾ ਦਿਖਾਉ ਜਿਨ੍ਹਾਂ ਤੇ ਤੇਰੀ ਕ੍ਰੋਪੀ ਹੈ ਜੋ ਤੈਥੋਂ ਭਟਕੇ ਹੋਏ ਹਨ।)

ਇਸ ਸੂਰੇ ਵਿਚ ਬੰਦਗੀ, ਰੱਬੀ ਰਹਿਮ, ਕਿਆਮਤ, ਰੱਬੀ ਨਿਆਂ, ਉਪਾਸਨਾ, ਸਚ-ਮਾਰਗ ਦੀ ਚਰਚਾ ਹੈ – ਇਹ ਫਰੀਦ ਜੀ ਦੇ ਮਸਲੇ ਹਨ। ਬਿਰਹਾ ਕੁਰਾਨ ਦਾ ਐਸਾ ਵਿਸ਼ਾ ਨਹੀਂ ਹੈ ਜਿਸਤੇ ਬਲ ਦਿਤਾ ਗਿਆ ਹੈ, ਪਰ ਸੂਫੀ ਲਈ ਬਿਰਹਾ ਹੀ ਸੁਲਤਾਨ ਹੈ। ਕੁਰਾਨ ਅਲੰਕਾਰਕ ਸ਼ੈਲੀ ਵਿਚ ਨਹੀਂ ਹੈ, ਫ਼ਰੀਦ ਰਚਨਾ

---

1. ਦੇਖੋ ਗੁਰੂ ਗ੍ਰੰਥ, (ਵਾਰ ਸਾਰੰਗ) 16.1, ਪੰਨਾ ੧੨੪੩
ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ।
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ।
ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ।
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚ ਆਈ।
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ।
ਹੁਕਮੁ ਸਾਜਿ ਹੁਕਮੈ ਵਿਚ ਰਖੈ ਹੁਕਮੈ ਅੰਦਰਿ ਵੇਖੈ।
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ।੧।

ਬਿੰਬਸ਼ਾਲਾ, ਚਿਤਰਸ਼ਾਲਾ ਹੈ। ਇਹ ਵੀ ਸੂਫੀ ਦੀ ਮੌਜ ਹੈ। ਕੁਰਾਨ ਵਿਚ ਮੋਮਨ-ਕਾਫਰ ਦੀ ਚਰਚਾ ਹੈ ਪਰ ਸੂਫੀ ਵਿਚ ਸਭਨਾ ਮਨ ਮਾਣਕ ਮੰਨਿਆ ਗਿਆ ਹੈ। ਕੁਰਾਨ ਵੀ ਕਾਫਰਾਂ ਪ੍ਰਤੀ ਕਠੋਰਤਾ ਦਾ ਉਪਦੇਸ਼ ਨਹੀਂ ਦਿੰਦਾ। ਕੁਰਾਨ ਵਿਚ ਜਹਾਦ ਹੈ ਸੂਫੀ 'ਜੋ ਤੈ ਮਾਰਨਿ ਮੁਕੀਆਂ ਤਿਨਾਂ ਨ ਮਾਰੇ ਘੁੰਮ, ਆਪਨੜੇ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ'[1] ਦੀ ਸਿਖਿਆ ਦਿੰਦਾ ਹੈ। ਕੁਰਾਨ ਦਾ ਸਾਰ ਗ੍ਰਹਿਣ ਕਰਕੇ ਅਤੇ ਭਾਰਤੀ ਚਿੰਤਨ ਦੇ ਬੁਨਿਆਦੀ ਅੰਸ਼ ਆਪਣੀ ਰਚਨਾ ਵਿਚ ਸਮੋ ਕੇ ਫ਼ਰੀਦ ਜੀ ਨੇ ਰਚਨਾ ਕੀਤੀ ਹੈ।

ਗੁਰਮਤਿ ਨੇ ਸਮੁਚੇ ਤੌਰ ਤੇ ਸੂਫੀ ਫ਼ਰੀਦ ਨੂੰ ਪਰਵਾਨ ਕੀਤਾ ਹੈ। ਪਰ ਗੁਰੂ ਸਾਹਿਬਾਨ ਨੇ ਸੂਹੀ ਰਾਗ ਵਿਚ ਵੀ (ਜਪੁ ਤਪੁ ਕਾ ਬੰਧ ਬੇੜਲਾ) ਅਤੇ ਵਿਸ਼ੇਸ਼ ਕਰਕੇ ਸਲੋਕਾਂ ਵਿਚ ਫ਼ਰੀਦ ਜੀ ਦੇ ਕਈ ਥਾਈ ਉਲਾਰਪਨ ਨੂੰ ਸਹਜ ਪ੍ਰਦਾਨ ਕੀਤਾ ਹੈ। ਪਟੋਲਾ[2] ਪਾੜਨ ਦੀ ਲੋੜ ਨਹੀਂ ਹੈ, ਕੰਬਲੀ ਓਡਣਾ ਜ਼ਰੂਰੀ ਨਹੀਂ ਹੈ, ਰਤ[3] ਵਾਲੇ ਤਨ ਨੂੰ ਨਿੰਦਣਾ ਠੀਕ ਨਹੀਂ, ਸੰਸਾਰ ਨਿਰਾ ਵਿਸ ਗੰਦਲਾ ਨਹੀਂ ਹੈ ਭੂਮ ਰੰਗਾਵਲੀ[4] ਵੀ ਹੈ, ਸੰਸਾਰ ਵਿਚ ਨਿਰਲੇਪ ਰਹਿਣ ਦੀ ਲੋੜ ਹੈ, ਭਗਤੀ[5] ਲਈ ਸਮਾਂ ਅਨੁਕੂਲ ਹੈ, ਬੁਢੇਪਾ ਵੀ ਯੋਗ ਸਮਾਂ ਹੈ। ਗੁਰਮਤਿ ਨੇ ਫ਼ਰੀਦ ਦੁਆਰਾ ਪ੍ਰਗਟ ਕੀਤੇ ਰੂਹ[6], ਕਿਆਮਤ ਆਦਿ ਬਾਰੇ ਇਸਲਾਮੀ ਸਿਧਾਂਤਾਂ ਨੂੰ ਰਚਿਆ ਨਹੀਂ ਹੈ, ਨਾ ਹੀ ਨਿਮਾਜ[7], ਊਜ ਨਾਲ ਬੇਆਰਾਮੀ ਪ੍ਰਗਟ ਕੀਤੀ ਹੈ।

ਸਾਰਿਆਂ ਸੂਫੀਆਂ ਨੂੰ ਗੁਰਮਤਿ ਨੇ ਪਰਵਾਨ ਨਹੀਂ ਕੀਤਾ ਮਗਰਲੇ ਸੂਫੀਆਂ ਵਿਚ ਸਹਜ ਨਹੀਂ ਰਿਹਾ, ਫ਼ਰੀਦ ਬਹੁਤ ਹਦ ਤੀਕ ਸਹਜ ਦਾ ਧਾਰਨੀ ਹੈ। ਮਗਰਲੇ ਸੂਫੀ ਵਿਚਾਰਾਂ ਅਤੇ ਸ਼ੈਲੀ ਵਿਚ ਸਹਜ ਨੂੰ ਨਹੀਂ ਕਾਇਮ ਰਖ ਸਕੇ, ਇਸ਼ਕ ਗਰਮ ਹੋ ਗਿਆ ਹੈ, ਸ਼ੈਲੀ ਮੂੰਹ ਜ਼ੋਰ ਹੈ।

ਗੁਰੂ ਸਾਹਿਬਾਨ ਨੇ ਫ਼ਰੀਦ ਜੀ ਦੀ ਬਿੰਬਾਵਲੀ ਨੂੰ ਕਾਇਮ ਰਖਿਆ ਹੈ, ਫ਼ਰੀਦ ਜੀ ਨੇ ਦੇਹੀ ਤੇ ਆਤਮਾ ਨੂੰ ਧਨੁ, ਵਹੁਟੀ, ਘੜੀ, ਰੁਖੜਾ, ਬਗਲਾ, ਭਾਂਡਾ, ਕੰਧੀ, ਬੇੜਾ, ਪਰਾਹੁਣੀ, ਪੰਖੀ, ਮੌਤ ਨੂੰ ਵਰਨਾ, ਸਾਹ, ਭੰਨਣਾ, ਸਡ, ਢਾਹ, ਸੰਸਾਰਕ ਪਦਾਰਥਾਂ ਨੂੰ ਵਿਸ਼, ਕ੍ਰੋਧਾਂ, ਬਾਗ, ਤਲ, ਸੁਰ ਗੁਰੂ ਸਾਹਿਬਾਨ ਨੇ ਇਹ ਸਾਰੇ ਬਿੰਬ ਵਰਤੇ ਹਨ ਅਤੇ ਉਨ੍ਹਾਂ ਹੀ ਪ੍ਰਸੰਗਾਂ ਤੇ ਅਰਥਾਂ ਵਿਚ ਵਰਤੇ ਹਨ ਜਿਨ੍ਹਾਂ ਵਿਚ ਫ਼ਰੀਦ ਜੀ ਨੇ ਵਰਤੇ ਹਨ।

## (4) ਇਸਲਾਮ ਤੇ ਗੁਰੂ ਨਾਨਕ

ਇਸਲਾਮ ਆਦਰਸ਼ਾਂ ਦੀ ਜੋ ਵਿਆਖਿਆ ਗੁਰੂ ਨਾਨਕ ਸਾਹਿਬ ਨੇ ਮੁਸਲਮਾਨਾਂ ਲਈ ਕੀਤੀ ਹੈ, ਉਹ ਫ਼ਰੀਦ ਜੀ ਦੀ ਵਿਆਖਿਆ ਤੋਂ ਕੁਝ ਭਿੰਨ ਹੈ। ਫ਼ਰੀਦ ਜੀ ਨੇ ਆਪਣੇ ਸਹਿ-ਧਰਮੀਆਂ ਦੇ ਰਾਜਸੀ ਕਿਰਦਾਰ ਨੂੰ ਬਹੁਤਾ ਦ੍ਰਿਸ਼ਟੀ ਵਿਚ ਨਹੀਂ ਰਖਿਆ। ਉਹ ਹਾਕਮ ਵੀ ਸਨ, ਨਿਆਂਕਾਰ ਵੀ ਸਨ, ਧਰਮ ਤੇ ਸਦਾਚਾਰ ਦੇ ਰਾਖੇ ਸਨ। ਉਹ ਸਹਿਨਸ਼ਾਹ ਸਨ। ਕਾਜ਼ੀ ਸਨ, ਮੁਫਤੀ ਤੇ ਕੋਤਵਾਲ ਸਨ। ਮੁਸਲਮਾਨ ਵੀ ਦੋ ਪ੍ਰਕਾਰ ਦੇ ਸਨ, ਬਾਹਰੋਂ ਆਹੈ ਤੇ ਜੇਤੂ ਹੋਏ ਮੁਸਲਮਾਨ ਅਤੇ ਸਥਾਨਕ ਭਾਰਤੀ ਜੋ ਮਤਿ-ਪਰੀਵਰਤਨ ਕਰਕੇ ਮੁਸਲਮਾਨ ਬਣੇ। ਇਸ ਨੁਕਤੇ ਵਿਚ ਕੋਈ ਭੇਦ ਹੈ ਜਾਂ ਨਹੀਂ ਪਰ ਧਿਆਨ ਯੋਗ ਅਵਸ਼ ਹੈ ਕਿ ਕੇਵਲ ਗੁਰੂ ਨਾਨਕ ਸਾਹਿਬ ਨੇ ਹੀ ਇਸਲਾਮੀ ਆਦਰਸ਼ਾਂ ਆਦਿ ਦੀ ਵਿਆਖਿਆ ਕੀਤੀ ਹੈ ਜਾਂ ਇਸਲਾਮ ਲਈ ਆਦਰਸ਼ ਸੁਝਾਏ ਹਨ, ਬਾਕੀ

---

1. ਗੁਰੂ ਗ੍ਰੰਥ ਸਾਹਿਬ, ਸਲੋਕ, 7
2. ਗੁਰੂ ਗ੍ਰੰਥ ਸਾਹਿਬ, ਸਲੋਕ, ਫ਼ਰੀਦ, ਮ: ੩, 104
3. ਗੁਰੂ ਗ੍ਰੰਥ ਸਾਹਿਬ, ਸਲੋਕ, ਫ਼ਰੀਦ, ਮ: ੩, 52
4. ਗੁਰੂ ਗ੍ਰੰਥ ਸਾਹਿਬ, ਸਲੋਕ, ਫ਼ਰੀਦ, ਮ: ੩, 82
5. ਗੁਰੂ ਗ੍ਰੰਥ ਸਾਹਿਬ, ਸਲੋਕ, ਫ਼ਰੀਦ, ਮ: ੩, 13
6. ਉਹੋ, ਸਲੋਕ 67, 7. ਉਹੋ, ਸਲੋਕ 71

ਨੋਟ : ਗੁਰੂ ਗ੍ਰੰਥ ਸਾਹਿਬ ਵਿਚ ਸਲੋਕ ਫਰੀਦ ਪੰਨਾ ੧੩੭੭ ਤੋਂ ੧੩੮੪ ਤੀਕ ਹਨ।

ਗੁਰੂ ਸਾਹਿਬਾਨ ਨੇ ਇਸ ਵਿਸ਼ੇ ਬਾਰੇ ਕੋਈ ਗੱਲ ਨਹੀਂ ਕਹੀ। ਗੁਰੂ ਨਾਨਕ ਸਾਹਿਬ ਨੇ ਮੁਸਲਮਾਨਾਂ ਲਈ ਆਦਰਸ਼ਾਂ ਤੇ ਕੀਮਤਾਂ ਦੀ ਸਥਾਪਨਾ ਕਰਦਿਆਂ ਉਨ੍ਹਾਂ ਦੇ ਰਾਜਸੀ ਕਿਰਦਾਰ ਨੂੰ ਦ੍ਰਿਸ਼ਟੀ ਵਿਚ ਰਖਿਆ ਹੈ ਅਤੇ ਕਾਜ਼ੀ, ਕੋਤਵਾਲ ਆਦਿ ਨੂੰ ਧਿਆਨ ਵਿਚ ਰਖਿਆ ਹੈ। ਗੁਰੂ ਨਾਨਕ ਸਾਹਿਬ ਨੇ ਮੁਸਲਮਾਨੀ ਕਿਰਦਾਰ ਦੀ ਜੋ ਆਲੋਚਨਾ ਵਾਰ ਆਸਾ, ਮਾਝ, ਸਾਰੰਗ ਵਿਚ ਕੀਤੀ ਹੈ, ਉਸ ਸਾਰੇ ਦਾ ਇਥੇ ਵਿਸਥਾਰ ਨਹੀਂ ਦਿਤਾ ਜਾ ਸਕਦਾ। ਜੋ ਆਦਰਸ਼ ਤੇ ਕੀਮਤਾਂ ਉਨ੍ਹਾਂ ਸੱਚੇ ਮੁਸਲਮਾਨ ਲਈ ਦ੍ਰਿੜਾਈਆਂ ਹਨ, ਉਹ ਨਿਮਨ ਦਰਜ ਸ਼ਲੋਕਾਂ ਵਿਚ ਅੰਕਤ ਹਨ ਅਤੇ ਫ਼ਰੀਦ ਜੀ ਦੀਆਂ ਕੀਮਤਾਂ ਤੇ ਆਦਰਸ਼ ਤੋਂ ਭਿੰਨ ਹਨ।

ਸਲੋਕ ਮਹਲਾ ੧

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ।
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ।
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ।
ਤਸਬੀ ਸਾ ਤਿਸ ਭਾਵਸੀ ਨਾਨਕ ਰਖੈ ਲਾਜ॥

(ਗੁ.ਗ੍ਰੰ. ਪੰਨਾ ੧੪੦-੪੧)

ਮ: ੧

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।
ਗੁਰੁ ਪੀਰੁ ਹਾਮਾ ਤਾ ਭਰੇ ਜਾਂ ਮੁਰਦਾਰੁ ਨ ਖਾਇ।
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ।
ਮਾਰਣ ਪਾਹਿ ਹਰਾਮ ਮਹਿ ਹੋਇ-ਹਲਾਲੁ ਨ ਜਾਇ।
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ।2।
ਪੰਜ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ।
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ।
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ।
ਕਰਣੀ ਕਲਮਾ ਆਖਿਕੈ ਤਾਂ ਮੁਸਲਮਾਣਿ ਸਦਾਇ।
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ।3।

(ਗੁ. ਗ੍ਰੰ. ਪੰਨਾ ੧੪੧)

ਸੱਚ, ਹਲਾਲ, ਖੈਰ, ਨੀਅਤਿ ਰਾਸਿ, ਸਿਫਤਿ ਸਲਾਇ, ਕਰਣੀ ਦੇ ਆਦਰਸ਼ ਤੇ ਕੀਮਤਾਂ ਦਸੀਆਂ ਹਨ। ਸੱਚ ਤੋਂ ਭਾਵ ਪੂਰਨ ਨਿਆਂ ਵੀ ਹੈ, ਹਲਾਲ ਹੱਕ ਹਲਾਲ ਦੀ ਰੋਜ਼ੀ ਲਈ ਹੈ, ਖੈਰ ਸਰਬਤ ਦੇ ਭਲੇ ਲਈ ਹੈ, ਨੀਅਤਿ ਰਾਤ ਸੁਭ-ਇਛਾ ਲਈ ਹੈ, ਸਿਫਤਿ ਸਨਾਇ ਬੰਦਗੀ ਦਾ ਸੂਚਕ ਹੈ ਤੇ ਕਰਣੀ ਹੈ ਆਦਰਸ਼ਾਂ ਤੇ ਕੀਮਤਾਂ ਦੀ ਕਮਾਈ। ਇਹ ਕੁਰਾਨ ਵਾਲਾ ਇਸਲਾਮ ਹੈ।

# ਫ਼ਰੀਦ-ਬਾਣੀ ਦਾ ਇਤਿਹਾਸਕ ਪੜਾ

- ਪ੍ਰੋ. ਰਾਮ ਸਿੰਘ

ਡਾਕਟਰ ਮੋਹਨ ਸਿੰਘ ਦੀਵਾਨਾ ਨੇ ਲਿਖਿਆ ਹੈ :--

"ਮੇਰੀ ਸੰਮਤੀ ਇਹ ਹੈ ਕਿ ਫ਼ਰੀਦ ਜੀ ਦਰਵੇਸ਼ ਤਾਂ ਸਨ, ਪਰ ਪੂਰਿਆਂ ਅਰਥਾਂ ਵਿਚ ਸੂਫ਼ੀ ਨਹੀਂ ਸਨ। ਜੇ ਸੂਫ਼ੀ ਉਹਨਾਂ ਨੂੰ ਕਹੀਏ ਵੀ ਤਾਂ ਪਹਿਲੇ ਇਤਿਹਾਸਕ ਪੜਾ ਦੇ ਸੂਫ਼ੀ ਹਨ, ਜਿਸ ਪੜਾ ਤੇ ਪੁੱਜਣ ਲਈ ਤਪ, ਨਫ਼ਸ-ਕੁਸ਼ੀ ਅਤੇ ਸ਼ਰੀਅਤ ਦੀ ਵਧੇਰੇ ਲੋੜ ਮੰਨੀ ਜਾਂਦੀ ਸੀ। ਇਹਨਾਂ ਦੇ ਕਲਾਮ ਨੂੰ ਸ਼ਾਹ ਹੁਸੈਨ, ਬਾਜੀਦ ਆਦਿ ਦੇ ਕਲਾਮ ਨਾਲ ਮਿਲਾਇਆਂ ਪਤਾ ਚਲਦਾ ਹੈ ਕਿ ਇਹਨਾਂ ਨੇ ਹਿੰਦੁਆਣੀ ਪ੍ਰੇਮ ਭਗਤੀ, ਜੋਗ, ਵੇਦਾਂਤ ਆਦਿ ਦਾ ਵਰਨਣ ਕਰਨਾ ਉਚਿਤ ਨਹੀਂ ਸਮਝਿਆ। ਮਸਤੀ ਇਹਨਾਂ ਤੋਂ ਅਜੇ ਦੂਰ ਸੀ, ਸ਼ਰੀਅਤ ਨਾਲ ਝੇੜਾ ਕਰਨ ਦੀ ਇਹਨਾਂ ਦੀ ਸ਼ਕਤੀ ਨਹੀਂ, ਰੱਬ ਕੋਲੋਂ ਡਰ ਅਜੇ ਜ਼ਿਆਦਾ ਹੈ, ਦੁਨੀਆਂ ਨੂੰ ਅਜੇ ਲੀਲ੍ਹਾਂ ਤੇ ਹੱਸਣ ਖੇਡਣ ਦੀ ਬਾਜੀਗਾਹ ਇਹ ਨਹੀਂ ਸਮਝਦੇ"।[1]

ਡਾਕਟਰ ਸਾਹਿਬ ਦੇ ਇਨ੍ਹਾਂ ਵਿਚਾਰਾਂ ਦੀ ਗੂੰਜ ਫ਼ਰੀਦ-ਬਾਣੀ ਦੇ ਹੋਰ ਕਈ ਆਲੋਚਕਾਂ ਦੀਆਂ ਲਿਖਤਾਂ ਵਿਚ ਮਿਲਦੀ ਹੈ, ਇਸ ਲਈ ਇਨ੍ਹਾਂ ਦੀ ਵਿਸਤਾਰ ਪੂਰਬਕ ਚਰਚਾ ਜ਼ਰੂਰੀ ਹੈ।

ਡਾਕਟਰ ਸਾਹਿਬ ਨੂੰ ਫ਼ਰੀਦ ਜੀ ਨੂੰ ਸੂਫ਼ੀ ਮੰਨਣ ਵਿਚ ਕਾਫ਼ੀ ਝਿਜਕ ਹੈ। ਜੇ ਉਹ ਬਾਬਾ ਜੀ ਨੂੰ ਸੂਫ਼ੀ ਕਹਿਣਾ ਸਵੀਕਾਰ ਕਰਦੇ ਵੀ ਹਨ ਤਾਂ ਪਹਿਲੇ ਇਤਿਹਾਸਕ ਪੜਾ ਦੀ ਸੀਮਾ ਵਿਚ ਬੰਨ੍ਹਦੇ ਹਨ, ਉਨ੍ਹਾਂ ਨੂੰ ਪੂਰਿਆਂ ਅਰਥਾਂ ਵਿਚ ਸੂਫ਼ੀ ਕਹਿਣਾ ਪ੍ਰਵਾਨ ਨਹੀਂ ਕਰਦੇ।

ਪੂਰਿਆਂ ਅਰਥਾਂ ਵਿਚ ਸੂਫ਼ੀ ਕਿਹੋ ਜਿਹਾ ਹੁੰਦਾ ਹੈ? ਜਾਪਦਾ ਹੈ ਕਿ ਡਾਕਟਰ ਸਾਹਿਬ ਦੀ ਪੂਰਨ ਸੂਫ਼ੀ ਦੀ ਪਰਿਭਾਸ਼ਾ ਅਨੁਸਾਰ ਉਸ ਵਿਚ ਮਸਤੀ ਦਾ ਹੋਣਾ ਇਕ ਪ੍ਰਮੁੱਖ ਲੱਛਣ ਹੈ। ਮਸਤੀ ਤੋਂ ਉਨ੍ਹਾਂ ਦੀ ਕੀ ਮੁਰਾਦ ਹੈ? ਕੀ ਸ਼ਰੀਅਤ ਨਾਲ ਝੇੜਾ ਕਰਨ ਦੀ ਸ਼ਕਤੀ ਮਸਤੀ ਦੀ ਜਾਂ ਉੱਤਮ ਸੂਫ਼ੀ ਦੀ ਨਿਰਣਾਜਨਕ ਨਿਸ਼ਾਨੀ ਹੈ? ਡਾਕਟਰ ਸਾਹਿਬ ਦਾ ਉੱਤਰ 'ਹਾਂ' ਵਿਚ ਲਗਦਾ ਹੈ, ਚਾਹੇ ਉਨ੍ਹਾਂ ਨੇ ਇਹ ਪੂਰਾ ਸਪਸ਼ਟ ਨਹੀਂ ਕੀਤਾ। ਜੇ 'ਮਸਤੀ' ਤੋਂ ਉਨ੍ਹਾਂ ਦੀ ਮੁਰਾਦ 'ਵਜਦ' ਤੋਂ ਹੈ ਤਾਂ ਵਜਦ ਦੇ ਲੱਛਣ ਵਿਚਾਰਨ ਨਾਲ ਫ਼ਰੀਦ ਜੀ ਦੇ ਸੂਫ਼ੀ ਹੋਣ ਜਾਂ ਨਾ ਹੋਣ ਦਾ ਨਿਰਣਾ ਕਰਨਾ ਆਸਾਨ ਹੋ ਜਾਂਦਾ ਹੈ। ਅਸੀਂ ਅਗੇ ਜਾ ਕੇ ਵਜਦ ਦੇ ਅਰਥ ਵਿਚਾਰਾਂਗੇ।

ਕਈ ਆਲੋਚਕ ਤਾਂ ਫ਼ਰੀਦ ਜੀ ਬਾਰੇ ਨਿਰਣਾ ਦੇਣ ਲਗਿਆਂ ਬਹੁਤ ਕਾਹਲੀ ਕਰਦੇ ਹਨ। ਉਹ ਡਾਕਟਰ ਸਾਹਿਬ ਦੀ ਤਰ੍ਹਾਂ ਸੂਫ਼ੀਮਤ ਦੇ ਇਤਿਹਾਸ ਦੇ ਪੜਾਵਾਂ ਨੂੰ ਦ੍ਰਿਸ਼ਟੀਗੋਚਰ ਕਰਨ ਦੀ ਖੇਚਲ ਨਹੀਂ ਕਰਦੇ। ਸੂਫ਼ੀ ਦੇ ਲੱਛਣਾਂ ਨੂੰ ਉਹ ਇਕੋ ਕਸੌਟੀ ਉਤੇ ਪਰਖਦੇ ਹਨ -- ਉਹ ਸ਼ਰੀਅਤ ਤੋਂ ਵਿਦ੍ਰੋਹ ਕਰਦਾ ਹੈ ਕਿ ਨਹੀਂ? ਜਿਹੜਾ ਮੁਸਲਮਾਨ ਸ਼ਰਾਅ ਤੋਂ ਬਾਗੀ ਹੈ। ਉਸ ਦੇ ਹੀ ਸੂਫ਼ੀ ਹੋਣ ਦੀ ਸੰਭਾਵਨਾ ਹੈ, ਜਿਹੜਾ ਸ਼ਰਾਅ ਦਾ ਪਾਲਣ ਕਰਦਾ ਹੈ ਉਹ ਸੂਫ਼ੀ ਨਹੀਂ। ਡਾਕਟਰ ਸਾਹਿਬ ਨੇ ਭਾਵੇਂ ਆਪਣੇ ਸ਼ਬਦ ਬੜੇ ਧਿਆਨ ਨਾਲ ਵਰਤੇ ਹਨ ਤੇ ਫ਼ਰੀਦ ਜੀ ਨੂੰ ਪੂਰੇ ਅਰਥਾਂ ਵਿਚ ਸੂਫ਼ੀ ਨਹੀਂ, ਤਾਂ ਪਹਿਲੇ ਇਤਿਹਾਸਕ ਪੜਾ ਦੇ ਸੂਫ਼ੀ ਮੰਨਿਆ ਹੈ, ਪਰ ਬਾਹਲੇ ਆਲੋਚਕ ਡਾਕਟਰ ਸਾਹਿਬ ਤੋਂ ਇਹ ਇਸ਼ਾਰਾ ਲੈ ਕੇ ਫ਼ਰੀਦ ਜੀ ਵਿਚ ਸ਼ਰੀਅਤ ਨਾਲ ਝੇੜਾ ਕਰਨ ਦੀ ਸ਼ਕਤੀ ਨਹੀਂ, ਬਾਬਾ ਜੀ ਨੂੰ ਸਿੱਧਾ ਸ਼ਰੱਈ ਕਹਿ ਦੇਂਦੇ ਹਨ ਤੇ ਸੂਫ਼ੀ ਕਹਾਉਣ ਦੇ ਅਧਿਕਾਰੀ ਨਹੀਂ ਸਮਝਦੇ।

---

1. ਹਵਾਲਾ 'ਫ਼ਰੀਦ ਦਰਸ਼ਨ' ਕ੍ਰਿਤ ਦੀਵਾਨ ਸਿੰਘ 1967, ਪੰਨਾ 6, 7 ਭੂਮਿਕਾ

ਸੂਫ਼ੀ ਸ਼ਰੱਈ ਦਾ ਫ਼ਰਕ ਇਕ ਹੋਰ ਆਧਾਰ ਉੱਤੇ ਕਰਨ ਦਾ ਰਿਵਾਜ ਭੀ ਆਮ ਹੈ - ਸੂਫ਼ੀ ਦਾ ਅੱਲਾਹ ਨਾਲ ਰਿਸ਼ਤਾ ਪ੍ਰੇਮ ਦਾ ਹੁੰਦਾ ਹੈ ਤੇ ਸ਼ਰੱਈ ਦਾ ਡਰ ਦਾ। ਡਾਕਟਰ ਸਾਹਿਬ ਨੇ ਫ਼ਰੀਦ ਜੀ ਵਿਚ ਪ੍ਰੇਮ ਭਾਵਾਂ ਨਾਲੋਂ ਡਰ ਦੇ ਮਨੋਭਾਵਾਂ ਦੀ ਬਹੁਲਤਾ ਸਹੀ ਕੀਤੀ ਹੈ। ਉਹ ਕਹਿੰਦੇ ਹਨ ਕਿ ਫ਼ਰੀਦ ਜੀ ਨੇ ਹਿੰਦੂ-ਮਤ ਦੀ ਪ੍ਰੇਮ-ਭਗਤੀ ਦਾ ਵਰਣਨ ਨਹੀਂ ਕੀਤਾ। ਭਗਤੀ ਦੇ ਵਰਣਨ ਤੋਂ ਉਨ੍ਹਾਂ ਦਾ ਕੀ ਮਤਲਬ ਹੈ? ਕੀ ਫ਼ਰੀਦ ਜੀ ਨ ਭਗਤੀ ਦਾ ਸ਼ਬਦ ਨਹੀਂ ਵਰਤਿਆ ਜਾਂ ਭਗਤੀ ਦਾ ਸੰਕਲਪ ਨਹੀਂ ਪੇਸ਼ ਕੀਤਾ? ਹੇਠਾਂ ਅਸੀਂ ਫ਼ਰੀਦ ਜੀ ਦੀਆਂ ਕੁਝ ਸਤਰਾਂ ਦੇਂਦੇ ਹਾਂ ਜਿਨ੍ਹਾਂ ਵਿਚ 'ਭਗਤ' ਸ਼ਬਦ ਤੇ ਭਗਤੀ ਦੇ ਸੰਕਲਪ ਦੇ ਮੁਖ ਲੱਛਣ, ਦੋਵੇਂ ਆਏ ਹਨ :-

(ੳ) ਮਤਿ ਹੋਦੀ ਹੋਇ ਇਆਣਾ।
ਤਾਣ ਹੋਂਦੇ ਹੋਇ ਨਿਤਾਣਾ।
ਅਣਹੋਂਦੇ ਆਪੁ ਵੰਡਾਏ।
ਕੋ ਐਸਾ ਭਗਤੁ ਸਦਾਏ। (128)

(ਅ) ਕਾਲੀ ਕੋਇਲ ਤੂ ਕਿਤ ਗੁਨ ਕਾਲੀ।
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ।
ਪਿਰਹਿ ਬਿਹੂਨ ਕਤਹਿ ਸੁਖ ਪਾਏ।
ਜਾਂ ਹੋਇ ਕ੍ਰਿਪਾਲੁ ਤਾਂ ਪ੍ਰਭੂ ਮਿਲਾਏ। (ਸੂਹੀ ਪੰਨਾ ੭੯੪)

(ੲ) ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ। (ਆਸਾ ਪੰਨਾ ੪੮੮)

ਇਨ੍ਹਾਂ ਸਤਰਾਂ ਦੀ ਭਾਸ਼ਾ ਤੇ ਸ਼ਬਦਾਵਲੀ (ਵਿਸ਼ੇਸ਼ ਤੌਰ ਉਤੇ ਭਗਤੁ, ਪ੍ਰਭੂ ਨਾਮ, ਆਦਿਕ), ਇਨ੍ਹਾਂ ਦੀ ਧਨ ਪਿਰ ਦੀ ਬਿੰਬਾਵਲੀ, ਇਨ੍ਹਾਂ ਵਿਚ ਵਰਣਿਤ ਨਾਮ, ਦੈਵੀ ਮਿਹਰ, ਨਿਮਰਤਾ, ਪਰਉਪਕਾਰ ਆਦਿਕ ਦੇ ਸਿਧਾਂਤ ਤੇ ਇਨ੍ਹਾਂ ਦੀ ਸਮੁਚੀ ਭਾਵਨਾ ਇੰਨੇ ਭਾਰਤੀ ਹਨ ਤੇ ਭਗਤੀ ਮਤ ਦੇ ਬੁਨਿਆਦੀ ਸੰਕਲਪਾਂ ਦੀ ਅਜਿਹੀ ਵਧੀਆ ਪ੍ਰਤੀਨਿਧਤਾ ਕਰਦੇ ਹਨ, ਕਿ ਜੇ ਕਿਸੇ ਓਪਰੇ ਪਾਠਕ ਨੂੰ ਕਵੀ ਦਾ ਨਾ ਨਾਂ ਦਸਿਆ ਜਾਏ ਤਾਂ ਉਹ ਇਨ੍ਹਾਂ ਨੂੰ ਕਿਸੇ ਭਾਰਤੀ ਸਾਧੂ ਦੀ ਰਚਨਾ ਹੀ ਮੰਨੇਗਾ।

ਪਰ ਅਸੀਂ ਇਹ ਦਾਅਵਾ ਨਹੀਂ ਕਰਦੇ ਕਿ ਬਾਬਾ ਫ਼ਰੀਦ ਨੇ ਨਾਮ, ਭਗਤੀ, ਨਿਮਰਤਾ, ਆਦਿਕ ਦੇ ਧਾਰਮਿਕ ਸਾਧਨ ਤੇ ਗੁਣ ਭਾਰਤੀ ਮੱਤਾਂ ਕੋਲੋਂ ਹੀ ਸਿੱਖੇ ਸਨ। ਇਹ ਉਨ੍ਹਾਂ ਦੀ ਧਾਰਮਿਕ ਸਹਿਨਸ਼ੀਲਤਾ ਦਾ ਸਬੂਤ ਹੈ ਕਿ ਉਨ੍ਹਾਂ ਨੇ ਸੂਫ਼ੀ ਮਤ ਦੇ ਇਨ੍ਹਾਂ ਅਸੂਲਾਂ ਤੇ ਅਮਲਾਂ ਲਈ ਭਾਰਤੀ ਸ਼ਬਦਾਵਲੀ ਵਰਤ ਲਈ। ਕੱਟੜ ਮੁਸਲਮਾਨ ਪ੍ਰਭੂ, ਭਗਤ, ਨਾਮ ਜਿਹੇ ਸ਼ਬਦ ਵਰਤਣ ਤੋਂ ਆਮ ਤੌਰ ਉਤੇ ਪ੍ਰਹੇਜ਼ ਕਰਦੇ ਹਨ। ਫ਼ਰੀਦ ਜੀ ਨੇ ਸੂਫ਼ੀ ਤੇ ਭਾਰਤੀ ਦੋਹਾਂ ਸਮਿਆਂ ਤੋਂ ਸ਼ਬਦ ਲਏ ਹਨ। ਜੇ ਉਹ ਸੂਫ਼ੀ ਸੋਮਿਆਂ ਤੋਂ 'ਦਰਵੇਸ਼' ਲੈਂਦੇ ਹਨ ਤਾਂ ਭਾਰਤ ਤੋਂ 'ਭਗਤ', ਸੂਫ਼ੀ ਮਤ ਤੋਂ 'ਬੰਦਗੀ' ਤਾਂ ਭਾਰਤ ਤੋਂ 'ਨਾਮ' ਸੂਫ਼ੀ ਮਤ ਤੋਂ 'ਪੀਰ' ਤਾਂ ਭਾਰਤ ਤੋਂ 'ਗੁਰੂ', ਸੂਫ਼ੀ ਮਤ ਤੋਂ 'ਅੱਲਾਹ' ਤਾਂ ਭਾਰਤ ਤੋਂ 'ਪ੍ਰਭੂ', ਆਦਿਕ। ਇਹ ਸਹਿਨਸ਼ੀਲਤਾ ਬਹੁਤ ਵੱਡਾ ਸੂਫ਼ੀ ਗੁਣ ਹੈ।

ਇਹ ਦਰਸਾਉਣ ਤੋਂ ਬਾਅਦ ਕਿ ਫ਼ਰੀਦ ਜੀ ਦੀ ਕਵਿਤਾ ਵਿਚ ਅੱਲਾਹ ਦੇ ਡਰ ਤੋਂ ਸਿਵਾਏ ਉਸਦਾ ਪ੍ਰੇਮ ਭੀ ਪ੍ਰਗਟ ਕੀਤਾ ਗਿਆ ਹੈ। ਅਸੀਂ ਇਹ ਭੀ ਦਰਸਾਉਣਾ ਚਾਹੁੰਦੇ ਹਾਂ ਕਿ ਇਸ ਪ੍ਰੇਮ ਦੀ ਪਰੰਪਰਾ ਸੂਫ਼ੀ ਮਤ ਵਿਚ ਬਹੁਤ ਬਲਵਾਨ ਸੀ ਤੇ ਫ਼ਰੀਦ ਜੀ ਨੇ ਇਹ ਉਸੇ ਸੋਮੇਂ ਤੋਂ ਗ੍ਰਹਿਣ ਕੀਤੀ। ਉਨ੍ਹਾਂ ਦੀ ਬਾਣੀ ਵਿਚ ਦਰਵੇਸ਼ ਦਾ ਜੋ ਆਚਰਣ ਮਿਲਦਾ ਹੈ ਉਹ ਸੂਫ਼ੀ ਗ੍ਰੰਥਾਂ ਵਿਚ ਦੁਰਲੱਭ ਨਹੀਂ। ਪਰ ਡਾ. ਮੋਹਨ ਸਿੰਘ ਤਾਂ ਇਹ ਮੰਨਦੇ ਜਾਪਦੇ ਹਨ ਕਿ ਬਾਬਾ ਜੀ ਨੇ ਰੱਬੀ ਪ੍ਰੇਮ ਕਿਸੇ ਸੋਮੇਂ ਤੋਂ ਨਹੀਂ ਸਿੱਖਿਆ, ਨਾ ਹਿੰਦੂਆਣੀ ਭਗਤੀ ਤੋਂ ਨਾ

ਤੇ ਸੂਫ਼ੀ ਮਤ ਦੇ ਉਸ ਇਤਿਹਾਸਕ ਦੌਰ ਤੋਂ, ਜਿਸ ਵਿਚ ਡਰ ਘੱਟ ਤੇ ਪ੍ਰੇਮ ਵੱਧ ਪ੍ਰਧਾਨ ਸੀ।

ਜੇ ਅਰਬ, ਮਿਸਰ, ਈਰਾਨ ਤੇ ਹੋਰ ਨਜ਼ਦੀਕੀ ਦੇਸ਼ਾਂ ਵਿਚ ਫੈਲੀ ਸੂਫ਼ੀ ਲਹਿਰ ਦਾ ਮੁੱਢਲਾ ਇਤਿਹਾਸ ਵਾਚੀਏ ਤਾਂ ਇਸ ਦੇ ਤਿੰਨ ਦੌਰ ਇਕ ਦੂਜੇ ਤੋਂ ਨਿਖੇੜੇ ਜਾ ਸਕਦੇ ਹਨ। ਪਹਿਲਾ ਦੌਰ ਪਹਿਲੀ ਸਦੀ ਹਿਜਰੀ (ਹਿਜਰੀ ਸੰਨ 622 ਈਸਵੀ ਤੋਂ ਸ਼ੁਰੂ ਹੁੰਦਾ ਹੈ) ਦੇ ਅੰਤ ਤਕ ਰਿਹਾ, ਦੂਜਾ ਅਗਲੀ ਪੌਣੀ ਸਦੀ ਤਕ ਤੇ ਤੀਸਰਾ ਹੋਰ ਅਗਲੀ ਪੌਣੀ ਸਦੀ ਤਕ। ਮੁਹੰਮਦ ਸਾਹਿਬ ਦੀ ਮਿਰਤੂ (632 ਈਸਵੀ) ਦੇ ਤਿੰਨ ਸੌ ਸਾਲ ਦੇ ਅੰਦਰ ਸੂਫ਼ੀ ਲਹਿਰ ਆਪਣੀ ਸਿਖਰ ਉਤੇ ਪਹੁੰਚ ਚੁਕੀ ਸੀ।

ਡਾ. ਮੋਹਨ ਸਿੰਘ ਨੇ ਫ਼ਰੀਦ ਜੀ ਨੂੰ "ਪਹਿਲੇ ਇਤਿਹਾਸਕ ਪੜਾ" ਦਾ ਸੂਫ਼ੀ ਮੰਨਿਆ ਹੈ ਪਰ ਉਨ੍ਹਾਂ ਨੇ ਇਹ ਸਪਸ਼ਟ ਨਹੀਂ ਕੀਤਾ ਕਿ ਉਨ੍ਹਾਂ ਦਾ ਪਹਿਲਾ ਪੜਾ ਕਦੋਂ ਤਕ ਚਲਦਾ ਰਿਹਾ। ਅਸੀਂ ਪਹਿਲੇ ਪੜਾ ਨੂੰ ਪਹਿਲੀ ਸਦੀ ਹਿਜਰੀ ਦੇ ਅੰਤ ਤਕ ਮੰਨਿਆ ਹੈ। ਨਿਰਸੰਦੇਹ ਇਸ ਸਦੀ ਦੇ ਸੂਫ਼ੀਆਂ ਵਿਚ "ਤਪ, ਨਫਸਕੁਸ਼ੀ ਤੇ ਸ਼ਰੀਅਤ ਦੀ ਪਾਬੰਦੀ ਦੀ ਵਧੇਰੇ ਲੋੜ ਮੰਨੀ ਜਾਂਦੀ ਸੀ।" ਉਹ ਸੰਸਾਰੀ ਰਸਾਂ ਕਸਾਂ ਦਾ ਤਿਆਗ ਕਰਦੇ ਸਨ ਤੇ ਹਿਰਦੇ ਵਿਚ ਅੱਲਾਹ ਤੇ ਕਿਆਮਤ ਦੇ ਦਿਨ ਦਾ ਡੂੰਘਾ ਭੈ ਧਾਰਦੇ ਸਨ। ਇਨ੍ਹਾਂ ਸੂਫ਼ੀਆਂ ਨੂੰ ਤਪੱਸਵੀ ਕਿਹਾ ਜਾਂਦਾ ਹੈ। ਇਨ੍ਹਾਂ ਦੇ ਧਾਰਮਿਕ ਜੀਵਨ ਵਿਚ ਗ਼ਰੀਬੀ ਨੂੰ ਬਹੁਤ ਮਹੱਤਵ ਦਿਤਾ ਜਾਂਦਾ ਸੀ। ਇਨ੍ਹਾਂ ਵਿਚ ਗੁਨਾਹ ਦਾ ਅਹਿਸਾਸ ਹਦੋਂ ਵਧਿਆ ਹੋਣ ਕਰਕੇ ਮੌਤੋਂ ਬਾਅਦ ਦੇ ਲੇਖੇ ਤੇ ਸਜਾ ਦੀ ਚੇਤਨਾ ਇਨ੍ਹਾਂ ਦਾ ਕਦੀ ਪਿੱਛਾ ਨਹੀਂ ਸੀ ਛਡਦੀ। ਇਹ ਆਮ ਤੌਰ ਉਤੇ ਇਕਾਂਤਵਾਦੀ ਹੁੰਦੇ ਸਨ। ਇਨ੍ਹਾਂ ਵਿਚੋਂ ਕਈ ਜਿਵੇਂ ਤਸੀਮਦਾਰੀ, ਅਬੁਦ ਕਰਦਾ, ਉਸਮਾਨ ਬਿਨ ਮਾਜੂਨ ਆਦਿਕ ਮੁਹੰਮਦ ਸਾਹਿਬ ਦੇ ਸਾਥੀ ਰਹਿ ਚੁੱਕੇ ਸਨ। ਹਸਨ ਬਸਰੀ ਨੂੰ ਆਮ ਤੌਰ ਉਤੇ ਇਸ ਸ਼੍ਰੇਣੀ ਦੇ ਸੂਫ਼ੀਆਂ ਵਿਚ ਗਿਣਿਆ ਜਾਂਦਾ ਹੈ, ਪਰ ਬਸਰਾ ਸ਼ਰਾਅ ਦੀ ਪੱਕੀ ਪਾਬੰਦੀ ਕਰਨ ਵਾਲਿਆ ਦਾ ਕੇਂਦਰ ਨਹੀਂ ਸੀ। ਉਂਝ ਹਸਨ ਦੇ ਰੱਬੀ ਭੈ ਦੀ ਅਤਿਅੰਤ ਤਿਖੀ ਚੇਤਨਾ ਦੀਆਂ ਕਈ ਸਾਖੀਆਂ ਪ੍ਰਸਿੱਧ ਹਨ। ਬਸਰਾ ਨਿਵਾਸੀਆਂ ਨਾਲੋਂ ਸ਼ਾਮ ਨਿਵਾਸੀ ਸ਼ਰਾਅ ਦੇ ਵਧੇਰੇ ਧਾਰਨੀ ਸਨ।

ਜੇ.ਏ. ਸੁਬਾਨ ਲਿਖਦਾ ਹੈ, "ਪਹਿਲੀ ਸਦੀ ਹਿਜਰੀ ਦੇ ਅੰਤ ਦੇ ਕਰੀਬ ਨਵੀਂ ਕਿਸਮ ਦੇ ਸੂਫ਼ੀ ਪੈਦਾ ਹੋਣੇ ਸ਼ੁਰੂ ਹੋਏ। ਉਹ ਨਿਰੇ ਤਪੱਸਵੀ ਨਹੀਂ ਸਨ, ਕੁਝ ਵੱਧ ਸਨ। ਇਕਾਂਤ ਜੀਵਨ ਨੇ ਉਨ੍ਹਾਂ ਵਿਚ ਮਨ ਜੋੜਨ ਦੀ ਰੁਚੀ ਵਧਾਈ ਤੇ ਉਨ੍ਹਾਂ ਦੇ ਇਕਾਗਰ ਮਨਾਂ ਵਿਚ ਦੈਵੀ ਦਰਸ਼ਨ ਤੇ ਮਗ਼ਨਤਾ ਦਾ ਅਨੁਭਵ ਹੋਣ ਲਗ ਪਿਆ। ਇਸ ਪੜਾ ਉਤੇ ਇਹ ਤਪੱਸਵੀ ਤਿਆਗ ਤੇ ਗ਼ਰੀਬੀ ਨੂੰ ਆਪਣੇ ਆਪ ਵਿਚ ਸ਼ੁਭ ਕਰਮ ਨਹੀਂ ਸਨ ਗਿਣਦੇ ਸਗੋਂ ਇਨ੍ਹਾਂ ਨੂੰ ਆਪਣੇ ਰੱਬ ਨਾਲ ਪਿਆਰ ਦਾ ਪ੍ਰਗਟਾਵਾ ਮੰਨਦੇ ਸਨ।" ਇਹ ਦੂਜੇ ਇਤਿਹਾਸਕ ਦੌਰ ਦੇ ਸੂਫ਼ੀ ਹਨ। ਇਨ੍ਹਾਂ ਵਿਚੋਂ ਪ੍ਰਸਿਧ ਨਾਂ ਹਨ ਇਬਰਾਹੀਮ ਅਦਹਮ, (ਮੌਤ 783 ਈਸਵੀ) ਫਜ਼ਾਇਲ ਬਿਨ ਇਯਾਦ (ਮੌਤ 801 ਈਸਵੀ) ਤੇ ਰਾਬੀਆ (ਮੌਤ 802 ਈਸਵੀ)। ਇਨ੍ਹਾਂ ਵਿਚ ਰੱਬੀ ਪ੍ਰੇਮ ਤੇ ਰੱਬੀ ਭੈ ਨਾਲੋਂ ਨਾਲ ਪ੍ਰਵੇਸ਼ ਕਰਦੇ ਸਨ। ਇਬਰਾਹੀਮ ਬਲਖ ਦਾ ਹਾਕਮ ਸੀ ਪਰ ਉਹ ਤਖ਼ਤ ਤਿਆਗ ਕੇ ਸੂਫ਼ੀ ਬਣ ਗਿਆ।

ਉਸਦਾ ਇਕ ਕਥਨ ਹੈ: 'ਐ ਖ਼ੁਦਾ ਤੈਨੂੰ ਪਤਾ ਹੀ ਹੈ ਕਿ ਮੇਰੇ ਲਈ ਅੱਠ ਬਹਿਸ਼ਤਾਂ ਇਕ ਮੱਖੀ ਦੇ ਖੰਭ ਨਾਲੋਂ ਭੀ ਹੌਲੀਆ ਬਣ ਜਾਂਦੀਆਂ ਹਨ, ਜਦ ਮੈਂ ਉਨ੍ਹਾਂ ਦੀ ਤੁਲਨਾ ਉਸ ਮਾਣ ਨਾਲ ਕਰਦਾ ਹਾਂ ਜੋ ਤੂੰ ਮੈਨੂੰ ਆਪਣੇ ਪਿਆਰ ਦਾ ਪਾਤਰ ਬਣਾ ਕੇ ਬਖਸ਼ਿਆ ਹੈ"। ਰਾਬੀਆ ਦੇ ਦੋ ਕਥਨ ਅੱਲਾਹ ਉਤੇ ਉਸਦੀ ਅਪਾਰ ਸ਼ਰਧਾ ਦੇ ਸੂਚਕ ਹਨ :--

(ੳ) "ਹੇ ਮੇਰੇ ਮਾਲਕ, ਮੇਰੇ ਭਾਗਾਂ ਵਿਚ ਇਸ ਦੁਨੀਆਂ ਦਾ ਜੋ ਕੁਝ ਤੂੰ ਲਿਖਿਆ ਹੈ, ਉਹ ਆਪਣੇ ਦੁਸ਼ਮਣਾਂ ਨੂੰ ਦੇ ਦੇਹ, ਤੇ ਜੋ ਕੁਝ ਅਗਲੀ ਦੁਨੀਆਂ ਦਾ ਮੇਰੇ ਲਈ ਲਿਖਿਆ ਹੈ, ਉਹ ਆਪਣੇ ਮਿਤਰਾਂ ਨੂੰ ਦੇ ਦੇ। ਮੇਰੇ ਲਈ ਤਾਂ ਬਸ ਤੂੰ ਹੀ ਕਾਫ਼ੀ ਹੈ।"

(ਅ) ਹੇ ਪ੍ਰਭੂ, ਜੇ ਮੈਂ ਦੋਜ਼ਖ ਦੇ ਡਰ ਤੋਂ ਤੇਰੀ ਪੂਜਾਂ ਕਰਾਂ, ਤਾਂ ਮੈਨੂੰ ਦੋਜ਼ਖ ਵਿਚ ਸਾੜ ਜੇ ਬਹਿਸ਼ਤ ਦੀ ਆਸ ਤੋਂ, ਤਾਂ ਮੈਨੂੰ ਬਹਿਸ਼ਤ ਤੋਂ ਦੂਰ ਰਖ, ਪਰ ਜੇ ਮੈਂ ਤੈਨੂੰ ਤੇਰੀ ਖ਼ਾਤਰ ਹੀ ਪਿਆਰ ਕਰਾਂ ਤਾਂ ਆਪਣੀ ਸਦੀਵੀ ਸੁੰਦਰਤਾ ਨੂੰ ਮੇਰੇ ਕੋਲੋਂ ਲੁਕੋ ਨਾ।"

ਸੂਫੀ ਲਹਿਰ ਦਾ ਤੀਸਰਾ ਇਤਿਹਾਸਕ ਦੌਰ ਖ਼ਲੀਫਾ ਹਾਰੂਨ ਉਰ ਰਸੀਦ ਦੀ ਤਖਤ ਨਸ਼ੀਨੀ ਤੋਂ ਸ਼ੁਰੂ ਹੋ ਕੇ ਮੁਤਵੱਕਿਲ ਦੀ ਮੌਤ ਤਕ, ਅਰਥਾਤ ਸੰਨ 786 ਤੋਂ 861 ਈਸਵੀ ਤਕ ਫੈਲਦਾ ਹੈ। ਇਨ੍ਹਾਂ ਪਝੱਤਰ ਸਾਲਾਂ ਵਿਚ ਇਸਲਾਮੀ ਚਿੰਤਨ ਉਤੇ ਯੂਨਾਨੀ ਵਿਚਾਰਾਂ ਦਾ ਬਹੁਤ ਪ੍ਰਭਾਵ ਪਿਆ ਤੇ ਸੂਫੀ ਮਤ ਵਿਚ ਦਾਰਸ਼ਨਿਕ ਰੁਚੀਆਂ ਦਾ ਪ੍ਰਵੇਸ਼ ਹੋਇਆ। ਮਾਅਰੂਫਾਂ ਕਰਖੀ (815 ਈਸਵੀ), ਅਬੂ ਸੁਲੇਮਾਨੁ ਦਾਰਾਨੀ (830 ਈਸਵੀ) ਤੇ ਜ਼ੁਲਨੂਨ ਮਿਸਰੀ ਇਨ੍ਹਾਂ ਰੁਚੀਆਂ ਦਾ ਮੁੱਢ ਕਰਦੇ ਹਨ। ਜ਼ੁਲਨੂਨ ਦੁਆਰਾ ਨਵ੍ਹ ਅਫਲਾਤੂਨੀਅਤ ਦੇ ਅੰਗ ਤਸੱਵੁਫ ਵਿਚ ਸ਼ਾਮਿਲ ਹੋਏ ਅੱਲਾਹ ਦਾ ਅਸਲ ਗਿਆਨ ਵਜਦ ਦੀ ਅਵਸਥਾ ਵਿਚ ਹੁੰਦਾ ਹੈ, ਵਰਗੇ ਸਿਧਾਂਤ ਸਭ ਤੋਂ ਪਹਿਲਾਂ ਇਸ ਨੇ ਪ੍ਰਚਾਰੇ। ਵਜਦ ਪੈਦਾ ਕਰਨ ਦੀ ਖ਼ਾਤਰ ਉਹ ਸੰਗੀਤ ਸੁਣਨ ਦੇ ਭੀ ਖਿਲਾਫ ਨਹੀਂ ਸੀ, ਚਾਹੇ ਇਹ ਇਸਲਾਮੀ ਸ਼ਰਾਅ ਵਿਚ ਵਿਵਰਜਤ ਹੈ। ਆਪਣੇ ਇਕ ਸਾਥੀ ਨੂੰ ਇਕ ਵਾਰੀ ਉਸਨੇ ਨਮਾਜ ਦਾ ਨਾਗਾ ਪਾਉਣ ਦੀ ਸਲਾਹ ਭੀ ਦਿਤੀ ਸੀ। ਖਲੀਫਾ ਮੁਤਵੱਕਿਲ ਨੇ ਉਸਨੂੰ ਸ਼ਰਾਅ ਦਾ ਵਿਰੋਧ ਕਰਨ ਦੇ ਦੋਸ਼ ਵਿਚ ਗ੍ਰਿਫਤਾਰ ਕਰ ਲਿਆ ਪਰ ਫਿਰ ਰਿਹਾ ਕਰ ਦਿਤਾ ਤੇ ਉਸਦਾ ਹਮੇਸ਼ਾ ਡੂੰਘਾ ਸਤਿਕਾਰ ਕਰਦਾ ਰਿਹਾ।

ਨੌਵੀਂ ਸਦੀ ਈਸਵੀ ਦੇ ਪਿਛਲੇਰੇ ਭਾਗ ਵਿਚ ਬਾਯਜ਼ੀਦ ਬਿਸਤਾਮੀ ਹੋਇਆ ਸੀ ਜੋ ਈਰਾਨੀ ਸੀ। ਉਹ ਸਿੰਧ ਦੇ ਅਬੂ ਅਲੀ ਦਾ ਮੁਰੀਦ ਸੀ। ਫਨਾਂ ਦਾ ਸਿਧਾਂਤ ਸਭ ਤੋਂ ਪਹਿਲੇ ਉਸ ਨੇ ਵਰਤਿਆ। ਉਸਦਾ ਚੇਲਾ ਸੀ ਹੁਸੈਨ-ਬਿਨ ਮਨਸੂਰ (858-922 ਈ.) ਜਿਸ ਨੂੰ ਪੇਂਜਾ ਹੋਣ ਕਰਕੇ ਮਨਸੂਰ ਹੱਲਾਜ ਭੀ ਕਹਿੰਦੇ ਹਨ। ਪ੍ਰਚਾਰ ਲਈ ਕਈ ਥਾਂ ਦੇਸ਼ਾਰਟਨ ਕਰਨ ਬਾਅਦ ਉਹ ਬਗ਼ਦਾਦ ਵਿਚ ਟਿਕ ਗਿਆ ਤੇ ਉਥੇ ਬਹੁਤ ਮੁਰੀਦ ਬਣਾਏ। ਉਥੇ ਹੀ "ਅਨਲਹਕ" ਦਾ ਨਾਅਰਾ ਲਾਉਣ ਦੇ ਦੋਸ਼ ਵਿਚ ਉਸਨੂੰ ਸ਼ਹੀਦ ਕੀਤਾ ਗਿਆ। ਇਹ ਨਾਅਰਾ ਉਸਦੇ ਫ਼ਲਸਫ਼ੇ ਦੀ ਪ੍ਰਤਿਨਧਤਾ ਕਰਦਾ ਹੈ, ਜਿਸਦੀ ਵਿਆਖਿਆ ਕੁਝ ਸਮੇਂ ਉਪਰੰਤ ਅਰਬੀ ਤੇ ਜੀਲੀ ਨਾਂ ਦੇ ਪ੍ਰਸਿਧ ਵਿਦਵਾਨਾਂ ਨੇ ਕੀਤੀ।

ਡਾਕਟਰ ਮੋਹਨ ਸਿੰਘ ਦੇ ਮਨ ਵਿਚ ਇਸ ਤੀਸਰੇ ਦੌਰ ਦੇ ਸੂਫੀਆਂ ਦਾ ਖਿਆਲ ਸੀ, ਜਦ ਉਨ੍ਹਾਂ ਨੇ ਫ਼ਰੀਦ ਜੀ ਬਾਰੇ ਕਿਹਾ :-

"ਆਪਣੇ ਰੱਬ ਪ੍ਰਾਪਤੀ ਸੰਬੰਧੀ ਚਮਤਕਾਰੀ ਅਨੁਭਵਾਂ ਦਾ ਅਜੇ ਇਹ ਜ਼ਿਕਰ ਨਹੀਂ ਕਰਨ ਜੋਗੇ, ਆਮ ਤੌਰ ਤੇ ਢੰਗ ਇਹਨਾਂ ਦਾ ਮੁਢਲਾ ਜਿਹਾ, ਸੁੰਗੜਿਆ ਜਿਹਾ ਹੈ, ਮਾਨੋਂ ਸਾਅਦੀ ਹਨ, ਹਾਫਿਜ਼ ਨਹੀਂ, ਬਾਜੀਦ ਵੀ ਪਠਾਣ ਸੀ, ਰੋਸ਼ਨੀਏ ਟੋਲੇ ਦਾ ਮੋਢੀ, ਪਰ ਉਸ ਪਠਾਣ ਵਿਚ, ਫ਼ਰੀਦ ਜੀ ਤੇ ਕਬੀਰ ਜੀ, ਦੋਹਾਂ ਦੇ ਵਿਰੁੱਧ ਇਕ ਮਸਤੀ, ਇਕ ਖੁਲ੍ਹ ਡੁਲ੍ਹ, ਲਾਉਬਾਲੀਪਨ ਹੈ ਜੋ ਇਤਿਹਾਸਕ ਦਿੱਖ ਤੋਂ ਅਗੇਰੇ ਦੀ ਮੰਜ਼ਿਲ ਹੈ।

ਅਸੀਂ ਪੂਰੀ ਤਰ੍ਹਾਂ ਭਾਵੇਂ ਨਹੀਂ, ਪਰ ਕਾਫੀ ਹਦ ਤਕ ਡਾਕਟਰ ਸਾਹਿਬ ਨਾਲ ਸਹਿਮਤ ਹਾਂ ਕਿ ਫ਼ਰੀਦ ਜੀ ਤੀਸਰੇ ਪੜਾ ਦੇ ਸੂਫੀਆਂ ਵਾਲੇ ਬਹੁਤੇ ਝੁਕਾਅ ਆਪਣੀ ਕਵਿਤਾ ਵਿਚ ਪ੍ਰਗਟ ਨਹੀਂ ਕਰਦੇ। ਇਸ ਸ਼੍ਰੇਣੀ ਨਾਲ ਉਨ੍ਹਾਂ ਦੀ ਸਾਂਝ ਦਾ ਪ੍ਰਮਾਣ ਦੇਣਾ ਹੀ ਹੋਵੇ ਤਾਂ ਜ਼ੁਲਨੂਨ ਦੀ ਸੰਗੀਤ ਬਾਰੇ ਸ਼ਰਅ ਨਾਲ ਲਈ ਹੋਈ ਖੁਲ੍ਹ ਨੂੰ ਯਾਦ ਕੀਤਾ ਜਾ ਸਕਦਾ ਹੈ। ਫ਼ਰੀਦ ਜੀ ਸੂਫੀਆਂ ਦੇ ਜਿਸ ਚਿਸ਼ਤੀ ਘਰਾਣੇ ਨਾਲ ਸੰਬੰਧ ਰਖਦੇ ਸਨ, ਉਸ ਵਿਚ ਸਮਾਅ (ਸੰਗੀਤ) ਦੀ ਵਰਤੋਂ ਬਹੁਤ ਹੁੰਦੀ ਸੀ, ਪਰ ਇਹ ਸਾਂਝ ਬਹੁਤ ਮਾਮੂਲੀ ਹੈ। ਤੀਸਰੇ ਪੜਾ ਦੇ ਸੂਫੀਆਂ ਨਾਲ ਫ਼ਰੀਦ ਜੀ ਦੀ ਬਹੁਤੀ ਸਾਂਝ ਸਾਬਤ ਕਰਨੀ ਸਾਡੇ ਲੇਖ ਦਾ ਮੁਖ ਵਿਸ਼ਾ ਨਹੀਂ। ਅਸੀਂ ਦੂਸਰੇ ਪੜਾ ਦੇ ਸੂਫੀਆਂ ਨਾਲ ਓਨਾਂ ਨੂੰ ਮੇਲ ਕੇ ਦੇਖਣਾ ਚਾਹੁੰਦੇ ਹਾਂ ਕਿ ਉਹ ਉਨ੍ਹਾਂ ਦੇ ਨੇੜੇ ਹਨ ਕਿ ਦੂਰ। ਡਾਕਟਰ

ਸਾਹਿਬ ਦਾ ਫ਼ਰੀਦ ਜੀ ਵਿਚ ਡਰ ਦੀ ਪ੍ਰਧਾਨਤਾ ਦਾ ਉਚੇਚਾ ਜ਼ਿਕਰ ਕਰਨਾ ਤੇ ਭਾਰਤੀ ਪ੍ਰੇਮਾ ਭਗਤੀ ਤੋਂ ਉਨ੍ਹਾਂ ਨੂੰ ਅਭਿਜ ਦਸਣਾ ਸਾਨੂੰ ਪ੍ਰੇਰਣਾ ਦੇਂਦਾ ਹੈ ਕਿ ਅਸੀਂ ਪਹਿਲੇ ਤੇ ਦੂਜੇ ਇਤਿਹਾਸਕ ਪੜਾਵਾਂ ਵਿਚ ਫ਼ਰੀਦ ਜੀ ਦਾ ਸਥਾਨ ਨਿਸ਼ਚਿਤ ਕਰਨ ਦੀ ਸਮਸਿਆ ਦੀ ਜ਼ਰਾ ਵਿਸਤਾਰ ਨਾਲ ਚਰਚਾ ਕਰ ਲਈਏ।

ਇਕ ਸੂਫ਼ੀ ਦੇ ਰਹੱਸਵਾਦੀ ਵਿਕਾਸ ਵਿਚ ਡਰ ਤੇ ਪ੍ਰੇਮ ਦਾ ਵਖ ਵਖ ਸਥਾਨ ਮੰਨਣ ਤੋਂ ਸਾਨੂੰ ਕੋਈ ਇਨਕਾਰ ਨਹੀਂ। ਅਸੀਂ ਇਸ ਇਤਿਹਾਸਕ ਤੱਥ ਤੋਂ ਭੀ ਮੂੰਹ ਨਹੀਂ ਮੋੜ ਸਕਦੇ ਕਿ ਪਹਿਲੇ ਪੜਾ ਦੇ ਸੂਫ਼ੀਆਂ ਵਿਚ ਅੱਲਾਹ ਵੱਲੋਂ ਹੋਣ ਵਾਲੇ ਉਨ੍ਹਾਂ ਦੇ ਕਰਮਾਂ ਦੇ ਲੇਖੇ ਦੀ ਚੇਤਨਾ ਬਹੁਤ ਡੂੰਘੀ ਸੀ ਤੇ ਦੂਸਰੇ ਪੜਾ ਦੇ ਸੂਫ਼ੀਆਂ ਵਿਚ ਇਹ ਘਟ ਗਈ ਸੀ ਤੇ ਇਸਦੀ ਬਜਾਏ ਰੱਬ ਦੀ ਖਿੱਚ ਵਧ ਗਈ ਸੀ। ਪਰ ਇਸ ਤੱਥ ਨੂੰ ਸਵੀਕਾਰ ਕਰਨਾ ਹੋਰ ਗੱਲ ਹੈ ਤੇ ਡਰ ਅਤੇ ਪ੍ਰੇਮ ਦਾ ਮੁਲਾਂਕਣ ਕਰਨਾ ਵੱਖਰੀ ਗੱਲ। ਅਸੀਂ ਪਹਿਲੇ ਪੜਾ ਦੇ ਡਰ ਦਾ ਮੁਲ ਦੂਜੇ ਪੜਾ ਦੇ ਪ੍ਰੇਮ ਨਾਲੋਂ ਥੁਹੜਾ ਨਹੀਂ ਗਿਣਦੇ। ਰਹੱਸਵਾਦੀ ਜੀਵਨ ਵਿਚ ਡਰਨਾ ਮਹੱਤਵਪੂਰਨ ਪ੍ਰੇਮ ਨਾਲੋਂ ਘੱਟ ਨਹੀਂ। ਬਾਬਾ ਫ਼ਰੀਦ ਨੇ ਬੁਢਾਪਾ, ਮੌਤ ਜਾਂ ਨਾਸ਼ਮਾਨਤਾ, ਅਰਥਾਤ ਮਨੁੱਖੀ ਸਰੀਰ ਤੇ ਭੌਤਿਕ ਜਗਤ ਦੀ ਅਸਥਿਰਤਾ ਦੇ ਵਿਸ਼ੇ ਉਤੇ ਬਹੁਤ ਸਲੋਕ ਲਿਖੇ ਹਨ ਜਿਨ੍ਹਾਂ ਸਭ ਦਾ ਉਦੇਸ਼ ਇਕੋ ਹੈ ਕਿ ਮਨੁਖ ਰੱਬੀ ਲੇਖੇ ਨੂੰ ਯਾਦ ਕਰਕੇ ਆਪਣੇ ਕਰਮ ਤੇ ਮਨ ਪਵਿੱਤਰ ਬਣਾਵੇ। ਇਸ ਤਰ੍ਹਾਂ ਡਰ ਜੀਵਨ ਲਈ ਇਕ ਉਸਾਰੂ ਸ਼ਕਤੀ ਸਿੱਧ ਹੁੰਦਾ ਹੈ। ਇਸ ਡਰ ਦਾ ਸਦਾਚਾਰਕ ਕਸੌਟੀ ਉਤੇ ਉੱਚਾ ਮੁੱਲ ਹੈ। ਪਰ ਅਸੀਂ ਇਸ ਤੋਂ ਅਗੇ ਵੱਧ ਕੇ ਡਰ ਦਾ ਮੁਲ ਪ੍ਰੇਮ ਦੀ ਕਸੌਟੀ ਉਤੇ ਪਰਖਣਾ ਚਾਹੁੰਦੇ ਹਾਂ। ਇਸ ਮੰਤਵ ਲਈ ਅਸੀਂ ਫਿਰ ਤੋਂ ਮੋਹਨ ਸਿੰਘ ਦੇ ਵਰਤੇ ਦੋ ਸ਼ਬਦਾਂ ਵਲ ਧਿਆਨ ਦੁਆਉਂਦੇ ਹਾਂ। ਉਨ੍ਹਾਂ ਨੇ ਫ਼ਰੀਦ ਜੀ ਨੂੰ 'ਤਪ' ਤੇ 'ਸ਼ਰੀਅਤ' ਦਾ ਪਾਬੰਦ ਕਿਹਾ ਹੈ। ਤਪ ਨੂੰ ਸੂਫ਼ੀ 'ਜ਼ੁਹਦ' ਕਹਿੰਦੇ ਹਨ। ਸੂਫ਼ੀ ਜੀਵਨ ਦੀਆਂ ਚਾਰ "ਦਸ਼ਾਵਾਂ" ਦੀ ਸੂਚੀ — ਸ਼ਰੀਅਤ, ਤਰੀਕਤ, ਮਾਰਿਫ਼ਤ ਤੇ ਹਕੀਕਤ ਵਿਚ ਤਾਂ ਜ਼ੁਹਦ ਦਾ ਜ਼ਿਕਰ ਨਹੀਂ ਪਰ ਇਸੇ ਜੀਵਨ ਨੂੰ ਕਿਹੜੇ ਸੂਫ਼ੀ ਵਿਦਵਾਨ ਸੱਤ ਮਕਾਮਾਤ ਵਿਚ ਵੰਡਦੇ ਹਨ ਉਹ ਜ਼ੁਹਦ ਨੂੰ ਤੀਸਰਾ ਮਕਾਮ ਗਿਣਦੇ ਹਨ। ਉਨ੍ਹਾਂ ਦੀ ਸੂਚੀ ਵਿਚ ਸ਼ਰੀਅਤ ਤੇ ਤਰੀਕਤ ਸ਼ਾਮਿਲ ਨਹੀਂ, ਪਰ ਮਾਰਿਫ਼ਤ ਤੇ ਹਕੀਕਤ ਹਨ। ਪੂਰੀ ਸੂਚੀ ਇਹ ਹੈ:-

(ੳ) ਉਬੂਦੀਅਤ, (ਅ) ਇਸ਼ਕ, (ੲ) ਜ਼ੁਹਦ, (ਸ) ਮਾਰਿਫ਼ਤ, (ਹ) ਵਜਦ, (ਕ) ਹਕੀਕਤ, (ਖ) ਵਸਲ।

ਉਬੂਦੀਅਤ ਦੇ ਅਰਥ ਹਨ, ਬੰਦਗੀ, ਜਦ ਸੂਫ਼ੀ ਅੱਲਾਹ ਕੋਲੋਂ ਡਰ ਕੇ ਐਸੇ ਕੰਮ ਕਰਦਾ ਹੈ ਜੋ ਉਸਦੀ ਮਰਜ਼ੀ ਅਨੁਸਾਰ ਹਨ, ਤਾਂ ਉਸ ਨੂੰ ਅੱਲਾਹ ਦਾ ਅਬਦ ਜਾਂ ਬੰਦਾ ਕਿਹਾ ਜਾਂਦਾ ਹੈ। ਮੁਸਲਮਾਨ ਮੰਨਦੇ ਹਨ ਕਿ ਅੱਲਾਹ ਦੀ ਮਰਜ਼ੀ ਅਨੁਸਾਰ ਜਿਹੜੇ ਕੰਮ ਹਨ ਉਨ੍ਹਾਂ ਦਾ ਪਤਾ ਕੁਰਾਨ ਤੋਂ ਲਗਦਾ ਹੈ। ਅੱਲਾਹ ਨੇ ਪੈਗ਼ੰਬਰ ਮੁਹੰਮਦ ਰਾਹੀਂ ਆਪਣੇ ਹੁਕਮ ਕੁਰਾਨ ਵਿਚ ਪ੍ਰਗਟ ਕਰ ਦਿਤੇ ਹਨ ਤੇ ਸਭ ਮੋਮਨਾਂ ਨੂੰ ਉਨ੍ਹਾਂ ਹੁਕਮਾਂ ਦੀ ਪਾਲਣਾ ਕਰਨੀ ਵਾਜਬ ਹੈ। ਇਨ੍ਹਾਂ ਹੁਕਮਾਂ ਦੇ ਸੰਗ੍ਰਹਿ ਦਾ ਨਾਂ ਹੀ ਸ਼ਰਾਅ ਹੈ। ਸੋ ਉਬੂਦੀਅਤ ਤੇ ਸ਼ਰਾਅ ਦਾ ਸਿੱਧਾ ਸੰਬੰਧ ਹੈ। ਇਨ੍ਹਾਂ ਦੋਹਾਂ ਦੀ ਸਾਂਝ ਆਲਮਿ ਨਾਸੂਤ ਨਾਲ ਭੀ ਦਸੀ ਜਾਂਦੀ ਹੈ। ਨਾਸੂਤ ਦਾ ਅਰਥ ਹੈ ਸਰੀਰਕ ਹੋਂਦ। ਆਲਮਿ ਨਾਸੂਤ ਦੀ ਅਵਸਥਾ ਵਿਚ ਸੂਫ਼ੀ ਹਾਲੇ ਸਾਧਾਰਨ ਮਨੁੱਖਾਂ ਵਰਗਾ ਹੈ, ਅਰਥਾਤ ਉਸ ਨੂੰ ਆਤਮਿਕ ਜੀਵਨ ਦੀ ਜਾਗ ਨਹੀਂ ਲਗੀ। ਹਰ ਮਨੁੱਖ ਦੇ ਕੁਝ ਸਮਾਜਕ ਤੇ ਧਾਰਮਿਕ ਫਰਜ਼ ਹਨ ਜੋ ਕੇਵਲ ਇਕ ਮਨੁੱਖ ਹੋਣ ਦੇ ਨਾਤੇ ਉਸ ਨੂੰ ਪਾਲਣੇ ਬਣਦੇ ਹਨ, ਪਰ ਜਦ ਉਹ ਸੂਫ਼ੀ ਜੀਵਨ ਦੇ ਰਾਹ ਪੈਣਾ ਚਾਹੁੰਦਾ ਹੈ ਤਾਂ ਉਸਦੇ ਫਰਜ਼ ਵਧ ਜਾਂਦੇ ਹਨ। ਇਸਲਾਮ ਦੇ ਘੇਰੇ ਵਿਚ ਜਿਹੜੇ ਮਨੁੱਖ ਆ ਗਏ ਉਹ ਸਾਰੇ ਆਪਣੇ ਸਾਧਾਰਨ ਫਰਜ਼ਾਂ ਲਈ ਕੁਰਾਨ ਦੇ ਨੀਯਤ ਕੀਤੇ ਨਿਯਮਾਂ ਤੋਂ ਅਗਵਾਈ ਲੈਂਦੇ ਸਨ, ਇਸ ਲਈ ਸ਼ਰਾਅ ਦੇ ਨਿਯਮ ਪਾਲਣੇ ਸਭ ਮੁਸਲਮਾਨਾਂ ਲਈ ਸਾਂਝੇ ਤੌਰ ਉਤੇ ਜ਼ਰੂਰੀ ਹਨ, ਪਰ ਸੂਫ਼ੀ ਜੀਵਨ ਦੇ ਰਾਹ ਪੈਣ ਵਾਲਿਆਂ

ਨੂੰ ਜਿਹੜੇ ਵਿਸ਼ੇਸ਼ ਨਿਯਮ ਪਾਲਣੇ ਪੈਂਦੇ ਸਨ ਉਨ੍ਹਾਂ ਦਾ ਨਾਂ ਵਖਰਾ ਰਖਿਆ ਗਿਆ। ਇਨ੍ਹਾਂ ਨਿਯਮਾਂ ਦਾ ਪਤਾ ਕੁਰਾਨ ਤੋਂ ਨਹੀਂ ਲਗਦਾ। ਸੂਫ਼ੀਆਂ ਦਾ ਨਿਸ਼ਚਾ ਹੈ ਕਿ ਮੁਹੰਮਦ ਸਾਹਿਬ ਨੂੰ ਅੱਲਾਹ ਵਲੋਂ ਦੋ ਤਰ੍ਹਾਂ ਦਾ ਗਿਆਨ ਪ੍ਰਾਪਤ ਹੁੰਦਾ ਸੀ, ਇਕ ਦਾ ਨਾਂ ਉਨ੍ਹਾਂ ਨੇ 'ਇਲਮਿ ਸਫ਼ੀਨਾ' ਅਰਥਾਤ ਕਿਤਾਬੀ ਗਿਆਨ ਰਖਿਆ ਤੇ ਦੂਜੇ ਦਾ 'ਇਲਮਿ ਸੀਨਾ' ਅਰਥਾਤ ਹਿਰਦੇ ਦਾ ਗਿਆਨ। ਪਹਿਲਾ ਸ਼ਰਾਅ ਦੇ ਕਾਨੂੰਨਾਂ ਵਿਚ ਪ੍ਰਗਟ ਹੋਇਆ ਤੇ ਦੂਜਾ, ਜੋ ਗੁਪਤ ਰਖਿਆ ਗਿਆ, ਸੂਫ਼ੀਆਂ ਰਾਹੀਂ ਚੋਣਵੇਂ ਵਿਅਕਤੀਆਂ ਵਿਚ ਪ੍ਰਚਾਰਿਆ ਜਾਂਦਾ ਹੈ। ਇਸ ਗਿਆਨ ਨੂੰ ਤਰੀਕਤ ਕਿਹਾ ਜਾਂਦਾ ਹੈ। ਸ਼ਰੀਅਤ ਦੇ ਨਿਯਮ ਤਾਂ ਸਭ ਮੁਸਲਮਾਨਾਂ ਲਈ ਸਾਂਝੇ ਹਨ। ਪਰ ਤਰੀਕਤ ਉਹ ਵਿਸ਼ੇਸ਼ ਤਰੀਕਾ ਜਾਂ ਸਾਧਨ ਹੈ ਜੋ ਕਿਸੇ ਵਿਸ਼ੇਸ਼ ਘਰਾਣੇ ਦਾ ਕੋਈ ਵਿਸ਼ੇਸ਼ ਮੁਰਸ਼ਦ ਆਪਣੇ ਮੁਰੀਦਾਂ ਨੂੰ ਦਸਦਾ ਹੈ। ਫ਼ਰੀਦ ਜੀ ਨੇ ਇਸੇ ਵਲ ਇਉਂ ਇਸ਼ਾਰਾ ਕੀਤਾ ਹੈ :-

ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ। (ਆਸਾ)

ਇਸ ਵਾਟ ਜਾਂ ਤਰੀਕਤ ਵਿਚ ਸਵੇਰੇ ਉਠਣ ਦਾ ਉਦੇਸ਼ ਆ ਸਕਦਾ ਹੈ, ਇਸਦੀ ਸਫਲਤਾ ਲਈ "ਅਲਪ ਆਹਾਰ ਸੁਲਪ ਸੀ ਨਿੰਦਰਾ" ਜਾਂ ਰੁਖੀ ਸੁਖੀ ਖਾਣ ਦਾ ਨਿਯਮ ਸਿਖਾਇਆ ਜਾ ਸਕਦਾ ਹੈ, (ਸਲਾਤ) ਕੀਰਤਨ ਜਾਂ ਸਮਾਅ ਸੁਣਨ ਤੇ ਕਰਨ ਦੀ ਆਗਿਆ ਦਿਤੀ ਜਾ ਸਕਦੀ ਹੈ, ਇਤਿਆਦਕ। ਪਰ ਤਕਰੀਬਨ ਸਭ ਸੂਫ਼ੀ ਘਰਾਣਿਆਂ ਦੀ ਤਰੀਕਤ ਵਿਚ "ਜ਼ਿਕਰ" ਅਰਥਾਤ ਸਿਮਰਨ, ਜਪ ਜਾਂ ਨਾਮ ਦਾ ਅਭਿਆਸ ਸਿਖਾਇਆ ਜਾਂਦਾ ਹੈ। ਫ਼ਰੀਦ ਜੀ ਦੀ ਬਾਣੀ ਜਾਂ ਜੀਵਨੀ ਤੋਂ ਗਵਾਹੀ ਮਿਲਦੀ ਹੈ ਕਿ ਉਹ ਇਨ੍ਹਾਂ ਸਭ ਉਪਦੇਸ਼ਾਂ ਉਤੇ ਅਮਲ ਕਰਦੇ ਸਨ। ਹੇਠਲੇ ਸ਼ਲੋਕ ਤੇ ਤੁਕਾਂ ਤਰੀਕਤ ਦੇ ਪ੍ਰਮਾਣ ਹਨ :--

(ੳ) ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ। (ਆਸਾ ਪੰਨਾ ੪੮੮)

(ਅ) ਤੇਰੀ ਪਨਹਿ ਖੁਦਾਇ ਤੂੰ ਬਖਸੰਦਗੀ
ਸੇਖ ਫਰੀਦੈ ਖੈਰ ਦੀਜੈ ਬੰਦਗੀ। (ਆਸਾ ਪੰਨਾ ੪੮੮)

(ੲ) ਵਾਟ ਹਮਾਰੀ ਖਰੀ ਉਡੀਣੀ।
ਖੰਨਿਅਹੁ ਤਿਖੀ ਬਹੁਤੁ ਪਿਈਣੀ।
ਉਸ ਊਪਰਿ ਹੈ ਮਾਰਗੁ ਮੇਰਾ।
ਸੇਖ ਫਰੀਦਾ ਪੰਥੁ ਸਮਾਰਿ ਸਵੇਰਾ। (ਸੂਹੀ ਪੰਨਾ ੭੯੪)

(ਸ) ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥

(ਹ) ਪਹਿਲੈ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ।
ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

ਤਰੀਕਤ ਤੋਂ ਅਗਲੀ ਸੂਫ਼ੀ ਦਸ਼ਾ ਮਾਰਿਫ਼ਤ ਹੈ, ਉਧਰ ਮਕਾਮਾਤ ਵਿਚੋਂ ਚੌਥਾ ਮਕਾਮ ਭੀ ਮਾਰਿਫ਼ਤ ਹੈ। ਦੋਹਾਂ ਲੱਛਣਾਂ ਵਿਚ ਕੋਈ ਫ਼ਰਕ ਨਹੀਂ। ਕਿਉਂਕਿ ਪਹਿਲੇ ਮਕਾਮ ਉਬੂਦੀਅਤ ਨੂੰ ਅਸੀਂ ਪਹਿਲੀ ਦਸ਼ਾ ਸ਼ਰੀਅਤ ਨਾਲ ਮੇਚ ਚੁੱਕੇ ਹਾਂ, ਇਸ ਲਈ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਵਿਚਕਾਰਲੇ ਦੋ ਮਕਾਮਾਤ, ਇਸ਼ਕ ਤੇ ਜ਼ੁਹਦ, ਨੂੰ ਤਰੀਕਤ ਨਾਲ ਜੋੜਿਆ ਜਾ ਸਕਦਾ ਹੈ? ਮਾਰਿਫ਼ਤ ਨੂੰ ਵਿਚਾਰਨ ਤੋਂ ਪਹਿਲੋਂ ਅਸੀਂ ਇਨ੍ਹਾਂ ਦੋਹਾਂ ਦਾ ਸੰਖੇਪ ਵਰਣਨ ਕਰਾਂਗੇ, ਜਿਸ ਤੋਂ ਇਸ ਪ੍ਰਸ਼ਨ ਦਾ ਉੱਤਰ ਭੀ ਮਿਲ ਜਾਵੇਗਾ।

ਕੋਈ ਸਾਧਾਰਨ ਮੁਸਲਮਾਨ ਤਾਂ ਹੀ ਕਿਸੇ ਮੁਰਸ਼ਦ ਪਾਸ ਸੂਫ਼ੀ ਬਣਨ ਲਈ ਜਾਵੇਗਾ ਜੇ ਉਸਦੇ ਹਿਰਦੇ ਵਿਚ ਆਤਮਿਕ ਜੀਵਨ ਦੀ ਉਤਕੰਠਾ ਜਾਗ ਪਈ ਹੈ। ਇਸੇ ਦਾ ਨਾਂ ਇਸ਼ਕ ਹੈ। ਇਸ ਉਤਕੰਠਾਂ ਦੀ

ਵਿਆਖਿਆ ਵਿਭਿੰਨ ਮਤਾਂ ਵਿਚ ਕਈ ਤਰ੍ਹਾਂ ਕੀਤੀ ਗਈ ਹੈ । ਵੇਦਾਂਤ ਅਨੁਸਾਰ ਰਹੱਸਵਾਦੀ ਜੀਵਨ ਦਾ ਮੁੱਢ ਵਿਵੇਕ ਹੈ । ਵਿਵੇਕ ਦਾ ਅਰਥ ਹੈ ਮਨੁੱਖ ਨੂੰ ਇਹ ਯਕੀਨ ਹੋ ਜਾਣਾ ਕਿ ਮੈਂ ਨਿਰਾ ਸਰੀਰ ਨਹੀਂ ਹਾਂ, ਮੇਰਾ ਅਸਲ ਆਪਾ ਆਤਮਾ ਹੈ ਜੋ ਸਰੀਰ ਤੋਂ ਭਿੰਨ ਹੈ । ਸੋ ਵਿਵੇਕ ਆਤਮਿਕ-ਜਾਗਰਤ ਦਾ ਹੀ ਦੂਜਾ ਨਾਂ ਹੈ । ਪਾਰਸੀ ਸੰਤ ਮਿਹਰ ਬਾਬਾ ਅਨੁਸਾਰ ਜਦ ਮਨੁੱਖ ਦੇ ਅੰਦਰਲੇ ਸੰਸਕਾਰ ਅਨੇਕਾਂ ਜੁਗਾਂ ਦੇ ਅਨੁਭਵਾਂ ਬ·ਅਦ ਸਥੂਲ ਤੋਂ ਸੂਖਮ ਹੋਣੇ ਸ਼ੁਰੂ ਹੁੰਦੇ ਹਨ ਤਾਂ ਸਹਜ ਸੁਭਾ ਮਨੁੱਖ ਦੇ ਅੰਦਰ ਵਿਵੇਕ ਜਾਗਦਾ ਹੈ ਤੇ ਦੁਨਿਆਵੀ ਰਸਾਂ ਕਸਾਂ ਤੋਂ ਉਪਰਾਮਤਾ ਜਾਂ ਵੈਰਾਗ ਪੈਦਾ ਹੁੰਦਾ ਹੈ । ਈਸਾਈ ਮਤ ਵਿਚ ਆਤਮ-ਜਾਗਰਤ ਨੂੰ "ਕਨਵਰਸ਼ਨ" ਕਹਿੰਦੇ ਹਨ ਤੇ ਇਸ ਦੀ ਵਿਆਖਿਆ ਇਉਂ ਕਰਦੇ ਹਨ ਕਿ ਕਿਸੇ ਸੁਭਾਗੀ ਘੜੀ ਮਨੁੱਖ ਦੇ ਅੰਦਰ ਆਪਣੇ ਆਪ ਰੱਬ ਦਾ ਦਰਸ਼ਨ ਹੁੰਦਾ ਹੈ, ਪਰ ਇਹ ਪਲ ਭਰ ਲਈ ਇਕ ਝਲਕ ਜਿਹਾ ਮਾਰ ਕੇ ਲੰਘ ਜਾਂਦਾ ਹੈ ਤੇ ਫਿਰ ਮਨੁੱਖ ਉਸ ਦੀ ਉਡੀਕ ਕਰਦਾ ਰਹਿੰਦਾ ਹੈ, ਕਿਉਂਕਿ ਉਸ ਨੂੰ ਇਹ ਦਰਸ਼ਨ ਬਹੁਤ ਖਿੱਚ ਪਾਉਂਦਾ ਹੈ । ਇਹੋ ਜਿਹੀ ਸੁਲਖਣੀ ਘੜੀ ਕਦੋਂ ਤੇ ਕਿਵੇਂ ਆਉਂਦੀ ਹੈ? ਇਸ ਦੇ ਕਈ ਉੱਤਰ ਹਨ -- ਕਿਸੇ ਨੂੰ ਕੁਦਰਤ ਦੇ ਸੁੰਦਰ ਨਜ਼ਾਰਿਆਂ ਵਿਚੋਂ ਰੱਬ ਦੇ ਦੀਦਾਰ ਹੋ ਜਾਂਦੇ ਹਨ, ਕਿਸੇ ਨੂੰ ਡੂੰਘੇ ਪਿਆਰ ਦੇ ਅਨੁਭਵ ਵੇਲੇ, ਕਿਸੇ ਨੂੰ ਕਲਾ ਦੇ ਪ੍ਰਭਾਵ ਹੇਠ, ਆਦਿਕ । ਜਦ ਇਕ ਵਾਰੀ ਰੱਬੀ ਨੂਰ ਜਲ ਵਾਂਗਰ ਹੋ ਜਾਏ, ਫਿਰ ਉਸ ਦੇ ਟਾਕਰੇ ਉਤੇ ਹੋਰ ਸਭ ਕੁਝ ਫਿੱਕਾ ਲਗਦਾ ਹੈ । ਇਕ ਅਸਾਧ ਰੋਗ ਵਰਗਾ ਵੈਰਾਗ ਮਨੁੱਖ ਦੇ ਅੰਦਰ ਪੈਦਾ ਹੁੰਦਾ ਹੈ, ਜਿਸ ਵਿਚ ਇਕ ਪਾਸੇ ਰੱਬ ਨਾਲ ਪ੍ਰੇਮ ਜਾਗਦਾ ਹੈ, ਦੂਸਰੇ ਪਾਸੇ ਦੁਨੀਆਂ ਤੋਂ ਉਦਾਸੀ । ਇਹ ਹੀ ਇਸ਼ਕ ਦਾ ਮਕਾਮ ਹੈ । ਬਾਬਾ ਫ਼ਰੀਦ ਦੇ ਦੋ ਮੁੱਢਲੇ ਸ਼ਲੋਕ ਇਸ ਵੈਰਾਗਮਈ ਦਸ਼ਾ ਦੇ ਸੂਚਕ ਹਨ :-

ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥
ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥
ਕਿਝੁ ਨ ਬੁਝੈ ਕਿਝੁ ਨਾ ਸੁਝੈ ਦੁਨੀਆਂ ਗੁਝੀ ਭਾਹਿ ॥
ਸਾਂਈ ਮੇਰੈ ਚੰਗਾ ਕੀਤਾ ਨਾਹੀਂ ਤਾਂ ਹੰ ਭੀ ਦਝਾਂ ਆਹਿ ॥੩॥

ਇਨ੍ਹਾਂ ਤੋਂ ਅਗਲੇ ਦੋ ਸ਼ਲੋਕ ਇਹ ਦਰਸਾਉਂਦੇ ਹਨ ਕਿ ਫ਼ਰੀਦ ਜੀ ਅੱਲਾਹ ਦੇ ਹੋ ਚੁੱਕੇ ਦਰਸ਼ਨਾਂ ਨੂੰ ਸੰਭਾਲਣਾ ਚਾਹੁੰਦੇ ਸਨ ਤੇ ਪੱਕੀ ਗੰਢ ਪਾ ਕੇ ਰੱਖਣਾ ਚਾਹੁੰਦੇ ਸਨ, ਪਰ ਉਹ "ਨਿਰਾ ਨੂਰ" ਇਕ ਸੁਪਨੇ ਦੀ ਤਰ੍ਹਾਂ ਬੇਕਾਬੂ ਰਿਹਾ ਹੈ :--

ਫਰੀਦਾ ਜੇ ਜਾਣਾ ਤਿਲ ਥੋੜੜੇ ਸਮਲਿ ਬੁਕੁ ਭਰੀ ।
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ।੪ ।
ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ।
ਤੈ ਜੇਵਡ ਮੈਂ ਨਾਹਿ ਕੋ ਸਭੁ ਜਗੁ ਡਿਠਾ ਹੰਢਿ ।੫ ।

ਇਸ ਆਤਮ-ਜਾਗਰਤ ਬਿਨਾਂ ਕਿਸੇ ਵਿਅਕਤੀ ਨੂੰ ਮੁਰਸ਼ਦ ਧਾਰਨ ਦੀ ਪ੍ਰੇਰਨਾ ਨਹੀਂ ਹੁੰਦੀ । ਇਸੇ ਕਰਕੇ ਆਮ ਮੁਸਲਮਾਨ ਸਾਂਝੀ ਇਸਲਾਮੀ ਸ਼ਰਾਅ ਤੋਂ ਅਗੇ ਨਹੀਂ ਵਧਦੇ ਤੇ ਤਰੀਕਤ ਦੇ ਰਾਹ ਨਹੀਂ ਪੈਂਦੇ । ਤਰੀਕਤ ਵਿਚ ਮੁਰਸ਼ਦ ਆਪਣੇ ਮੁਰੀਦਾਂ ਨੂੰ ਜੋ ਕਠਨ ਘਾਲ ਸਿਖਾਂਦੇ ਹਨ ਉਸ ਤੋਂ ਸਾਧਾਰਨ ਮਨੁੱਖ ਨੂੰ ਝਿਜਕ ਪ੍ਰਤੀਤ ਹੁੰਦੀ ਹੈ । ਉਸਨੂੰ ਸੰਸਾਰੀ ਭੋਗ ਹੀ ਚੰਗੇ ਲਗਦੇ ਹਨ । ਪਰ ਜਦੋਂ ਉਸੇ ਮਨੁੱਖ ਦੇ ਅੰਦਰ ਇਸ਼ਕ ਜਾਗ ਪਵੇ, ਉਸਨੂੰ ਉਹੀ ਭੋਗ ਬੁਰੇ ਭਾਸਦੇ ਹਨ । ਉਹ ਐਸੇ ਕੰਮ ਕਰਨਾ ਚਾਹੁੰਦਾ ਹੈ ਜਿਹੜੇ ਉਸਦੇ ਨਵੇਂ ਬਣੇ ਪ੍ਰੀਤਮ ਨੂੰ ਭਾਉਣ । ਜਿਹੜੇ ਉਸਨੂੰ ਨਾ ਭਾਉਣ, ਉਨ੍ਹਾਂ ਨੂੰ ਕਰਨ ਤੋਂ ਉਹ ਤ੍ਰਹਿੰਦਾ ਹੈ। ਹੁਣੇ ਕੁਰਾਨ ਦੀ ਬਜਾਏ ਉਹ ਆਪਣੇ ਮੁਰਸ਼ਦ ਨੂੰ ਪੁਛਦਾ ਹੈ ਕਿ ਅੱਲਾਹ ਨੂੰ ਕਿਸ ਤਰ੍ਹਾਂ ਦੇ ਕੰਮ ਭਾਉਂਦੇ ਹਨ । ਉਸਨੂੰ ਯਕੀਨ ਹੋ ਜਾਂਦਾ ਹੈ

ਕਿ, ਗੁਰੂ ਨਾਨਕ ਦੇ ਸ਼ਬਦਾਂ ਵਿਚ, "ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ। ਕੀਟਾ ਅੰਦਰਿ ਕੀਟੁ ਕਰ ਦੋਸੀ ਦੋਸੁ ਧਰੇ।" ਰੱਬ ਦਾ ਡਰ ਉਸਨੂੰ ਹਾਲੇ ਭੀ ਪ੍ਰਭਾਵਿਤ ਕਰਦਾ ਹੈ, ਪਰ ਹੁਣ ਇਹ ਡਰ ਦੋਜ਼ਖ ਦੀ ਅੱਗ ਦਾ ਨਹੀਂ, ਰੱਬ ਦੀ ਸੁਵੱਲੀ ਨਜ਼ਰ ਤੋਂ ਵਾਂਝੇ ਰਹਿ ਜਾਣ ਦਾ ਹੈ। ਅਸਲ ਵਿਚ ਸੂਫ਼ੀਆਂ ਲਈ ਤਾਂ ਦੋਜ਼ਖ ਦੀ ਅੱਗ ਵੀ ਇਸੇ ਤਰ੍ਹਾਂ ਦੇ ਆਤਮਿਕ ਦੁਖ ਦਾ ਪ੍ਰਤੀਕ ਹੈ। ਸੂਫ਼ੀ ਨੂੰ ਸਰੀਰ ਦੇ ਕਸ਼ਟ ਦੀ ਚਿੰਤਾ ਨਹੀਂ ਹੁੰਦੀ, ਮਨ ਦੇ ਦੁਖਾਂ ਦਾ ਫ਼ਿਕਰ ਹੁੰਦਾ ਹੈ। ਮਨ ਦੇ ਸੁਖ ਦੀ ਖਾਤਰ ਉਹ ਸਰੀਰ ਦਾ ਹਰ ਤਰ੍ਹਾਂ ਦਾ ਸੁਖ ਵਾਰ ਸਕਦਾ ਹੈ। ਜਦ ਅੱਲਾਹ ਦੇ ਦਰਸ਼ਨ ਹੋ ਕੇ ਛੁਪ ਜਾਂਦੇ ਹਨ, ਜਦ ਅੱਲਾਹ ਦਾ ਪੱਲਾ ਹੱਥ ਵਿਚ ਆ ਕੇ ਨਿਕਲ ਜਾਂਦਾ ਹੈ, ਤਾਂ ਸੂਫ਼ੀ ਦੁਬਾਰਾ ਉਨ੍ਹਾਂ ਦਰਸ਼ਨਾਂ ਦੇ ਯੋਗ ਬਣਨ ਲਈ ਆਤਮ-ਸ਼ੁਧੀ ਕਰਦਾ ਹੈ। ਉਸਨੂੰ ਮੁਰਸ਼ਦ ਦਸਦਾ ਹੈ ਕਿ ਸਭ ਤਰ੍ਹਾਂ ਦੀਆਂ ਪਵਿੱਤ੍ਰਤਾਈਆਂ ਦਾ ਪੁੰਜ ਅੱਲਾਹ ਉਸ ਸਾਧਕ ਉਤੇ ਹੀ ਪ੍ਰਸੰਨ ਹੋ ਸਕਦਾ ਹੈ ਜਿਹੜਾ ਉਸ ਵਰਗਾ ਹੀ ਪਵਿੱਤਰ ਹੋਵੇ। ਇਸ਼ਕ ਦਾ ਬਾਣ ਖਾ ਚੁਕਾ ਸੂਫ਼ੀ ਆਪਣੇ ਆਪ ਨੂੰ ਪਵਿੱਤਰ ਬਣਾਉਣ ਲਈ ਕੋਈ ਕਸਰ ਨਹੀਂ ਛਡਦਾ। ਜਿਸ ਸਾਧਨਾਂ ਨੂੰ ਡਾ. ਮੋਹਨ ਸਿੰਘ ਨੇ ਨਫਸ-ਕੁਸ਼ੀ ਤੇ ਤਪ ਦਾ ਨਾਂ ਦਿੱਤਾ ਹੈ ਤੇ ਜਿਸ ਨੂੰ ਅਸੀਂ ਜ਼ੁਹਦ ਨਾਲ ਤੁਲਨਾ ਦੇਂਦੇ ਹਾਂ, ਉਹ ਦਰ ਅਸਲ ਇਸ਼ਕ ਦੇ ਮਕਾਮ ਤੋਂ ਭੀ ਬਾਅਦ ਦੀ ਦਸ਼ਾ ਹੈ। ਅਸੀਂ ਕਿਹਾ ਸੀ ਕਿ ਆਤਮਿਕ ਜੀਵਨ ਵਿਚ ਡਰ ਦਾ ਮੁੱਲ ਨੈਤਿਕ ਕਸੌਟੀ ਤੋਂ ਸਿਵਾਏ ਪ੍ਰੇਮ ਦੀ ਕਸੌਟੀ ਉਤੇ ਭੀ ਪੈ ਸਕਦਾ ਹੈ। ਸੂਫ਼ੀ ਕੇਵਲ ਸ਼ਰੀਅਤ ਦੇ ਅਭਿਆਸ ਦੇ ਦੌਰਾਨ ਹੀ ਅੱਲਾਹ ਤੋਂ ਨਹੀਂ ਡਰਦਾ, ਜ਼ੁਹਦ ਦੀ ਕਮਾਈ ਵੇਲੇ ਭੀ ਡਰਦਾ ਹੈ, ਪਰ ਜ਼ੁਹਦ ਦਾ ਡਰ ਇਸ਼ਕ ਦੀ ਖਾਤਰ ਹੈ, ਛੁਪ ਗਏ ਪ੍ਰੀਤਮ ਦੇ ਦੁਬਾਰਾ ਦਰਸ਼ਨ ਲਈ ਉਸ ਅਗੇ ਭੇਟ ਹੈ, ਜਿਸ ਤਰ੍ਹਾਂ ਗੁਰੂ ਨਾਨਕ ਕਹਿੰਦੇ ਹਨ :--

ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ।
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ।
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ। (ਪੰਨਾ ੨)

ਤਰੀਕਤ ਜਾਂ ਘਾਲ ਦੇ ਜਿਹੜੇ ਪ੍ਰਮਾਣ ਅਸੀਂ ਉਪਰ ਦਿਤੇ ਸਨ, ਸਵੇਰੇ ਉਠਣਾ, ਸੰਗੀਤ ਤੇ ਸਿਮਰਨ, ਉਨ੍ਹਾਂ ਵਿਚੋਂ ਸਿਮਰਨ ਦਾ ਮਹੱਤਵ ਸਭ ਤੋਂ ਵੱਧ ਮੰਨਿਆ ਸੀ। ਸਿਮਰਨ ਹੀ ਅਸਲ ਤਰੀਕਤ ਜਾਂ ਜ਼ੁਹਦ ਹੈ। ਕਈ ਇਸ ਨਾਲ ਪ੍ਰਾਣਾਯਾਮ ਰਲਾ ਲੈਂਦੇ ਹਨ। ਰੱਬ ਨੂੰ ਪ੍ਰਸੰਨ ਕਰਨ ਲਈ ਉਸਦੇ ਗੁਣਾਨਵਾਦ, ਜਸ ਜਾਂ ਕੀਰਤਨ ਨਾਲੋਂ ਚੰਗਾ ਹੋਰ ਕੋਈ ਸਾਧਨ ਸੂਫ਼ੀ ਮੁਰਸ਼ਦ ਤਜਵੀਜ ਨਹੀਂ ਕਰਦੇ। ਸੋ ਤਰੀਕਤ ਦੇ ਦੋ ਪੱਖ ਹਨ, ਇਕ ਇਸ਼ਕ, ਦੂਸਰਾ ਜ਼ੁਹਦ। ਫ਼ਰੀਦ ਜੀ ਵਰਗੇ ਗੰਭੀਰ ਸੂਫ਼ੀ ਦੋਹਾਂ ਦਾ ਅਭਿਆਸ ਕਰਦੇ ਹਨ। ਉਨ੍ਹਾਂ ਦਾ ਤਪ ਜਾਂ ਜ਼ੁਹਦ ਇਸ਼ਕ ਨੂੰ ਪੱਕਿਆਂ ਕਰਨ ਦੀ ਇਕ ਵਿਧੀ ਹੈ। ਜੋ ਡਾਕਟਰ ਸਾਹਿਬ ਸੂਫ਼ੀਆਂ ਦੀਆਂ ਚਾਰ ਦਸ਼ਾਵਾਂ ਸ਼ਰੀਅਤ ਤਰੀਕਤ, ਆਦਿਕ ਦੀ ਬਜਾਏ ਉਨ੍ਹਾਂ ਦੇ ਸਭ ਮਕਾਮਾਤ ਨੂੰ ਮੁਖ ਰੱਖ ਕੇ ਫ਼ਰੀਦ-ਬਾਣੀ ਨੂੰ ਵਾਚਦੇ ਤਾਂ ਉਨ੍ਹਾਂ ਨੂੰ ਯਾਦ ਆ ਜਾਂਦਾ ਕਿ ਸੂਫ਼ੀ ਰੂਹਾਨੀ ਪੰਧ ਦੇ ਮੁਢਲੇ ਦਰਜਿਆਂ ਉਤੇ ਹੀ ਇਸ਼ਕ ਦਾ ਵਰਣਨ ਆ ਜਾਂਦਾ ਹੈ ਤੇ ਫ਼ਰੀਦ ਦੀ ਕਵਿਤਾ ਵਿਚ ਭੀ ਇਸ ਦੀ ਸੂਚਨਾ ਦੇਣ ਵਾਲੇ ਸ਼ਲੋਕ ਸੁਭਾਵਿਕ ਮੁਢ ਵਿਚ ਹੀ ਮੌਜੂਦ ਹਨ। ਸੂਫ਼ੀ ਤਪ ਨੂੰ ਸੂਫ਼ੀ ਇਸ਼ਕ ਤੋਂ ਨਿਖੇੜਨਾ ਸੰਭਵ ਨਹੀਂ ਸਮਝਣਾ ਚਾਹੀਦਾ। ਨਿਰਾ ਸ਼ਰੀਅਤ ਦਾ ਪਾਬੰਦ ਮੁਸਲਮਾਨ ਸੂਫ਼ੀ ਨਹੀਂ, ਉਹ ਤਾਂ ਪਹਿਲੇ ਦਰਜੇ ਦਾ ਭੀ ਸੂਫ਼ੀ ਨਹੀਂ। ਪਹਿਲੇ ਦਰਜੇ ਦਾ ਸੂਫ਼ੀ ਉਬੂਦੀਅਤ, ਇਸ਼ਕ ਤੇ ਜ਼ੁਹਦ ਦੇ ਤਿੰਨੇ ਮਕਾਮ ਤੈਅ ਕਰ ਲੈਂਦਾ ਹੈ। ਨਿਰਾ ਸ਼ਰੱਈ ਮਨੁੱਖ ਗ਼ੈਰ ਸੂਫ਼ੀ ਆਮ ਮੁਸਲਮਾਨ ਹੁੰਦਾ ਹੈ।

ਚੌਥੇ ਮਕਾਮ, ਮਾਰਿਫ਼ਤ, ਉਤੇ ਸੂਫ਼ੀ ਦੀ ਤਪੱਸਿਆ ਦਾ ਮੁੱਲ ਪੈਂਦਾ ਹੈ। ਉਸਦੇ ਇਸ਼ਕ ਤੇ ਜ਼ੁਹਦ ਨੂੰ ਪਹਿਲੀ ਵਾਰੀ ਫਲ ਲਗਦਾ ਹੈ। ਅੱਲਾਹ ਉਸ ਉਤੇ ਤੁਰ ਕੇ ਆਪਣੇ ਲਗਾਤਾਰ ਦਰਸ਼ਨਾਂ ਨਾਲ ਉਸ ਨੂੰ

ਨਿਵਾਜਦਾ ਹੈ ਤੇ ਉਹ ਦੈਵੀ ਆਨੰਦ ਦਾ ਸਰੂਰ ਕਾਫੀ ਦੇਰ ਤਕ ਮਾਣਦਾ ਹੈ। ਪਹਿਲੇ ਉਸਨੂੰ ਅੱਲਾਹ ਦੇ ਦਰਸ਼ਨ ਝਲਕਾ ਮਾਤਰ ਕਦੀ ਕਦੀ ਹੁੰਦੇ ਸਨ, ਹੁਣ ਉਹ ਹਰ ਵਕਤ ਆਪਣੇ ਅੰਦਰ ਬਾਹਰ ਉਸਦੀ ਹਾਜ਼ਰੀ ਪ੍ਰਤੀਤ ਕਰਦਾ ਹੈ। ਜੇ ਉਹ ਆਪਣੇ ਅੰਦਰ ਝਾਤੀ ਮਾਰਦਾ ਹੈ ਤਾਂ ਆਤਮਿਕ ਖੁਸ਼ੀਆਂ ਤੇ ਖੇੜਿਆਂ ਦੀ ਨਿਰੰਤਰ ਛਹਿਬਰ ਲਗੀ ਰਹਿੰਦੀ ਦਿਸਦੀ ਹੈ, ਜੇ ਬਾਹਰ ਦੇਖਦਾ ਹੈ ਤਾਂ ਕਣ ਕਣ ਵਿਚੋਂ ਦੈਵੀ ਨੂਰ ਝਲਕਦਾ ਹੈ। ਸਾਰੀ ਕੁਦਰਤ ਉਸਦੇ ਪ੍ਰੀਤਮ ਦੇ ਰੰਗ ਵਿਚ ਰੰਗੀ ਹੋਈ ਹੈ। ਉਸਦਾ ਮਨ ਆਪਣੇ ਪਿਆਰੇ ਮਿਤਰ ਦੇ ਕੌਤਕ ਵੇਖ ਕੇ 'ਵਾਹ' 'ਵਾਹ' ਕਰ ਉਠਦਾ ਹੈ। ਕੁਦਰਤ ਦੀ ਸੁੰਦਰਤਾ ਉਸਦੇ ਅੰਦਰ ਵਿਸਮਾਦ ਦੇ ਭਾਵ ਜਗਾਉਂਦੀ ਹੈ। ਵਿਸਮਾਦ ਦੇ ਭਾਵਾਂ ਦਾ ਇਹ ਲੱਛਣ ਹੈ ਕਿ ਇਨ੍ਹਾਂ ਨੂੰ ਅਨੁਭਵ ਕਰਨ ਵਾਲੇ ਦਰਸ਼ਕ ਨੂੰ ਆਪਣਾ ਆਪ ਬਹੁਤ ਛੋਟਾ ਪ੍ਰਤੀਤ ਹੁੰਦਾ ਹੈ ਤੇ ਬਾਹਰਲਾ ਦ੍ਰਿਸ਼ ਬਹੁਤ ਵੱਡਾ ਤੇ ਮਹਾਨ, ਦ੍ਰਿਸ਼ ਦੀ ਮਹਾਨਤਾ ਦਰਸ਼ਕ ਦੇ ਅੰਦਰ ਨਿਮਰਤਾ ਭੀ ਜਗਾਂਦੀ ਹੈ ਤੇ ਪ੍ਰੇਮ ਭੀ। ਅੰਤਿਮ ਨਿਖੇੜੇ ਵਿਚ ਮਾਰਿਫਤ ਦੇ ਲੱਛਣ ਪ੍ਰੇਮ ਭਾਵਾਂ ਦੀ ਤੀਬਰਤਾ ਤੇ ਤੀਖਣਤਾ ਹਨ। ਹੁਣ ਅੱਲਾਹ ਆਪਣੇ ਦਰਸ਼ਨਾਂ ਦੇ ਆਨੰਦ ਦੀ ਕੁੰਡੀ ਨਾਲ ਸਾਧਨ ਦੀ ਮਨ ਰੂਪੀ ਮਛਲੀ ਨੂੰ ਪੱਕੀ ਤਰ੍ਹਾਂ ਆਪਣੇ ਪ੍ਰੇਮ ਵਿਚ ਫਸਾ ਲੈਂਦਾ ਹੈ। ਪਰ ਇਹ ਕਾਫੀ ਨਹੀਂ। ਸੂਫੀ ਦੇ ਦੈਵੀ ਪ੍ਰੇਮ ਨੂੰ ਹੋਰ ਪੁਸ਼ਤਾ ਕਰਨ ਲਈ ਅੱਲਾਹ ਆਨੰਦ ਤੋਂ ਸਿਵਾਏ ਤੜਪਣ ਦਾ ਹਥਿਆਰ ਭੀ ਵਰਤਦਾ ਹੈ। ਜਦ ਸੂਫੀ ਉਸਦੇ ਅਪਾਰ ਹੁਸਨ ਦੀ ਕਾਟ ਖਾ ਕੇ ਉਸਨੂੰ ਆਪਣੇ ਜੀਵਨ ਦਾ ਪੂਰਾ ਪੂਰਾ ਆਧਾਰ ਨਿਸ਼ਚਿਤ ਕਰ ਲੈਂਦਾ ਹੈ, ਤਾਂ ਇਹ ਹੁਸਨ ਉਸਦੇ ਨੈਣਾਂ ਤੋਂ ਪਿਛਾਂਹ ਖਿਚ ਲਿਆ ਜਾਂਦਾ ਹੈ। ਅੱਲਾਹ ਦੇ ਨਿਤ ਹੁੰਦੇ ਦਰਸ਼ਨ ਲੋਪ ਹੋ ਜਾਂਦੇ ਹਨ। ਹੁਣ ਬ੍ਰਿਹਾ ਦਾ ਜੀਵਨ ਸ਼ੁਰੂ ਹੁੰਦਾ ਹੈ। ਸੂਫੀ ਬ੍ਰਿਹਾ ਦੀ ਕਸਕ ਖਾ ਕੇ ਕੁਰਲਾਉਂਦਾ ਹੈ, ਲੁਛਦਾ ਹੈ ਪਰ ਉਸਦਾ ਵਿਰਲਾਪ ਕੋਈ ਨਹੀਂ ਸੁਣਦਾ। ਇਹ ਉਸ ਲਈ ਸਭ ਤੋਂ ਔਖੀ ਪਰਖ ਦਾ ਸਮਾਂ ਹੈ। ਅੱਲਾਹ ਉਸ ਦੇ ਆਚਰਣ ਨੂੰ ਕੁਠਾਲੀ ਵਿਚ ਪਾ ਕੇ ਸ਼ੁੱਧ ਸੋਨਾ ਬਣਾਉਣਾ ਚਾਹੁੰਦਾ ਹੈ। ਇਹ ਬ੍ਰਿਹਾ ਵੀ ਅੱਲਾਹ ਦੀ ਮਿਹਰ ਹੈ, ਪਰ ਕੁਠਾਲੀ ਵਿਚ ਪਏ ਸੂਫੀ ਦੀ ਵਿਲਕਣੀ ਸੁਣ ਕੇ ਧਰਤ ਆਕਾਸ਼ ਕੰਬਦੇ ਹਨ। ਸੰਸਾਰ ਭਰ ਦਾ ਉਤਮ ਰਹੱਸਵਾਦੀ ਸਾਹਿਤ ਇਸੇ ਵਿਲਕਣੀ ਦਾ ਆਲਾਪ ਹੈ। ਈਸਾਈ ਇਸ ਦਸ਼ਾ ਨੂੰ ਰੂਹ ਦੀ ਅੰਧੇਰੀ ਰਾਤ (Dark Night of the Soul) ਕਹਿੰਦੇ ਹਨ ਤੇ ਭਾਰਤ ਵਿਚ ਇਸੇ ਨੂੰ "ਅੰਧਕਾਰ ਯੋਗ" ਕਿਹਾ ਗਿਆ ਹੈ। (ਵਾਸਵਾਨੀ)

ਫ਼ਰੀਦ-ਬਾਣੀ ਵਿਚ ਮਾਰਿਫਤ ਦੇ ਦੋਵੇਂ ਭਾਗਾਂ-- ਵਿਸਮਾਦ ਤੇ ਬ੍ਰਿਹਾ ਦਾ ਇਕੋ ਜਿਹਾ ਵਰਣਨ ਨਹੀਂ। ਮਾਰਿਫਤ ਦੇ ਵਰਣਨ ਵੇਲੇ ਕੋਈ ਰਹੱਸਵਾਦੀ ਵਿਸਮਾਦਕ ਭਾਵਾਂ ਉਤੇ ਵਧੇਰੇ ਜ਼ੋਰ ਦੇਂਦਾ ਹੈ, ਕੋਈ ਪ੍ਰੇਮ ਤੇ ਬ੍ਰਿਹਾ ਦੇ ਭਾਵਾਂ ਉਤੇ। ਇਹ ਫਰਕ ਰਹੱਸਵਾਦੀਆਂ ਦੀ ਮਾਨਸਿਕ ਬਣਤਰ ਦੇ ਆਲੇ-ਦੁਆਲੇ ਦੇ ਹਾਲਾਤ ਉਤੇ ਨਿਰਭਰ ਹੈ। ਹੇਠਲੇ ਸ਼ਲੋਕ ਵਿਚ ਫ਼ਰੀਦ ਜੀ ਅੱਲਾਹ ਦਾ ਨਿਰੰਤਰ ਸਾਥ ਪ੍ਰਾਪਤ ਹੋਣ ਲਈ ਕਿਰਤੱਗ ਹਨ :--

ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ।
ਜਾ ਫਿਰਿ ਦੇਖਾ ਤਾਂ ਮੇਰਾ ਅਲਹੁ ਬੇਲੀ। (ਸੂਹੀ ਪੰਨਾ ੭੯੪)

ਦੈਵੀ ਦਰਸ਼ਨ ਪ੍ਰਾਪਤ ਹੋਣ ਵੇਲੇ ਮਨ ਦੀ ਆਨੰਦ ਭਰਪੂਰ ਦਸ਼ਾ ਦਾ ਸੰਕੇਤ ਫ਼ਰੀਦ ਜੀ ਦੇ ਕੁਝ ਤੁਕਾਂਗਾਂ, ਜਿਵੇਂ "ਰੰਗਿ ਨਵੇਲਾ ਹੋਇ", । 'ਫ਼ਰੀਦਾ ਰਾਤਿ ਕਥੂਰੀ ਵੰਡੀਐ' ਆਦਿਕ ਤੋਂ ਮਿਲ ਜਾਂਦਾ ਹੈ।

ਪਰ ਮਾਰਿਫਤ ਦੇ ਆਨੰਦ ਵਾਲੇ ਭਾਗ ਦੀ ਬਜਾਏ ਫ਼ਰੀਦ ਜੀ ਨੇ ਇਸ ਮਕਾਮ ਦਾ ਬ੍ਰਿਹਾ ਵਾਲਾ ਭਾਗ ਵਧੇਰੇ ਵਿਅਕਤ ਕੀਤਾ ਹੈ। ਹੇਠਲੀਆਂ ਸਤਰਾਂ ਦੀ ਪ੍ਰਭਾਵਿਕ ਸ਼ਕਤੀ ਤੋਂ ਕੌਣ ਅਭਿਜ ਰਹਿ ਸਕਦਾ ਹੈ :--

(ੳ) ਅਜ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ।

ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥

(ਅ) ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ।
ਧੁਖਾਂ ਜਿਉ ਮਲੀਹ ਕਾਰਣਿ ਤਿਨ੍ਹਾਂ ਮਾ ਪਿਰੀ ॥੮੭॥

(ੲ) ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ।
ਬਾਵਲਿ ਹੋਈ ਸੋ ਸਹੁ ਲੋਰਉ । (ਸੂਹੀ ਪੰਨਾ ੭੯੪)

(ਪਹਿਲੇ ਸ਼ਲੋਕ ਵਿਚ 'ਅਜ' ਤੋਂ ਪਹਿਲੇ ਜਿਸ ਸੰਜੋਗ ਵਲ ਟੇਢਾ ਇਸ਼ਾਰਾ ਹੈ, ਉਹ ਮਾਰਿਫਤ ਦਾ ਸੁਖਮਈ ਭਾਗ ਹੈ)

ਫ਼ਰੀਦ ਜੀ ਬ੍ਰਿਹਾ ਦੇ ਦੁਖ ਨੂੰ ਇੰਨੀ ਤੀਬਰਤਾ ਨਾਲ ਮਹਿਸੂਸ ਕਰਦੇ ਹਨ ਕਿ ਕਦੀ ਕਦੀ ਭੁਲੇਖਾ ਪੈਂਦਾ ਹੈ ਕਿ ਉਹ ਇਸ ਦੁਖ ਤੋਂ ਤੰਗ ਪੈ ਗਏ ਹਨ । ਉਨ੍ਹਾਂ ਦੇ ਇਕ ਸ਼ਲੋਕ ਪਿਆਰ-ਜੀਵਨ ਵਿਚ ਉਨ੍ਹਾਂ ਦੀ ਨਿਰਾਸਤਾ ਦੀ ਝਲਕ ਦੇਂਦੇ ਜਾਪਦੇ ਹਨ :--

(ੳ) ਫਰੀਦਾ ਜੇ ਦਿਹਿ ਨਾਲਾ ਕਪਿਆ ਜੋ ਗਲੁ ਕਪਹਿ ਚੁਖ ।
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥

(ਅ) ਜਾਂ ਕੁਆਰੀ ਤਾ ਚਾਉ ਵਿਵਾਹੀ ਤਾਂ ਮਾਮਲੇ ।
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥

(ੲ) ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ।
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ।81 ।

ਜੇ ਇਨ੍ਹਾਂ ਸ਼ਲੋਕਾਂ ਨੂੰ ਫ਼ਰੀਦ ਜੀ ਦੇ ਬਾਕੀ ਸ਼ਲੋਕਾਂ ਵਿਚੋਂ ਟਪਕ ਰਹੀ ਉਨ੍ਹਾਂ ਦੀ ਚੜ੍ਹਦੀਆਂ ਕਲਾਂ ਵਾਲੀ ਸ਼ਖਸੀਅਤ ਦੇ ਪਿਛੋਕੜ ਵਿਚ ਰਖ ਕੇ ਵਾਚੀਏ, ਤਾਂ ਸਿੱਟਾ ਇਹ ਹੀ ਨਿਕਲਦਾ ਹੈ ਕਿ ਇਨ੍ਹਾਂ ਵਿਚ ਕਵੀ ਦੀ ਸ਼ੈਲੀ ਜ਼ਰਾ ਕੁ ਅਤਿ-ਕਥਨੀ ਦਾ ਰੂਪ ਧਾਰ ਗਈ ਹੈ, ਨਹੀਂ ਤਾਂ ਫ਼ਰੀਦ ਜੀ ਦਾ ਆਮ ਸੁਭਾ ਤਾਂ ਕਦੇ ਢਹਿੰਦੀਆਂ ਕਲਾ ਵਿਚ ਜਾਣ ਵਾਲਾ ਨਹੀਂ । ਪਿਆਰ ਪੰਧ ਵਿਚ ਆਉਣ ਵਾਲੇ ਦੁਖਾਂ ਨੂੰ ਉਹ ਬੇਹੱਦ ਹੌਸਲੇ ਤੇ ਦ੍ਰਿੜਤਾ ਨਾਲ ਜਿਤਣਾ ਚਾਹੁੰਦੇ ਹਨ :--

(ੳ) ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ।
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ।24 ।

(ਅ) ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ ।
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ ।118 ।

ਇਸ ਹੌਸਲੇ ਦਾ ਆਧਾਰ ਇਹ ਹੈ ਕਿ ਫ਼ਰੀਦ ਜੀ ਨੂੰ ਪਤਾ ਹੈ ਕਿ ਉਨ੍ਹਾਂ ਦੇ ਬ੍ਰਿਹ ਦਾ ਕਾਰਨ ਕੀ ਹੈ । ਉਹ ਇਹ ਨਹੀਂ ਮੰਨਦੇ ਕਿ ਉਨ੍ਹਾਂ ਦਾ ਪ੍ਰੀਤਮ ਖਾਹ-ਮ-ਖਾਹ ਉਨ੍ਹਾਂ ਨਾਲ ਰੁਸ ਗਿਆ ਹੈ । ਉਸ ਦੇ ਦਰਸ਼ਨਾਂ ਦੇ ਛੁਪ ਜਾਣ ਦਾ ਵਿਸ਼ਲੇਸ਼ਣ ਕਰਦੇ ਹੋਏ ਉਹ ਇਸ ਨਤੀਜੇ ਉਤੇ ਪੁਜਦੇ ਹਨ ਕਿ ਹਾਲੇ ਮੇਰੀ ਆਤਮ-ਸੁਧਾਈ ਵਿਚ ਕੋਈ ਕਸਰ ਰਹਿ ਗਈ ਹੈ :--

ਤੈ ਸਹਿ ਮਨ ਮਹਿ ਕੀਆ ਰੋਸੁ ।
ਮੁਝੁ ਅਵਗਨ, ਸਹ ਨਾਹੀ ਦੋਸੁ ।
ਤੈ ਸਾਹਿਬ ਕੀ ਮੈ ਸਾਰ ਨ ਜਾਨੀ ।
ਜੋਬਨੁ ਖੋਇ ਪਾਛੈ ਪਛਤਾਨੀ । (ਸੂਹੀ ਪੰਨਾ ੭੯੪)

ਇਸ ਕਸਰ ਨੂੰ, ਆਪਣੇ ਮਨ ਦੇ ਬਚੇ-ਖੁਚੇ ਵਿਕਾਰਾਂ ਨੂੰ, ਦੂਰ ਕਰਨ ਲਈ ਉਹ ਉਸੇ ਰੁੱਠੇ ਹੋਏ ਪ੍ਰੀਤਮ ਅੱਗੇ ਹੀ ਅਰਦਾਸ ਕਰਦੇ ਹਨ :–

ਸਰਵਰ ਪੰਖੀ ਹੇਕੜੋ ਫਾਹੀ ਵਾਲ ਪਚਾਸ ।
ਇਹੁ ਤਨੁ ਲਹਿਰੀ ਗਡੁ ਥਿਆ ਸਚੇ ਤੇਰੀ ਆਸ ।125 ।

ਜਿਸ ਮਨੁੱਖ ਨੂੰ ਰੱਬ ਉਤੇ ਇਹ ਭਰੋਸਾ ਹੋਵੇ ਕਿ ਉਹ ਉਸ ਦੀ ਹਰ ਸਮੱਸਿਆ ਹੱਲ ਕਰ ਸਕਦਾ ਹੈ, ਉਹ ਨਿਰਾਸ਼ਾਵਾਦੀ ਨਹੀਂ ਬਣ ਸਕਦਾ । ਫ਼ਰੀਦ ਜੀ ਦੇ ਨਿਰਾਸ਼ਾਵਾਦ ਦਾ ਭੁਲੇਖਾ ਪਾਉਂਦੇ ਸ਼ਲੋਕਾਂ ਵਿਚ ਜਿਸ ਕਠਨ ਸਮੱਸਿਆ ਦਾ ਜ਼ਿਕਰ ਹੈ ਉਹ ਪ੍ਰੇਮ ਜੀਵਨ ਦੇ ਮਾਮਲੇ ਹੀ ਹਨ ("ਪਵਨਿ ਨ ਇਤੀ ਮਾਮਲੇ": "ਵਿਵਾਹੀ ਤਾ ਮਾਮਲੇ") ਤੇ ਇਹ ਮਾਮਲੇ ਬ੍ਰਿਹਾ ਦਾ ਦੁਖ ਹਨ । ਜਦੋਂ ਫ਼ਰੀਦ ਜੀ ਇਨ੍ਹਾਂ ਦੁਖਾਂ ਦਾ, ਪਾਠਕ ਦੀਆਂ ਅੱਖਾਂ ਵਿਚ ਹਮਦਰਦੀ ਦੇ ਅਥਰੂ ਲਿਆ ਦੇਣ ਵਾਲਾ ਵਰਣਨ ਕਰਦੇ ਹਨ ਤਾਂ ਨਾਲ ਹੀ ਆਪਣੇ ਆਸ਼ਾਵਾਦ ਦਾ ਇਸ਼ਾਰਾ ਦੇ ਜਾਂਦੇ ਹਨ :–

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣੁ ਲੇਫੁ ।
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ।35 ।

ਇਕ ਪਾਸੇ ਦ੍ਰਿੜ੍ਹਤਾ ਤੇ ਹੌਸਲੇ ਨਾਲ ਇਸ਼ਕ ਦੇ ਪੰਧ ਵਿਚ ਅਗੇ ਵਧੀ ਜਾਣਾ, ਦੂਜੇ ਪਾਸੇ ਜੇ ਦੁਖ ਹਦੋਂ ਵਧ ਜਾਵੇ ਤਾਂ ਰੱਬ ਅਗੇ ਅਰਦਾਸ ਕਰਨ ਲੱਗ ਪੈਣਾ ਸਿੱਧ ਕਰਦਾ ਹੈ ਕਿ ਫ਼ਰੀਦ ਜੀ ਪ੍ਰੇਮ ਦੇ ਪੰਧ ਨੂੰ ਛੱਡ ਜਾਣ ਵਾਲੇ ਕਾਇਰ ਨਹੀਂ, ਆਪਣੇ ਸਿਦਕ ਵਿਚ ਡਟੇ ਰਹਿਣ ਵਾਲੇ ਜੋਧੇ ਹਨ । ਉਹ ਪ੍ਰੇਮੀ ਦਾ ਜਿਸ ਤਰ੍ਹਾਂ ਚੜ੍ਹਦੀਆਂ ਕਲਾਂ ਵਾਲਾ ਚਿੱਤਰ ਆਪਣੇ ਸਲੋਕਾਂ ਵਿਚ ਦੇ ਗਏ ਹਨ, ਉਸ ਨੇ ਪੰਜਾਬ ਦੀ ਕਲਪਨਾ ਨੂੰ ਸਦਾ ਟੁੰਬਿਆ ਹੈ ਤੇ ਇਸ ਪ੍ਰਦੇਸ਼ ਦੇ ਪ੍ਰੇਮੀਆਂ ਨੇ ਉਨ੍ਹਾਂ ਦੀਆਂ ਲੀਹਾਂ ਨੂੰ ਕਬੂਲਿਆ ਹੈ । ਸਾਡੀ ਜਾਚੇ ਫ਼ਰੀਦ ਜੀ ਦੇ ਨਾਸ਼ਮਾਨਤਾ ਵਾਲੇ ਸਲੋਕਾਂ ਨਾਲੋਂ ਉਨ੍ਹਾਂ ਦੇ ਬ੍ਰਿਹਾਂ ਤੇ ਚੜ੍ਹਦੀਆਂ ਕਲਾਂ ਵਾਲੇ ਸਲੋਕ ਘੱਟ ਪ੍ਰਭਾਵਸ਼ਾਲੀ ਨਹੀਂ, ਨਾ ਤਪ ਤੇ ਨਮਾਜ ਵਾਲੇ ਸਲੋਕਾਂ ਨਾਲੋਂ । ਅਸੀਂ ਹੇਠਾਂ ਉਨ੍ਹਾਂ ਦੇ ਤਿੰਨ ਸਲੋਕ ਦਰਜ ਕਰਦੇ ਹਾਂ ਜਿਹੜੇ ਉਨ੍ਹਾਂ ਦੇ ਪਾਠਕਾਂ ਦੀਆਂ ਜ਼ਬਾਨਾਂ ਉਤੇ ਸਦੀਆਂ ਤੋਂ ਖੇਡਦੇ ਆਏ ਹਨ, ਪਰ ਜਿਨ੍ਹਾਂ ਦਾ ਵਿਸ਼ਾ ਪ੍ਰੇਮ ਹੈ, ਮੌਤ ਨਹੀਂ । ਇਨ੍ਹਾਂ ਵਿਚੋਂ ਪਹਿਲਾ ਬ੍ਰਿਹਾ ਦੇ ਡੂੰਘੇ ਦੁਖ ਹੇਠ ਬਾਬਾ ਜੀ ਦੀ ਬੇਬਸੀ ਨੂੰ ਵਿਅਕਤ ਕਰਦਾ ਹੈ ਦੂਜਾ ਇਸ ਬੇਬਸੀ ਨੂੰ ਦੂਰ ਕਰਕੇ ਹੌਸਲਾ ਧਾਰਨ ਦੀ ਦ੍ਰਿੜ੍ਹਤਾ ਨੂੰ ਤੇ ਤੀਸਰਾ ਉਨ੍ਹਾਂ ਦੇ ਸਵੈ ਭਰੋਸੇ ਨੂੰ :–

ਬੇਬਸੀ (ੳ) ਫਰੀਦਾ ਤਨ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
ਅਜੈ ਸੁ ਰਬ ਨ ਬਹੁੜਿਓ ਦੇਖੁ ਬੰਦੇ ਕੇ ਭਾਗ ॥੯੦॥

ਦਰਸ਼ਨ ਦਾ ਚਾਉ
ਤੇ ਹੌਸਲਾ :- (ਅ) ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥

ਆਤਮ ਵਿਸ਼ਵਾਸ - (ੲ) ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥

ਇਹੋ ਜਿਹੇ ਦਰਦ, ਹੌਸਲੇ ਤੇ ਚੜ੍ਹਦੀਆਂ ਕਲਾਂ ਵਾਲੇ ਪ੍ਰੇਮ ਦੀ ਵਿਅੰਜਨਾ ਕਰਨ ਵਾਲੇ ਨਿਘੇ ਤੇ ਕੋਮਲ-ਭਾਵੀ ਰਹੱਸਵਾਦੀ ਨੂੰ ਅਸੀਂ ਕਦਾਚਿਤ ਖੁਸ਼ਕ ਕਿਸਮ ਦੇ ਨਿਰੇ ਕਰਮਕਾਂਡੀ, ਸ਼ਰੱਈ ਤੇ ਜ਼ੁਹਦੀ ਮੁਸਲਮਾਨ ਨਾਲ ਤੁਲਣਾ ਨਹੀਂ ਦੇ ਸਕਦੇ ।

ਪੰਜਵਾਂ, ਛੇਵਾਂ ਤੇ ਸਤਵਾਂ ਮਕਾਮ ਹਨ, ਵਜਦ, ਹਕੀਕਤ ਤੇ ਵਸਲ । ਚਾਰ ਦਸ਼ਾਵਾਂ ਵਿਚੋਂ ਚੌਥੀ ਦਸ਼ਾ

ਹਕੀਕਤ ਹੈ ਤੇ ਤਿੰਨੇ ਅੰਤਲੇ ਮੁਕਾਮ ਇਸੇ ਦਾ ਵਿਸਤਾਰ ਹਨ। ਵਜਦ ਵਿਚ ਅੱਲਾਹ ਦੇ ਗੁੰਮੇ ਦਰਸ਼ਨ ਫਿਰ ਪ੍ਰਾਪਤ ਹੋ ਜਾਂਦੇ ਹਨ, ਪਰ ਹੁਣ ਆ ਕੇ ਕਦੀ ਵੀ ਜਾਂਦੇ ਨਹੀਂ। ਇਸ਼ਕ ਦੇ ਮੁਕਾਮ ਉਤੇ ਅੱਲਾਹ ਦੇ ਦਰਸ਼ਨਾਂ ਦਾ ਪਹਿਲਾ ਮਾਮੂਲੀ ਜਿਹਾ ਝਲਕਾ ਵਜਦਾ ਹੈ। ਮਾਰਿਫਤ ਵਿਚ ਸਮਝੋ ਸੂਫ਼ੀ ਦੀ ਅੱਲਾਹ ਨਾਲ ਮੰਗਣੀ ਹੋ ਗਈ ਹੈ। ਪਰ ਮੰਗਣੀ ਦਾ ਰਿਸ਼ਤਾ ਕੱਚਾ ਹੁੰਦਾ ਹੈ, ਕਦੀ ਵਰ ਦੇ ਦਰਸ਼ਨ ਹੋ ਜਾਂਦੇ ਹਨ, ਕਦੀ ਕਾਫੀ ਦੇਰ ਉਸਦੇ ਮੂੰਹ ਨੂੰ ਤਰਸਣਾ ਪੈਂਦਾ ਹੈ। ਵਜਦ ਦੀ ਤੁਲਨਾ ਵਿਆਹ ਨਾਲ ਕੀਤੀ ਜਾ ਸਕਦੀ ਹੈ। ਹੁਣ ਵਿਛੋੜਾ ਖਤਮ ਹੈ। ਪ੍ਰੇਮ ਦੀ ਯਾਤਰਾ ਪੂਰੀ ਹੋ ਗਈ ਹੈ। ਸੂਫ਼ੀ ਅੱਲਾਹੀ ਦੇ ਨਿਰਵਿਘਨ ਸੰਯੋਗ ਦਾ ਆਨੰਦ ਮਾਣਦਾ ਹੈ। ਇਸ ਅਵਸਥਾ ਨੂੰ ਦੋ ਪੱਖਾਂ ਤੋਂ ਦੇਖਿਆ ਜਾ ਸਕਦਾ ਹੈ ਨਾਂਹ ਵਾਚਕ ਤੇ ਹਾਂ ਵਾਚਕ। ਨਾਂਹ-ਵਾਚਕ ਪੱਖੋਂ ਸੂਫ਼ੀ ਦੇ ਅੰਦਰਲੇ ਵਿਚਾਰ ਤੇ ਹਉਮੈ ਸੰਪੂਰਨ ਤੌਰ ਉਤੇ ਖਤਮ ਹੋ ਚੁਕੇ ਹਨ, ਉਸ ਦਾ ਆਪਾ-ਭਾਵ, ਦ੍ਵੈਤ-ਭਾਵ, ਪੰਜ ਵਿਕਾਰ, ਰੱਬ ਤੇ ਉਸ ਦੇ ਦਰਮਿਆਨ ਕੰਧ ਜਾਂ ਪੜਦਾ, ਸਭ ਦੂਰ ਹਨ। ਇਸ ਪੱਖ ਨੂੰ ਸੂਫ਼ੀ ਫਨਾ' ਕਹਿੰਦੇ ਹਨ। ਸੂਫ਼ੀ ਦੀ ਆਪਣੀ ਵਖਰੀ ਸ਼ਖਸੀਅਤ ਨਹੀਂ ਰਹੀ। ਪਰ ਇਸ ਤਰ੍ਹਾਂ ਦੇ ਕਥਨਾਂ ਨੂੰ ਜ਼ਰਾ ਸੁਚੇਤ ਹੋ ਕੇ ਵਰਤਣਾ ਚਾਹੀਏ। ਪਹਿਲੀ ਗੱਲ ਤਾਂ ਇਹ ਹੈ ਕਿ ਵਜਦ ਵਿਚ ਸੂਫ਼ੀ ਦੀ ਵਖਰੀ ਸ਼ਖਸੀਅਤ ਖਤਮ ਹੋਣ ਨਾਲ ਉਸਦੀ ਚੇਤਨਾ ਖਤਮ ਨਹੀਂ ਹੋ ਜਾਂਦੀ, ਸਗੋਂ ਵਿਸ਼ਾਲ ਹੋ ਜਾਂਦੀ ਹੈ। ਦੂਜੀ ਗੱਲ ਇਹ ਹੈ ਕਿ ਇਹ ਵਿਸ਼ਾਲ ਚੇਤਨਾ ਕੋਈ ਇਕਹਿਰੀ ਜਿਹੀ, ਖਾਲੀ ਜਿਹੀ ਦਸ਼ਾ ਨਹੀਂ ਇਸ ਵਿਚ ਅੱਲਾਹ ਦੇ ਅਨੰਤ ਗੁਣਾਂ ਦਾ ਅਨੁਭਵ ਹੁੰਦਾ ਹੈ। ਇਹ ਵਜਦ ਦਾ ਹਾਂਵਾਚਕ ਪੱਖ ਹੈ। ਅੱਲਾਹ ਨਾਲ ਸੰਯੋਗ ਚੇਤਨਾ ਦੀ ਬੇਅੰਤ ਵਿਸ਼ਾਲਤਾ ਦੀ ਦਸ਼ਾ ਹੈ, ਪਰ ਚੇਤਨਾ ਦੀ ਬੇਅੰਤਤਾ ਇਸ ਦਾ ਗਿਣਨਾਤਮਕ ਪੱਖ ਹੈ। ਗੁਣਨਾਤਮਕ ਪੱਖੋਂ ਚੇਤਨਾ ਵਿਚ ਇਹ ਤਬਦੀਲੀ ਆਉਂਦੀ ਹੈ ਕਿ ਸੂਫ਼ੀ ਦੇ ਅੰਦਰ ਅੱਲਾਹ ਦੇ ਨਿਤ ਨਵੇਂ ਗੁਣਾਂ ਦਾ ਪ੍ਰਵੇਸ਼ ਹੁੰਦਾ ਹੈ। ਹੁਣ ਉਹ ਸਾਧਾਰਨ ਮਨੁੱਖਾਂ ਵਰਗਾ ਨਹੀਂ ਜਿਨ੍ਹਾਂ ਦਾ ਆਪਾ ਨੀਵੇਂ ਵਿਚਾਰਾਂ, ਸੋਚਾਂ, ਖਾਹਸ਼ਾਂ ਦਾ ਪੁੰਜ ਹੁੰਦਾ ਹੈ, ਵਜਦ ਵਾਲੇ ਸੂਫ਼ੀ ਵਿਚ ਪਵਿਤ੍ਰਤਾ, ਨੇਕੀ, ਦਇਆ, ਸੁੰਦਰਤਾ, ਆਨੰਦ ਸੱਚ ਆਦਿਕ ਕੀਮਤਾਂ ਆਪਣੀ ਸੰਪੂਰਨਤਾ ਉਤੇ ਪੁਜੀਆਂ ਹੁੰਦੀਆਂ ਹਨ। ਇਨ੍ਹਾਂ ਨੂੰ ਹੀ ਦੈਵੀ ਗੁਣ ਕਿਹਾ ਜਾਂਦਾ ਹੈ। ਜਦ ਸੂਫ਼ੀ ਦੇ ਆਪਣੇ ਨਿੱਜੀ ਨੀਵੇਂ ਗੁਣ ਖ਼ਤਮ ਹੋ ਜਾਣ, ਆਪਣੀ ਤੰਗ-ਦਿਲੀ ਤੇ ਹੋਛਾਪਨ ਮੁਕ ਜਾਏ ਤਾਂ ਉਸਦਾ ਆਪਾ ਸਮਝੋ ਖ਼ਤਮ ਹੋ ਗਿਆ। ਹੁਣ ਉਸਦੀ ਚੇਤਨਾ ਰੱਬੀ ਚੇਤਨਾ ਨਾਲ ਇਕਮਿਕ ਹੈ। ਕਈ ਸੂਫ਼ੀ ਇਸ ਦਸ਼ਾ ਵਿਚ ਇਹ ਕਹਿਣ ਲਗ ਜਾਂਦੇ ਹਨ ਕਿ "ਮੈਂ ਰੱਬ ਹਾਂ" ਪਰ ਇਹ ਕਿਸੇ ਵਿਸ਼ੇਸ਼ ਮੌਕੇ ਦੀ ਮੰਗ ਹੁੰਦੀ ਹੈ। ਆਮ ਤੌਰ ਉਤੇ ਗੰਭੀਰ ਸੂਫ਼ੀ ਅਜਿਹੇ ਕਥਨ ਨਹੀਂ ਕਰਦੇ। ਫ਼ਰੀਦ ਜੀ ਦਾ ਸੁਭਾ ਅਜਿਹੇ ਗੰਭੀਰ ਸੂਫ਼ੀਆਂ ਨਾਲ ਮਿਲਦਾ ਹੈ। ਅੱਲਾਹ ਨਾਲ ਸੰਯੋਗ ਪ੍ਰਾਪਤ ਕਰਕੇ ਉਹ ਇਸ ਭੇਤ ਨੂੰ ਅੰਦਰ ਜੀਉਰਨਾ ਪਸੰਦ ਕਰਦੇ ਹਨ, ਬਾਹਰ ਪ੍ਰਗਟ ਨਹੀਂ ਹੋਣ ਦੇਂਦੇ :--

ਸਬਰ ਅੰਦਰ ਸਾਬਰੀ ਤਨੁ ਏਵੈ ਜਾਲੇਨਿ ॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ।੧੧੬।

ਇਨ੍ਹਾਂ ਸਤਰਾਂ ਵਿਚੋਂ ਪਹਿਲੀ ਮਾਰਿਫਤ ਦੀ ਸੂਚਕ ਹੈ ਤੇ ਦੂਜੀ ਵਜਦ ਦੀ। ਵਜਦ ਵਿਚ ਚੇਤਨਾ ਦੇ ਵਿਸ਼ਾਲ ਹੋ ਜਾਣ ਦੀ ਦਸ਼ਾ ਨੂੰ ਫ਼ਰੀਦ ਜੀ ਨੇ, ਨਾਲੇ ਦੇ ਟਾਕਰੇ ਉਤੇ ਦਰਿਆ ਦੀ ਵਿਸ਼ਾਲਤਾ ਦਾ ਬਿੰਬ ਵਰਤ ਕੇ ਵਰਣਨ ਕੀਤਾ ਹੈ :--

ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥

ਵਜਦ ਦੀ ਦਸ਼ਾ ਅਨੰਤ ਚੇਤਨਾ ਤੇ ਦੈਵੀ ਗੁਣਾਂ ਦੇ ਪ੍ਰਵੇਸ਼ ਤੋਂ ਸਿਵਾਏ ਅਨੰਤ ਆਨੰਦ ਦੀ ਦਸ਼ਾ ਭੀ ਹੈ। ਕਈ ਸੂਫ਼ੀ ਸੰਜੋਗ ਦੇ ਆਨੰਦ ਨੂੰ ਇੰਨਾ ਰਜ ਕੇ ਮਾਣਨਾ ਚਾਹੁੰਦੇ ਹਨ ਕਿ ਇਸ ਵਿਚੋਂ ਕਦੇ ਭੀ ਨਿਕਲਣਾ

ਗਵਾਰਾ ਨਹੀਂ ਕਰਦੇ। ਉਹ ਹਮੇਸ਼ਾਂ ਲਈ ਆਲੇ ਦੁਆਲੇ ਨੂੰ ਭੁੱਲ ਕੇ ਆਪਣੇ ਆਨੰਦ ਵਿਚ ਮਸਤ ਰਹਿੰਦੇ ਹਨ। ਡਾ. ਮੋਹਨ ਸਿੰਘ ਇਸੇ ਆਨੰਦ ਮਈ ਅਵਸਥਾ ਨੂੰ "ਇਕ ਮਸਤੀ, ਖੁਲ੍ਹ ਡੁਲ੍ਹ, ਲਾਉਬਾਲੀਪਨ" ਕਹਿੰਦੇ ਹਨ, ਪਰ ਸਭ ਸੂਫ਼ੀ ਵਜਦ ਦੇ ਮੁਕਾਮ ਉਤੇ ਅਟਕੇ ਨਹੀਂ ਰਹਿੰਦੇ। ਜਿਹੜੇ ਸੂਫ਼ੀ ਅੱਗੇ ਵਧ ਕ ਹਕੀਕਤ ਦੇ (ਛੇਵੇਂ) ਮਕਾਮ ਉਤੇ ਪੁਜਦੇ ਹਨ, ਉਹ ਆਲੇ-ਦੁਆਲੇ ਨੂੰ ਦੇਖਦੇ ਹਨ। ਹੁਣ ਆਲਾ ਦਆਲਾ ਨਵੇਂ ਰੰਗ ਵਿਚ ਰੰਗਿਆ ਨਜ਼ਰ ਆਉਂਦਾ ਹੈ। ਅੱਲਾਹ ਹੀ ਅੱਲਾਹ ਚਾਰੇ-ਪਾਸੇ ਦਰਸ਼ਨ ਦੇਂਦਾ ਹੈ। ਅੱਲਾਹ ਤੋਂ ਸਿਵਾਏ ਹੋਰ ਕੁਝ ਉਨ੍ਹਾਂ ਨੂੰ ਨਜ਼ਰ ਨਹੀਂ ਆਉਂਦਾ। ਵਜਦ ਵਾਲਾ ਸੂਫ਼ੀ ਆਪਣੇ ਅੰਦਰ ਅੱਲਾਹ ਨੂੰ ਦੇਖਦਾ ਹੈ, ਹਕੀਕਤ ਵਾਲਾ ਬਾਹਰ ਭੀ। ਵਜਦ ਸਮਝੋ ਰਹੱਸਵਾਦ ਦਾ ਸਿਖਰ ਹੈ, ਹਕੀਕਤ ਰਹੱਸਵਾਦ ਤੋਂ ਅਗੇ ਦੀ ਦਸ਼ਾ ਹੈ। ਹੁਣ ਸੂਫ਼ੀ ਅਧਿਆਤਮਵਾਦੀ ਬਣਦਾ ਹੈ। ਉਹ ਵਿਸ਼ਵ ਦੀ ਅਸਲੀਅਤ ਨੂੰ ਡੂੰਘੇ ਤੇ ਪੱਕੇ ਤੌਰ ਉਤੇ ਸਮਝਦਾ ਹੈ। ਵਿਸ਼ਵ ਦੀ ਅਸਲੀਅਤ ਨੂੰ ਜਾਣਨਾ ਦਰਸ਼ਨ ਦਾ ਭੀ ਕਰਤੱਵ ਹੈ ਸੂਫ਼ੀ ਨੂੰ ਪਤਾ ਲਗ ਜਾਂਦਾ ਹੈ ਕਿ ਵਿਸ਼ਵ ਦੀ ਅਸਲੀਅਤ ਆਤਮਿਕ ਹੈ, ਇਹ ਸਾਰਾ ਪਸਾਰਾ ਚੇਤਨਾ ਦਾ ਗਿਆਨ ਹੋ ਜਾਏ ਤਾਂ ਗਿਆਤਾ ਤੇ ਗੇਅ ਦਾ ਭੇਦ ਮਿਟ ਜਾਂਦਾ ਹੈ। ਮਾਰਿਫਤ ਵਿਚ ਵੀ ਵਿਸ਼ਵ ਦੀ ਅਸਲੀਅਤ ਦਾ ਗਿਆਨ ਹੋਇਆ ਸੀ, ਪਰ ਤਦ ਗਿਆਤਾ ਤੇ ਗੇਅ ਦਾ ਭੇਦ ਕਾਇਮ ਰਿਹਾ ਸੀ। ਉਹ ਗਿਆਨ ਦੀ ਅਧੂਰੀ ਅਵਸਥਾ ਸੀ, ਹੁਣ ਸੰਪੂਰਨ ਅਵਸਥਾ ਹੈ। ਗਿਆਨ ਦੀ ਸੰਪੂਰਨ ਅਵਸਥਾ ਨੂੰ ਸੱਚ ਦੀ ਅਵਸਥਾ ਕਿਹਾ ਜਾ ਸਕਦਾ ਹੈ। ਗਿਆਨ ਤੇ ਸੱਚ ਦਾ ਫਰਕ ਮਾਰਿਫਤ ਤੇ ਹਕੀਕਤ ਦਾ ਫਰਕ ਹੈ। ਵਜਦ ਵਿਚ ਸੂਫ਼ੀ ਦੀ ਆਪਣੀ ਚੇਤਨਾ ਅਨੰਤ ਹੋ ਗਈ ਸੀ, ਹਕੀਕਤ ਵਿਚ ਸਾਰਾ ਵਿਸ਼ਵ ਬੇਅੰਤ ਚੇਤਨਾ ਦਾ ਰੂਪ ਦਿਸ ਪੈਂਦਾ ਹੈ। ਅੰਦਰ ਬਾਹਰ ਦੋਵੇਂ ਪਾਸੇ ਬੇਅੰਤ ਚੇਤਨਾ ਤੋਂ ਸਿਵਾਏ ਹੋਰ ਕੁਝ ਨਹੀਂ। ਦਰਸ਼ਕ ਤੇ ਦ੍ਰਿਸ਼ ਇਕ ਹਨ। ਇਸ ਏਕਤਾ ਨੂੰ ਵੇਦਾਂਤੀ ਇਹ ਕਹਿ ਕੇ ਵਰਣਨ ਕਰਦੇ ਹਨ ਕਿ ਆਤਮਾ ਤੇ ਬ੍ਰਹਮ ਇਕ ਹਨ। ਵਜਦ ਵਿਚ ਅਸੀਂ ਸੰਜੋਗ ਦੀ ਬਿੰਬਾਵਲੀ ਵਰਤੀ ਸੀ, ਹਕੀਕਤ ਵਿਚ ਦਰਸ਼ਨ ਦੀ ਸ਼ਬਦਾਵਲੀ ਵਰਤ ਰਹੇ ਹਾਂ। ਹਕੀਕਤ ਵੀ ਵਜਦ ਦੀ ਤਰ੍ਹਾਂ ਆਨੰਦਮਈ ਦਸ਼ਾ ਹੈ, ਪਰ ਹੁਣ ਆਨੰਦਮਈ ਦੀ ਭਾਵੁਕਤਾ ਦੇ ਨਾਲ ਗਿਆਨ ਦੀ ਬੌਧਿਕਤਾ ਸ਼ਾਮਿਲ ਹੋ ਗਈ ਹੈ।

ਸਤਵੇਂ ਮੁਕਾਮ ਵਸਲ ਦਾ ਵਰਣਨ ਕਰਨ ਤੋਂ ਪਹਿਲੋਂ ਹਕੀਕਤ ਦੇ ਇਕ ਹੋਰ ਲੱਛਣ ਵਲ ਧਿਆਨ ਦੇਣ ਦੀ ਭੀ ਲੋੜ ਹੈ। ਜਿਸ ਤਰ੍ਹਾਂ ਵਜਦ ਵਿਚ ਸੂਫ਼ੀ ਨੂੰ ਅੱਲਾਹ ਦੇ ਗੁਣਾਂ ਦੀ ਚੇਤਨਾ ਹੁੰਦੀ ਹੈ ਉਸੇ ਤਰ੍ਹਾਂ ਹਕੀਕਤ ਵਿਚ ਉਸਦੇ ਕਰਨਿਆਂ ਦੀ ਚੇਤਨਾ ਹੁੰਦੀ ਹੈ। ਅੱਲਾਹ ਸਾਰੇ ਵਿਸ਼ਵ ਵਿਚ ਵਿਆਪਕ ਹੋ ਕੇ ਇਸਦੀ ਯੋਜਨਾ ਚਲਾ ਰਿਹਾ ਅਨੁਭਵ ਹੁੰਦਾ ਹੈ। ਜੋ ਕੁਝ ਹੁੰਦਾ ਹੈ ਉਸੇ ਦਾ ਕੀਤਾ ਹੁੰਦਾ ਹੈ। ਉਸ ਤੋਂ ਸਿਵਾਏ ਹੋਰ ਕੋਈ ਕੁਝ ਕਰਨਹਾਰ ਨਹੀਂ। ਸਾਰੀ ਸ੍ਰਿਸ਼ਟੀ ਵਿਚ ਅੱਲਾਹ ਦੀ ਇਕੋ ਮਰਜ਼ੀ ਪ੍ਰਧਾਨ ਹੈ, ਹੋਰ ਕੋਈ ਮਰਜ਼ੀ ਨਹੀਂ। ਸ੍ਰਿਸ਼ਟੀ ਦੀ ਏਕਤਾ ਦਾ ਇਕੋ ਮਰਜ਼ੀ ਉਤੇ ਆਧਾਰਿਤ ਸੰਕਲਪ ਦੈਵੀ ਗੁਣਾਂ ਉਤੇ ਆਧਾਰਿਤ ਏਕਤਾ ਦੇ ਸੰਕਲਪ ਤੋਂ ਉਚੇਰਾ ਦਰਜਾ ਹੈ। ਵਿਸ਼ਵ ਨੂੰ ਸੱਚ ਕਹਿਣ ਦੇ ਇਹ ਦੂਸਰੇ ਅਰਥ ਹਨ।

ਵਸਲ ਵਿਚ ਸੂਫ਼ੀ ਅੱਲਾਹ ਦੀ ਇਕੋ ਮਰਜ਼ੀ ਦੀ ਵਿਸ਼ਵ ਵਿਚ ਵਿਆਪਕਤਾ ਦੇਖਦਾ ਹੀ ਨਹੀਂ, ਜੋ ਕੁਝ ਹੋ ਰਿਹਾ ਹੈ ਉਸ ਨੂੰ ਰੱਬ ਦੀ ਰਜ਼ਾ ਮੰਨ ਕੇ ਖੁਸ਼ੀ ਨਾਲ ਬਰਦਾਸ਼ਤ ਹੀ ਨਹੀਂ ਕਰਦਾ, ਸਗੋਂ ਆਪ ਭੀ ਕਰਮਸ਼ੀਲ ਹੋਣ ਲਈ ਆਪਣੇ ਅੰਦਰੋਂ ਅੱਲਾਹ ਦਾ ਹੁਕਮ ਜਾਣਨਾ ਤੇ ਮੰਨਣਾ ਆਪਣਾ ਕਰਤੱਵ ਸਮਝਦਾ ਹੈ। ਹੁਣ ਉਹ ਦੈਵੀ ਪ੍ਰਯੋਜਨਾ ਦੀ ਪੂਰਤੀ ਦਾ ਮਾਨੋ ਇਕ ਹਥਿਆਰ ਹੈ। ਅੱਲਾਹ ਦੁਨੀਆਂ ਦੇ ਲੋਕਾਂ ਨੂੰ ਜਿਸ ਦਿਸ਼ਾ ਵਲ ਲਿਜਾਣਾ ਚਾਹੁੰਦਾ ਹੈ, ਉਹ ਸੇਧ ਦੇਣ ਲਈ ਵਸਲ ਤਕ ਪਹੁੰਚੇ ਰਹੱਸਵਾਦੀਆਂ ਨੂੰ ਵਰਤਦਾ ਹੈ। ਇਹ ਸੰਸਾਰ ਭਰ ਦੇ ਮਹਾਂ ਪੁਰਖਾਂ, ਪੈਗੰਬਰਾਂ, ਗੁਰੂਆਂ, ਅਵਤਾਰਾਂ, ਸੰਤਾਂ, ਮਹਾਤਮਾਵਾਂ ਦਾ ਦਰਜਾ ਹੈ, ਜੋ ਆਪ ਮੁਕਤ ਹੋ ਕੇ ਹੋਰਨਾਂ ਨੂੰ ਮੁਕਤ ਕਰਨ ਦਾ ਫਰਜ਼ ਆਪਣੇ ਸਿਰ ਲੈਂਦੇ ਹਨ। ਸੰਸਾਰ ਵਿਚ ਕਾਰ ਕਰਨ ਲਹੀ ਅਜਿਹੇ

ਰਹੱਸਵਾਦੀਆਂ ਨੂੰ ਵਜਦ ਦੀ ਅਨੰਦਪੂਰਤ ਦਸ਼ਾ ਦਾ ਤਿਆਗ ਕਰਨਾ ਪੈਂਦਾ ਹੈ। ਅੰਦਰੋਂ ਉਹ ਅੱਲਾਹ ਨਾਲ ਜੁੜੇ ਰਹਿੰਦੇ ਹਨ, ਬਾਹਰੋਂ ਉਸਦਾ ਹੁਕਮ ਕਮਾਉਂਦੇ ਹਨ। ਇਹ ਹੁਕਮ ਦੀ ਕਾਰ ਕਈ ਸ਼ਕਲਾਂ ਧਾਰ ਸਕਦੀ ਹੈ। ਉਸਦਾ ਇਕ ਰੂਪ ਸ਼ਹਾਦਤ, ਜੰਗ ਜਾਂ ਕ੍ਰਾਂਤੀ ਦਾ ਕਰਮ ਭੀ ਹੋ ਸਕਦਾ ਹੈ, ਤਦੇ ਇਸ ਅਵਸਥਾ ਦੇ ਵਿਅਕਤੀ ਨੂੰ ਗੁਰੂ ਨਾਨਕ ਨੇ 'ਜੋਧ ਮਹਾਬਲ ਸੂਰ' ਕਿਹਾ ਹੈ। ਪਰ ਇਹ ਕਿਸੇ ਉਚੇਚੇ ਸਮੇਂ ਦੀ ਮੰਗ ਦਾ ਉੱਤਰ ਹੁੰਦਾ ਹੈ। ਆਮ ਤੌਰ ਤੇ ਸਾਧਾਰਨ ਮੌਕਿਆਂ ਉਤੇ ਸੂਫ਼ੀ ਦਾ ਕਰਮ ਸੰਸਾਰੀ ਲੋਕਾਂ ਨੂੰ ਅੱਲਾਹ ਵਲ ਪ੍ਰੇਰਨਾ ਹੁੰਦਾ ਹੈ। ਇਸ ਮੰਤਵ ਲਈ ਉਹ ਸ਼ਰਅ ਦੀ ਪਾਲਣਾ ਵਲ ਦੁਬਾਰਾ ਪੂਰਾ ਧਿਆਨ ਦੇਣ ਲਗ ਪੈਂਦਾ ਹੈ। ਕਿਉਂਕਿ ਸੂਫ਼ੀ ਮਤ ਅਨੁਸਾਰ ਦੁਨੀਆਦਾਰਾਂ ਨੂੰ ਪਹਿਲੋਂ ਸ਼ਰਅ ਦੀ ਪਾਬੰਦੀ ਸਿਖ ਕੇ ਹੀ ਉਨ੍ਹਾਂ ਦਾ ਨੈਤਿਕ ਜੀਵਨ ਸ਼ੁਰੂ ਕੀਤਾ ਜਾ ਸਕਦਾ ਹੈ। ਤੇ ਜੇ ਲੋਕਾਂ ਨੂੰ ਸ਼ਰਅ ਸਿਖਾਉਣੀ ਹੋਵੇ ਤਾਂ ਆਪ ਉਸਦੀ ਮਿਸਾਲ ਕਾਇਮ ਕਰਨੀ ਜ਼ਰੂਰੀ ਹੁੰਦੀ ਹੈ, ਸੰਭਵ ਹੈ ਬਾਬਾ ਫ਼ਰੀਦ ਜੀ ਦੀ ਨਮਾਜ ਉਸੇ ਦਰਜੇ ਦੀ ਹੋਵੇ। ਇਸ ਬਾਰੇ ਵੀ ਵਧੇਰੇ ਖੋਜ ਦੀ ਲੋੜ ਹੈ। ਵਸਲ ਦੀ ਇਕ ਪਰਿਭਾਸ਼ਾ ਇਹ ਭੀ ਹੈ ਕਿ ਇਸ ਵਿਚ ਹੁਣ ਸੂਫ਼ੀ ਅੱਲਾਹ ਦਾ ਆਸ਼ਕ ਨਹੀਂ, ਅੱਲਾਹ ਸੂਫ਼ੀ ਦਾ ਆਸ਼ਕ ਬਣ ਜਾਂਦਾ ਹੈ। ਇਸੇ ਲਈ ਵਸਲ ਮਨੁੱਖ ਦੀ ਰੱਬ ਵਲੋਂ ਸੰਪੂਰਨ ਪਰਵਾਨਗੀ ਦੀ ਅਵਸਥਾ ਹੈ। ਸੁਲਤਾਨਪੁਰ ਵਿਚ ਗੁਰੂ ਨਾਨਕ ਨੂੰ ਸਚਖੰਡ ਪ੍ਰਾਪਤੀ ਦਰਸਾਉਣ ਵਾਲੀ ਸਾਖੀ ਵਸਲ ਦੇ ਮਕਾਮ ਦਾ ਸੁਝਾ ਦੇਂਦੀ ਹੈ। ਉਸ ਵਿਚ ਉਨ੍ਹਾਂ ਨੂੰ ਨਾਮ ਦਾ ਪ੍ਰਚਾਰ ਕਰਨ ਦਾ ਆਦੇਸ਼ ਮਿਲਦਾ ਭੀ ਕਿਹਾ ਗਿਆ ਹੈ। ਫ਼ਰੀਦ ਜੀ ਦਾ ਇਹ ਸ਼ਲੋਕ ਹੀ ਐਸਾ ਹੈ ਜਿਸ ਨੂੰ ਖਿਚ ਧੂਹ ਕੇ ਇਸ ਮੁਕਾਮ ਨਾਲ ਜੋੜਿਆ ਜਾ ਸਕਦਾ ਹੈ :--

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥

ਇਸ ਸਤਵੇਂ ਮੁਕਾਮ ਵਿਚ ਸੂਫ਼ੀ 'ਬਕਾ' ਦਾ ਧਾਰਨੀ ਬਣਦਾ ਹੈ। ਇਹ ਫਨਾ ਦੀ ਵਜਦ ਭਰਪੂਰ ਦਸ਼ਾ ਦੇ ਟਾਕਰੇ ਉਤੇ ਕਰਮਸ਼ੀਲ ਦਸ਼ਾ ਹੈ। ਬਕਾ ਵਾਲੇ ਸੂਫ਼ੀ ਆਪਣੇ ਆਪ ਨੂੰ ਅੱਲਾਹ ਨਹੀਂ, ਉਸਦੇ ਦਾਸ ਗਿਣਦੇ ਹਨ। ਫ਼ਰੀਦ ਜੀ ਦਾ ਦੂਜਿਆਂ ਨੂੰ ਮੱਤਾਂ ਦੇਣ ਵਾਲਾ ਜੀਵਨ ਬਕਾ ਦਾ ਸੰਕੇਤ ਦੇਂਦਾ ਹੈ। ਉਹ ਭਾਵੇਂ ਮਸਤ ਮਲੰਗ ਨਹੀਂ, ਪਰ ਉਨ੍ਹਾਂ ਨੂੰ ਉਚਤਮ ਦਰਜੇ ਦੇ ਗੰਭੀਰ ਸੂਫ਼ੀਆਂ ਵਿਚ ਗਿਣਨਾ ਉਚਿਤ ਜਾਪਦਾ ਹੈ।

# ਗੁਰੂ-ਬਾਣੀ ਅਤੇ ਫ਼ਰੀਦ-ਬਾਣੀ

- ਡਾ. ਹਰਬੰਸ ਸਿੰਘ ਬਰਾੜ

ਫ਼ਰੀਦ ਅਤੇ ਗੁਰੂ ਪਰਮ ਸਤਿ ਦੀ ਇਕ ਹੋਂਦ ਨੂੰ ਮੰਨਦੇ ਹਨ ਪਰ ਫ਼ਰੀਦ ਅਤੇ ਗੁਰੂਆਂ ਦਾ ਬਾਣੀ-ਲੋਕ ਇੱਕ ਨਹੀਂ ਹੈ। ਉਂਞ ਵੀ ਸ੍ਰੀ 'ਆਦਿ-ਗ੍ਰੰਥ' ਸਾਹਿਬ ਵਿਚ ਕਿਸੇ ਬਾਣੀਕਾਰ ਦੇ ਵਿਅਕਤਿਤਵ ਅਤੇ ਉਸ ਦੀ ਬਾਣੀ ਨੂੰ ਕਿਸੇ ਹੋਰ ਬਾਣੀਕਾਰ ਦੇ ਵਿਅਕਤਿਤਵ ਅਤੇ ਉਸਦੀ ਬਾਣੀ ਨਾਲ ਆਪੋ ਵਿਚ ਗੱਡਮਡ ਨਹੀਂ ਕੀਤਾ ਗਿਆ। ਪਰ ਹੈਰਾਨੀ ਦੀ ਗੱਲ ਹੈ ਕਿ ਭਾਈ ਸਾਹਿਬ ਭਾਈ ਜੋਧ ਸਿੰਘ, ਡਾ. ਪ੍ਰੀਤਮ ਸਿੰਘ ਭਾਟੀਆ, ਗੋਬਿੰਦ ਸਿੰਘ ਲਾਂਬਾ, ਪਿਆਰਾ ਸਿੰਘ ਗਿੱਲ, ਹਰਬਖਸ਼ ਸਿੰਘ ਮਕਸੂਦਪੁਰੀ, ਸੁਖਪਾਲਵੀਰ ਸਿੰਘ ਹਸਰਤ, ਸੰਤੋਖ ਸਿੰਘ ਰਾਜੀ, ਸ਼ਾਂਤ ਦੇਵ, ਕਰਨਜੀਤ, ਲੇਖਰਾਜ ਪਰਵਾਨਾ ਆਦਿ ਵਿਦਵਾਨਾਂ ਨੇ ਗੁਰੂਆਂ ਦੇ ਸ਼ਲੋਕਾਂ ਨੂੰ ਫ਼ਰੀਦ ਦੇ ਸ਼ਲੋਕ ਮੰਨ ਕੇ ਉਨ੍ਹਾਂ ਦੀ ਅਰਥ-ਵਿਆਖਿਆ ਕਰ ਦਿੱਤੀ।[1] ਇਨ੍ਹਾਂ ਵਿਦਵਾਨਾਂ ਨੇ ਬਾਣੀ ਦੇ ਤੱਥ-ਲੋਕ ਨੂੰ ਜਾਣਨ ਦੀ ਵੀ ਖੇਚਲ ਨਹੀਂ ਕੀਤੀ। ਸ੍ਰੀ 'ਆਦਿ-ਗ੍ਰੰਥ' ਸਾਹਿਬ ਵਿਚ ਸ਼ੇਖ ਫ਼ਰੀਦ ਦੀ ਬਾਣੀ ਰਾਗ ਆਸਾ ਤੇ ਸੂਹੀ ਤੋਂ ਬਿਨਾਂ ਸ਼ਲੋਕਾਂ ਵਿਚ ਵੀ ਦਰਜ ਹੈ। ਇਨ੍ਹਾਂ ਸ਼ਲੋਕਾਂ ਵਿਚ ਫ਼ਰੀਦ ਦੇ 112 ਅਤੇ ਗੁਰੂਆਂ ਦੇ 18 ਸ਼ਲੋਕ ਦਰਜ ਹਨ[2], ਜਿਨ੍ਹਾਂ ਦਾ ਜੋੜ 130 ਬਣਦਾ ਹੈ। ਗੁਰੂਆਂ ਦੇ ਇਨ੍ਹਾਂ ਸ਼ਲੋਕਾਂ ਦਾ ਫ਼ਰੀਦ ਦੇ ਸ਼ਲੋਕਾਂ ਨਾਲ ਡੂੰਘਾ ਸੰਬੰਧ ਹੈ। ਆਮ ਵਿਦਵਾਨਾਂ ਨੂੰ ਏਸੇ ਕਰਕੇ ਗੁਰੂਆਂ ਦੇ ਸ਼ਲੋਕਾਂ ਦੀ ਥਾਂ ਫ਼ਰੀਦ ਦੇ ਸ਼ਲੋਕਾਂ ਦਾ ਭੁਲੇਖਾ ਪੈ ਜਾਂਦਾ ਹੈ। ਮੇਰੀ ਭਾਵਨਾ ਇਥੇ ਵਿਦਵਾਨਾਂ ਦੀ ਗਲਤੀ ਵਲ ਉਂਗਲ ਕਰਨਾ ਨਹੀਂ ਹੈ, ਹਥਲੇ ਲੇਖ ਦੀ ਹੋਰ ਸਮਸਿਆ ਹੈ। ਮੰਨ ਲਉ, ਇਹ ਜਾਂ ਹੋਰ ਵਿਦਵਾਨ ਸ਼ਲੋਕਾਂ ਦੀ ਉਸੇ ਅਰਥ ਵਿਆਖਿਆ ਨਾਲ ਬਾਬਾ ਫ਼ਰੀਦ ਦਾ ਨਾਂ ਕੱਟਕੇ ਸੰਬੰਧਤ ਗੁਰੂਆਂ ਦੇ ਨਾਂ ਜੋੜ ਦੇਣ, ਤਾਂ ਫਿਰ ਕੀ ਅਜਿਹੀ ਅਰਥ-ਵਿਆਖਿਆ ਠੀਕ ਹੋਵੇਗੀ? ਕੀ ਸ਼ਲੋਕਕਾਰ ਤੋਂ ਵੱਖ ਸ਼ਲੋਕ ਦੀ ਅਰਥ-ਵਿਆਖਿਆ ਠੀਕ ਹੋਵੇਗੀ? ਕੀ ਸ਼ਲੋਕਕਾਰ ਤੋਂ ਵੱਖ ਸ਼ਲੋਕ ਦੀ ਅਰਥ-ਵਿਆਖਿਆ ਕਰਦੇ ਸਮੇਂ ਰਿਵਾਜੀ ਜੇਹੇ ਤੌਰ ਤੇ ਸ਼ਲੋਕਕਾਰ ਦਾ ਕੇਵਲ ਨਾਂ ਲੈਣਾ ਹੀ ਕਾਫੀ ਹੈ? ਆਧੁਨਿਕ ਟੀਕਾਕਾਰ ਬਾਣੀ ਦੀ ਅਰਥ-ਵਿਆਖਿਆ ਕਰਨ ਸਮੇਂ ਬਾਣੀਕਾਰਾਂ ਨੂੰ ਬਹੁਤ ਮਹੱਤਵ ਨਹੀਂ ਦਿੰਦੇ। ਵਿਦਵਾਨਾਂ ਦੀ ਰਚਨਹਾਰ ਨੂੰ ਰਚਨਾ ਤੋਂ ਵੱਖ ਕਰਨ ਦੀ ਰੁਚੀ ਕੁਝ ਅਧਿਕ ਹੀ ਵਿਕਾਸ ਕਰ ਗਈ ਹੈ। ਬਾਣੀਕਾਰ ਬਾਣੀ ਤੋਂ ਅੱਡਰਾ ਕੀਤਾ ਜਾ ਰਿਹਾ ਹੈ। ਜਾਂ ਇਉਂ ਕਹੋ ਕਿ ਹੁਣ ਦੇ ਵਿਦਵਾਨ ਆਪਣੀਆਂ ਰਚਨਾਵਾਂ ਵਿਚ ਬਾਣੀ ਅਤੇ ਬਾਣੀਕਾਰ ਨੂੰ ਇਕੱਠਿਆਂ, ਬਠਾਉਣ ਤੋਂ ਅਸਮਰਥ ਹੋ ਗਏ ਹਨ। ਸਪਸ਼ਟ ਹੈ ਕਿ ਬਾਣੀਕਾਰ ਤੋਂ ਬਾਣੀ-ਵਿਆਖਿਆ, ਅਤੇ ਬਾਣੀ ਤੋਂ ਵੱਖ ਬਾਣੀਕਾਰ ਦਾ ਵੇਰਵਾ ਦੋਵੇਂ ਆਪੋ ਆਪਣੀ ਥਾਂ ਅਧੂਰੇ ਪ੍ਰਯਤਨ ਹਨ। ਸਾਡੇ ਪੁਰਾਤਨ ਸਾਹਿਤਕ ਵਿਰਸੇ ਵਿਚ ਆਮ ਕਰਕੇ ਬਾਣੀਕਾਰ ਰਲ ਮਿਲ ਇਕੱਠੇ ਬੈਠੇ ਸ਼ੋਭਦੇ ਹਨ। 'ਪੁਰਾਤਨ ਜਨਮ ਸਾਖੀ ਵਿਚ ਸਾਖੀਕਾਰ ਨੇ ਆਪਣੀ ਪ੍ਰਕਾਸ਼-ਦ੍ਰਿਸ਼ਟੀ ਨਾਲ ਬਾਣੀ ਅਤੇ ਬਾਣੀਕਾਰ ਨੂੰ ਬੜੇ ਇਕ ਸੁਰੇ ਰੂਪ

1. ਵੇਖੋ :- ਸ਼ੇਖ ਫ਼ਰੀਦ, ਜੀਵਨ ਤੇ ਰਚਨਾ, ਭਾਸ਼ਾ ਵਿਭਾਗ, ਪੰਜਾਬ, 1970
2. ਗੁਰੂਆਂ ਦੇ ਸ਼ਲੋਕਾਂ ਦਾ ਵੇਰਵਾ :-
    1. ਗੁਰੂ ਨਾਨਕ ਦੇਵ :- 4 ਸ਼ਲੋਕ (ਨੰ. 32, 113, 120, 124)
    2. ਗੁਰੂ ਅਮਰਦਾਸ :- 3 ਸ਼ਲੋਕ (ਨੰ. 13, 52, 04, 122, 123)
    3. ਗੁਰੂ ਰਾਮਦਾਸ :- 1 ਸ਼ਲੋਕ (ਨੰ. 121)
    4. ਗੁਰੂ ਅਰਜਨ ਦੇਵ :- 8 ਸ਼ਲੋਕ (ਨੰ. 75, 82, 83, 105, 108, 109, 110, 111)

ਵਿਚ ਪ੍ਰਗਟ ਕੀਤਾ ਹੈ। ਸਾਖੀਕਾਰ ਨੇ ਬਾਣੀਕਾਰ ਦਾ ਬਿੰਬ ਅਤੇ ਬਾਣੀਕਾਰ ਵਿਚੋਂ ਉਸ ਦਾ ਬਾਣੀ-ਲੋਕ ਪੇਸ਼ ਕਰਨ ਦਾ ਬੇਮਿਸਾਲ ਉਦਮ ਕੀਤਾ ਹੈ। ਇਥੇ ਸਾਡੀ ਸਮੱਸਿਆ ਹੋਰ ਵੀ ਸਪਸ਼ਟ ਹੋ ਗਈ ਹੈ ਕਿ ਬਾਣੀਕਾਰ ਦੇ ਬਿੰਬ ਨੂੰ ਜਾਣੇ ਤੋਂ ਬਿਨਾਂ ਉਸ ਦੇ ਬਾਣੀ-ਲੋਕ ਦਾ ਅਧਿਐਨ ਕਰਨਾ ਵਿਅਰਥ ਹੈ। ਇਸ ਪ੍ਰਕਾਰ ਫ਼ਰੀਦ ਦੇ ਬਾਣੀ-ਲੋਕ ਦੇ ਅਧਿਐਨ ਲਈ ਫ਼ਰੀਦ ਦਾ ਬਿੰਬ ਅਤੇ ਗੁਰੂਆਂ ਦੇ ਬਾਣੀ-ਲੋਕ ਨੂੰ ਸਮਝਣ ਲਈ ਗੁਰੂਆਂ ਦੇ ਬਿੰਬ ਨੂੰ ਜਾਨਣ ਦੀ ਲੋੜ ਅਵੱਸ਼ਕ ਹੈ। ਅਸੀਂ ਕਿਸੇ ਇਕ ਦੇ ਬਾਣੀ-ਲੋਕ ਨੂੰ ਕਿਸੇ ਦੂਜੇ ਬਾਣੀਕਾਰ ਦੇ ਬਿੰਬ ਨਾਲ ਗੱਲਮਡ ਨਹੀਂ ਕਰ ਸਕਦੇ।

ਸ੍ਰੀ 'ਆਦਿ ਗ੍ਰੰਥ' ਸਾਹਿਬ ਵਿਚ ਹਰ ਬਾਣੀਕਾਰ ਦਾ ਬਿੰਬ ਉਸ ਦੇ ਬਾਣੀ-ਲੋਕ ਵਿਚ ਲੁਪਤ ਹੈ। ਵਿਦਵਾਨਾਂ ਨੇ ਵਿਦਵਤਾ ਦੇ ਬਲ ਨਾਲ ਬਾਣੀ-ਲੋਕ ਵਿਚੋਂ ਬਾਣੀਕਾਰ ਦਾ ਬਿੰਬ ਪ੍ਰਗਟ ਕਰਨਾ ਹੈ। ਬਾਣੀਕਾਰ ਦਾ ਬਿੰਬ ਪ੍ਰਗਟ ਕਰਨ ਦੇ ਉਪਰੰਤ ਹੀ ਬਾਣੀ ਦੇ ਸੂਖਮ ਭਾਵ ਲੋਕ ਨੂੰ ਮਾਣਿਆ ਜਾ ਸਕਦਾ ਹੈ। ਸਾਡੇ ਵਿਦਵਾਨਾਂ ਨੇ ਅਜੇ ਇਸ ਪੰਥ ਵਲ ਤੁਰਨ ਦੀ ਸਮਰੱਥਾ ਇਕੱਠੀ ਕਰਨੀ ਹੈ। ਅਜੇ ਤੱਕ ਤਾਂ ਵਿਦਵਾਨ ਬਾਣੀ ਦੇ ਕੋਸ਼-ਅਰਥਾਂ ਜਾਂ ਸ਼ਬਦ ਦੇ ਅਭਿਧਾ ਅਰਥਾਂ ਦੀ ਖੋਜ ਦਾ ਅਭਿਆਸ ਹੀ ਕਰ ਰਹੇ ਹਨ। ਸ਼ਬਦ ਦਾ ਲੇਖਣਾਰਥ ਅਤੇ ਵਿਅੰਗਾਰਥ-ਲੋਕ ਅਜੇ ਦੂਰ ਹੈ। ਕੁਝ ਕੁ ਦਾਰਸ਼ਨਿਕ ਸ੍ਰੀ 'ਆਦਿ ਗ੍ਰੰਥ ਸਾਹਿਬ' ਦਾ ਸੁਤੰਤਰ ਦਾਰਸ਼ਨਿਕ ਮੰਡਲ ਸਿਰਜਣ ਦਾ ਉਪਰਾਲਾ ਕਰ ਰਹੇ ਹਨ ਪਰ ਅਜੇ ਵਿਦਵਾਨਾਂ ਨੇ ਸ੍ਰੀ 'ਆਦਿ ਗ੍ਰੰਥ ਸਾਹਿਬ' ਦਾ ਬਾਣੀ-ਸ਼ਾਸਤਰ ਜਾਂ ਦੂਜਿਆਂ ਸ਼ਬਦਾਂ ਵਿਚ ਕਾਵਿ ਸ਼ਾਸਤਰ ਬਣਾਉਣ ਦੀ ਕਲਪਣਾ ਨਹੀਂ ਕੀਤੀ, ਜਿਸ ਅਨੁਸਾਰ ਸ੍ਰੀ 'ਆਦਿ-ਗ੍ਰੰਥ ਸਾਹਿਬ' ਵਿਚ ਬਾਣੀਕਾਰਾਂ ਦੀ ਬਾਣੀ ਚੜ੍ਹਾਈ ਗਈ ਹੈ। ਮੈਂ ਵੀ ਆਪਣੇ ਖੋਜ-ਪ੍ਰਬੰਧ ਵਿਚ ਕੇਵਲ 'ਗੁਰੂ ਨਾਨਕ ਕਾਵਿ-ਸ਼ਾਸਤਰ' ਤੇ ਇਕ ਵਿਦਵਾਨ ਨੇ ਸ੍ਰੀ 'ਆਦਿ-ਗ੍ਰੰਥ' ਸਾਹਿਬ ਬਾਰੇ ਸਮੁੱਚਾ ਕਾਵਿ ਸ਼ਾਸਤਰ ਤਿਆਰ ਕਰਨ ਬਾਰੇ ਸ਼ਾਇਦ ਅਜੇ ਯਤਨ ਆਰੰਭ ਨਹੀਂ ਕੀਤਾ। ਸ੍ਰੀ 'ਆਦਿ ਗ੍ਰੰਥ' ਸਾਹਿਬ ਸੰਬੰਧੀ ਕਾਵਿ ਸ਼ਾਸਤਰ ਤਿਆਰ ਕਰਨ, ਉਪਰੰਤ ਹੀ ਅਸੀਂ ਅਸਲ ਅਰਥਾਂ ਵਿਚ ਬਾਣੀਕਾਰਾਂ ਦੇ ਬਿੰਬ ਅਤੇ ਉਨ੍ਹਾਂ ਦੇ ਬਾਣੀ ਲੋਕ ਨੂੰ ਉਜਾਗਰ ਕਰਨ ਵਿਚ ਸਮਰਥ ਹੋ ਸਕਾਂਗੇ।

ਮੈਂ ਇਥੇ ਫ਼ਰੀਦ ਅਤੇ ਗੁਰੂਆਂ ਦੇ ਬਿੰਬ ਅਤੇ ਉਨ੍ਹਾਂ ਦੇ ਬਾਣੀ-ਲੋਕ ਬਾਰੇ ਸਮੁੱਚਾ ਅਤੇ ਵਿਸਤਾਰ ਸਹਿਤ ਵਾਦ-ਵਿਵਾਦ ਨਹੀਂ ਕਰਾਂਗਾ। ਅਜਿਹੇ ਵਿਸ਼ੇ ਬਾਰੇ ਚਰਚਾ ਕਰਨੀ ਇਕ ਲੇਖ ਦੀਆਂ ਸੀਮਾਵਾਂ ਤੋਂ ਆਕੀ ਹੀ ਰਹੇਗੀ। ਮੇਰਾ ਪ੍ਰਯੋਜਨ ਕੇਵਲ ਇਥੇ ਇਹੋ ਹੀ ਰਹੇਗਾ ਕਿ ਫ਼ਰੀਦ ਦੇ ਸ਼ਲੋਕ ਅਤੇ ਇਨ੍ਹਾਂ ਸ਼ਲੋਕਾਂ ਸੰਬੰਧੀ ਜੋ ਗੁਰੂਆਂ ਦੇ ਸ਼ਲੋਕ ਦਰਜ ਹਨ, ਉਨ੍ਹਾਂ ਦਾ ਆਪੋ ਆਪਣਾ ਸੁਤੰਤਰ ਬਾਣੀ-ਲੋਕ ਲਭਿਆ ਜਾਵੇ।

ਜੇ ਮੈਂ ਕਾਵਿ-ਸ਼ਾਸਤਰ ਵਾਲੇ ਨੁਕਤੇ ਨੂੰ ਮੁੱਖ ਰੱਖਾਂ ਤਾਂ ਮੇਰਾ ਵਿਚਾਰ ਹੈ ਕਿ ਗੁਰੂ ਇਨ੍ਹਾਂ ਸ਼ਲੋਕਾਂ ਵਿਚ ਬਾਬਾ ਫ਼ਰੀਦ ਨਾਲ ਨਾ ਵਿਚਾਰਾਤਮਕ ਵਾਦ-ਵਿਵਾਦ ਕਰ ਰਹੇ ਹਨ ਅਤੇ ਨਾ ਹੀ ਕੋਈ ਸੰਵਾਦ ਕਰ ਰਹੇ ਹਨ। ਮੇਰੀ ਜਾਚੇ ਸੰਵਾਦ ਦੀ ਬੁੱਧੀ ਮੰਡਲ ਤੋਂ ਅੱਗੇ ਉਡਾਰੀ ਨਹੀਂ ਮਾਰਦਾ। ਗੱਲ ਇਥੇ ਕੇਵਲ ਮੱਤ ਮਤਾਂਤਰ ਦੇ ਸੰਵਾਦ ਤੱਕ ਮੁਕਦੀ ਨਹੀਂ। ਬਾਤ ਇਥੇ ਸੰਵਾਦ-ਲੋਕ ਦੀ ਨਹੀਂ ਕਿਸੇ ਹੋਰ ਲੋਕ ਦੀ ਹੈ। 'ਹੋਰ ਲੋਕ' ਦਾ ਸੰਬੰਧ ਗੁਰਬਾਣੀ ਦੇ ਕਾਵਿ-ਸ਼ਾਸਤਰ ਨਾਲ ਹੈ ਅਤੇ ਸੰਵਾਦ-ਲੋਕ ਦਾ ਸੰਬੰਧ ਦਰਸ਼ਨ ਨਾਲ ਹੈ। ਕਾਵਿ-ਸ਼ਾਸਤਰ ਦੀ ਦ੍ਰਿਸ਼ਟੀ ਤੋਂ ਵੇਖਿਆ ਫ਼ਰੀਦ ਅਤੇ ਗੁਰੂ ਆਪੋ ਵਿਚ ਕੋਈ ਸੰਵਾਦ ਨਹੀਂ ਕਰ ਰਹੇ ਸਗੋਂ ਫ਼ਰੀਦ ਦਾ ਬਿੰਬ ਤੇ ਗੁਰੂਆਂ ਦਾ ਬਿੰਬ ਅਤੇ ਫ਼ਰੀਦ ਦਾ ਬਾਣੀ-ਲੋਕ ਤੇ ਗੁਰੂਆਂ ਦਾ ਬਾਣੀ ਰੂਪ-ਪਰਿਵਰਤ (ਟ੍ਰਾਂਸਫਾਰਮਡ) ਹੋ ਕੇ ਅਦ੍ਵੈ, ਇਕਾਈ ਜਾਂ ਇਕ ਰੂਪ ਵਿਚ ਬਦਲ ਰਹੇ ਹਨ। ਇਉਂ ਇਥੇ ਸ਼ਲੋਕਾਂ ਵਿਚ ਪ੍ਰਸਤੁਤ ਵਿਸ਼ੇ ਸੰਵਾਦ ਦਾ ਨਹੀਂ ਸਗੋਂ ਬਿੰਬਾਂ ਦੇ ਰੂਪ-ਪਰਿਵਰਤਨ ਦਾ ਬਣਦਾ ਹੈ। ਗੁਰੂ ਸਾਹਿਬ ਫ਼ਰੀਦ-ਬਿੰਬ ਅਤੇ ਫ਼ਰੀਦ ਦੇ ਬਾਣੀ-ਲੋਕ ਦੇ ਬਲ ਨਾਲ ਇਕਮਿਕ ਕਰ ਰਹੇ ਹਨ। ਕਾਵਿ-ਸ਼ਾਸਤਰ ਦੇ ਪੱਖ ਤੋਂ ਅਜਿਹੀ ਇਕਮਿਕਤਾ ਇਕ

ਕੌਤਕ ਜਾਂ ਚਮਤਕਾਰ ਹੈ। ਗੁਰੂਆਂ ਨੇ ਇਥੇ ਫ਼ਰੀਦ ਦੇ ਬਿੰਬ ਤੇ ਬਾਣੀ-ਲੋਕ ਨੂੰ ਸੁਤੰਤਰ ਵੀ ਰੱਖਿਆ ਹੈ ਅਤੇ ਆਪਣੇ ਬਿੰਬ ਤੇ ਬਾਣੀ-ਲੋਕ ਦੀ ਸ਼ਕਤੀ ਨਾਲ ਉਸ ਨੂੰ ਆਪਣੀ ਇਕਾਈ ਵਿਚ ਸ਼ਾਮਲ ਵੀ ਕਰ ਲਿਆ ਹੈ।

ਜੇ ਫ਼ਰੀਦ ਅਤੇ ਗੁਰੂ ਪਰਮ-ਸਤਿ ਦੀ ਇਕ ਹੋਂਦ ਨੂੰ ਮੰਨਦੇ ਹਨ ਤਾਂ ਉਨ੍ਹਾਂ ਦੇ ਬਾਣੀ-ਲੋਕਾਂ ਵਿਚ ਵਖਰੇਵਾਂ ਕਿਵੇਂ ਪੈਦਾ ਹੋ ਗਿਆ? ਬਾਣੀ-ਲੋਕਾਂ ਦਾ ਵਖਰੇਵਾਂ ਪਰਮ-ਸਤਿ ਦੀ ਇਕ ਹੋਂਦ ਤੋਂ ਨਹੀਂ ਸਗੋਂ ਪਰਮ-ਸਤਿ ਦੇ ਚਰਿਤ੍ਰ ਤੋਂ ਪੈਦਾ ਹੁੰਦਾ ਹੈ। ਫ਼ਰੀਦ ਅਤੇ ਗੁਰੂਆਂ ਦੇ ਬਾਣੀ-ਲੋਕਾਂ ਦੇ ਵਖਰੇਂਵੇਂ ਦੇ ਕਾਰਣ ਪਰਮ-ਸਤਿ ਦੇ ਚਰਿਤ੍ਰ ਤੋਂ ਬਿਨਾਂ ਬਾਣੀਕਾਰਾਂ ਦੇ ਵਿਅਕਤਿਤਵ, ਚਰਿਤ੍ਰ, ਸੰਸਕ੍ਰਿਤੀ, ਦੇਸ਼, ਸਮਾਜ, ਭਾਸ਼ਾ ਆਦਿ ਵੀ ਹਨ।

ਫ਼ਰੀਦ ਦੇ ਬਾਣੀ-ਲੋਕ ਦਾ ਪ੍ਰੇਰਨਾ-ਸਰੋਤ ਅੱਲਾਹ ਹੈ ਅਤੇ ਗੁਰੂਆਂ ਦੇ ਬਾਣੀ ਲੋਕ ਦਾ ਪ੍ਰੇਰਨਾ-ਸਰੋਤ ਅਕਾਲ ਪੁਰਖ ਜਾਂ ਪਰਮ-ਸਤਿ ਦਾ ਕੋਈ ਹੋਰ ਪ੍ਰਤੀਕ ਹੋ ਸਕਦਾ ਹੈ। ਫ਼ਰੀਦ ਅਨੁਸਾਰ ਅੱਲਾਹ ਇਕੋ ਇਕ ਪਰਮ-ਸਤਿ ਹੈ। ਗੁਰੂਆਂ ਅਨੁਸਾਰ ਅਕਾਲ ਪੁਰਖ ਇਕੋ ਇਕ ਪਰਮ-ਸਤਿ ਹੈ। ਦੋਵੇਂ ਪਰਮ-ਸਤਿ ਦੀ ਇਕ ਹੋਂਦ ਨੂੰ ਮੰਨਦੇ ਹਨ ਪਰ ਫੇਰ ਵੀ ਅੱਲਾਹ ਅਤੇ ਅਕਾਲ ਪੁਰਖ ਦਾ ਚਰਿਤ੍ਰ ਇਕ ਨਹੀਂ ਹੈ। ਦੋਹਾਂ ਨੂੰ ਅਧਿਕਾਰ ਹੈ ਕਿ ਉਹ ਪਰਮ-ਸਤਿ ਦੀ ਇਕ ਹੋਂਦ ਨੂੰ ਨਾਮ ਅਤੇ ਵਿਸ਼ਲੇਸ਼ਣ ਦੇ ਜਗਤ ਵਿਚੋਂ ਕਿਸੇ ਸ਼ਬਦ ਨਾਲ ਸੰਬੰਧਿਤ ਕਰ ਲੈਣ। ਉਂਝ ਵਿਅਕਤੀ ਨਾਮ ਅਤੇ ਵਿਸ਼ਲੇਸ਼ਣ ਦੇ ਜਗਤ ਤੋਂ ਵਧ ਪਰਮ-ਸਤਿ ਨੂੰ ਸੰਬੰਧਿਤ ਵੀ ਕਿਵੇਂ ਕਰੇ। ਠੀਕ ਹੈ ਗੁਰੂਆਂ ਨੇ ਪਰਮ-ਸਤਿ ਨੂੰ ਰਾਮ, ਕ੍ਰਿਸ਼ਨ, ਖ਼ੁਦਾ, ਰਹੀਮ, ਕਰੀਮ, ਪ੍ਰਭੂ, ਪ੍ਰਮਾਤਮਾ ਆਦਿ ਆਖਿਆ ਹੈ, ਪਰ ਪਰਮ-ਸਤਿ ਹੋਂਦ ਦੇ ਪੱਖ ਤੋਂ ਇਕ ਹੀ ਹੈ। ਜੇਕਰ ਅਸੀਂ ਏਸੇ ਇਕੋ ਪਰਮ-ਸਤਿ ਨੂੰ ਚਰਿਤ੍ਰ ਦੇ ਪੱਖ ਤੋਂ ਵਾਚੀਏ ਤਾਂ ਸ੍ਰੀ 'ਆਦਿ-ਗ੍ਰੰਥ' ਸਾਹਿਬ ਦਾ ਪਰਮ-ਸਤਿ ਨਾ ਤਾਂ ਗੀਤਾ ਦੇ ਬ੍ਰਹਮ ਵਰਗਾ ਹੈ ਅਤੇ ਨਾ ਹੀ ਕੁਰਾਨ ਦੇ ਅੱਲਾਹ ਵਰਗਾ ਹੈ, ਭਾਵੇਂ ਇਨ੍ਹਾਂ ਗ੍ਰੰਥਾਂ ਵਿਚ ਪਰਮ-ਸਤਿ ਦੀ ਹੋਂਦ ਨੂੰ ਇਕੋ ਹੀ ਦਰਸਾਇਆ ਹੈ। ਸ੍ਰੀ 'ਆਦਿ-ਗ੍ਰੰਥ' ਸਾਹਿਬ ਵਿਚ ਪਰਮ-ਸਤਿ ਦੇ ਵੱਖਰੇ ਚਰਿਤ੍ਰ ਕਰਕੇ ਹੀ ਗੁਰੂਆਂ ਨੇ ਫ਼ਰੀਦ ਦੇ ਬਾਣੀ-ਲੋਕ ਨਾਲ ਸੰਬੰਧਿਤ ਸ਼ਲੋਕ ਰਚੇ ਹਨ।

ਫ਼ਰੀਦ ਦੇ ਬਾਣੀ-ਲੋਕ ਉਤੇ ਪ੍ਰਧਾਨ ਪ੍ਰਭਾਵ ਕੁਰਾਨ ਦੇ ਅੱਲਾਹ ਦਾ ਹੈ। ਜਿਥੋਂ ਤੱਕ ਤਾਂ ਅੱਲਾਹ ਦੀ ਇਕ ਹੋਂਦ ਦਾ ਵਰਣਨ ਹੈ ਉਥੋਂ ਤੱਕ ਤਾਂ ਗੁਰੂ ਸਾਹਿਬ ਅਤੇ ਬਾਬਾ ਫ਼ਰੀਦ ਵਿਚਕਾਰ ਕਿਸੇ ਨੁਕਤੇ ਦੀ ਕੋਈ ਵਿੱਥ ਨਹੀਂ ਹੈ ਅਤੇ ਜਿਥੋਂ ਤੱਕ ਅੱਲਾਹ ਦੇ ਚਰਿਤ੍ਰ ਦਾ ਪ੍ਰਸ਼ਨ ਹੈ, ਉਥੇ ਗੁਰੂ ਇਸ ਸੰਬੰਧ ਵਿਚ ਆਪਣੀ ਰਚਨਾ ਰਚਦੇ ਹਨ। ਇਸ ਪ੍ਰਕਾਰ ਫ਼ਰੀਦ ਦੇ ਬਾਣੀ-ਲੋਕ ਅਤੇ ਗੁਰੂਆਂ ਦੇ ਬਾਣੀ-ਲੋਕ ਦਾ ਵਖਰੇਵਾਂ ਅੱਲਾਹ ਦੀ ਇਕ ਹੋਂਦ ਕਰਕੇ ਨਹੀਂ, ਸਗੋਂ ਅੱਲਾਹ ਦੇ ਵੱਖਰੇ ਚਰਿਤ੍ਰ ਕਰਕੇ ਪੈਦਾ ਹੋ ਜਾਂਦਾ ਹੈ। ਫ਼ਰੀਦ-ਬਾਣੀ ਅਤੇ ਕੁਰਾਨ ਵਿਚਲਾ ਅੱਲਾਹ ਚਰਿਤ੍ਰ ਦੇ ਪੱਖ ਤੋਂ ਕਾਫ਼ੀ ਮੇਲ ਖਾਂਦਾ ਹੈ। ਫ਼ਰੀਦ ਦੇ ਬਾਣੀ-ਲੋਕ ਵਿਚ ਇਸਲਾਮੀ ਜਗਤ ਦਾ ਸਮੁੱਚਾ ਬਿੰਬ ਪ੍ਰਗਟ ਜਾਂ ਅਪ੍ਰਗਟ ਤੌਰ ਤੇ ਸਦਾ ਹਾਜ਼ਰ ਰਹਿੰਦਾ ਹੈ। ਇਸਲਾਮ ਮੱਤ ਅਨੁਸਾਰ ਅੱਲਾਹ ਵੱਡਾ ਨਿਆਂਕਾਰ ਹੈ ਅਤੇ ਮੰਦੇ ਕਰਮਾਂ ਵਾਲੇ ਨੂੰ ਸਖਤ ਦੰਡ ਦਿਤੇ ਜਾਂਦੇ ਹਨ। ਕੁਰਾਨ ਦੀਆਂ ਆਇਤਾਂ ਅਤੇ ਹਦੀਸਾਂ ਵਿੱਚ ਦਰਜ ਹੈ ਕਿ ਬੰਦੇ ਦੀ ਜਾਨ ਹੱਡਾਂ ਨੂੰ ਕੁੜਕਾ ਕੇ ਕੱਢੀ ਜਾਂਦੀ ਹੈ। ਦੋਜ਼ਖ ਵਿਚ ਅੱਗ ਵਿਚ ਸੁੱਟਣ ਦੀਆਂ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ। ਫ਼ਰੀਦ-ਬਾਣੀ ਵਿਚ ਮਨੁੱਖ ਵਿਚ ਭੈ ਪੈਦਾ ਕਰਨ ਦੇ ਅਜਿਹੇ ਦ੍ਰਿਸ਼ਾਂ ਦਾ ਵਰਣਨ ਆਮ ਮਿਲਦਾ ਹੈ। ਪੱਛਮੀ ਵਿਦਵਾਨਾਂ ਨੇ ਤਾਂ ਕੁਰਾਨ ਦੇ ਅੱਲਾਹ ਨੂੰ ਬਹੁਤਾ ਜਾਬਰ, ਜ਼ਾਲਮ ਤੇ ਬੇਤਰਸ ਵਿਖਾਇਆ ਹੈ ਪਰ ਕੁਰਾਨ ਵਿਚ ਅੱਲਾਹ ਰਹਿਮ ਵਾਲਾ ਹੀ ਦੱਸਿਆ ਗਿਆ ਹੈ। ਖ਼ੈਰ, ਕੁਰਾਨ ਦੇ ਅੱਲਾਹ ਦਾ ਚਰਿਤ੍ਰ ਵੇਖਕੇ ਮਨੁੱਖ ਭੈ-ਭੀਤ ਅਵੱਸ਼ ਹੋ ਜਾਂਦਾ ਹੈ। ਫ਼ਰੀਦ ਦਾ ਬਾਣੀ-ਲੋਕ ਵੀ ਮਨੁੱਖ ਨੂੰ ਭੈ-ਭੀਤ ਕਰਦਾ ਹੈ ਅਤੇ ਬੰਦਗੀ ਕਰਨ ਦਾ ਆਦੇਸ਼ ਦਿੰਦਾ ਹੈ। ਇਸ ਤਰ੍ਹਾਂ ਫ਼ਰੀਦ ਦੇ ਬਾਣੀ-ਲੋਕ ਵਿਚੋਂ ਫ਼ਰੀਦ ਦਾ ਜੋ ਬਿੰਬ ਉਜਾਗਰ ਹੈ ਉਸ ਉੱਤੇ ਅਧਿਕ ਇਸਲਾਮੀ ਜਗਤ ਦੀ ਛਾਪ ਹੀ ਦਿਸਦੀ ਹੈ। ਗੁਰੂਆਂ ਦੇ ਬਾਣੀ-ਲੋਕ ਵਿਚ ਅਕਾਲ ਪੁਰਖ ਵੀ ਨਿਆਂਕਾਰ ਹੈ ਪਰ ਉਸ ਨੂੰ ਜਾਬਰ, ਅਤੇ ਬੇਤਰਸ ਨਹੀਂ ਵਿਖਾਇਆ ਗਿਆ। ਗੁਰੂਆਂ

ਦਾ ਅਕਾਲ ਪੁਰਖ ਵੀ ਤਰਸ ਕਰਦਾ ਹੈ ਪਰ ਤਰਸ ਤੋਂ ਅੱਗੇ ਕ੍ਰਿਪਾ ਵੀ ਕਰਦਾ ਹੈ। ਇਸ ਪ੍ਰਕਾਰ ਗੁਰੂਆਂ ਦੇ ਅਕਾਲ ਪੁਰਖ ਦਾ ਚਰਿਤ੍ਰ ਮਨੁੱਖ ਨੂੰ ਭੈ ਨਾਲ ਕੰਬਾਉਂਦਾ ਨਹੀਂ ਸਗੋਂ ਕ੍ਰਿਪਾ ਦੁਆਰਾ ਭੈ ਤੋਂ ਮੁਕਤ ਕਰਵਾਉਂਦਾ ਹੈ। ਅਕਾਲ ਪੁਰਖ ਦੇ ਅਜਿਹੇ ਚਰਿਤ੍ਰ ਨਾਲ ਗੁਰੂਆਂ ਦੀ ਬਾਣੀ-ਲੋਕ ਫ਼ਰੀਦ ਦੇ ਬਾਣੀ-ਲੋਕ ਤੋਂ ਸੁਭਾਵਕ ਹੀ ਵੱਖਰਾ ਹੋ ਜਾਂਦਾ ਹੈ। ਹੇਠਾਂ ਉਦਾਹਰਣਾਂ ਦੇ ਕੇ ਅਸੀਂ ਇਕ ਨੁਕਤੇ ਨੂੰ ਹੋਰ ਸਪੱਸ਼ਟ ਕਰਦੇ ਹਾਂ। ਫ਼ਰੀਦ ਜੀ ਲਿਖਦੇ ਹਨ :--

"ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ।
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ। 103।

ਗੁਰੂ ਅਮਰਦਾਸ ਜੀ ਲਿਖਦੇ ਹਨ :--

"ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ।
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸ ਕਰੇਇ। 104।

ਇਥੇ ਬਾਬਾ ਫ਼ਰੀਦ ਅੱਲਾਹ ਨੂੰ ਮਿਲਣ ਲਈ ਹਰ ਦੁੱਖ ਜਾਂ ਔਖਿਆਈ ਸਹਾਰਨ ਨੂੰ ਤਿਆਰ ਹਨ ਪਰ ਗੁਰੂ ਮਨੁੱਖ ਨੂੰ ਅਜਿਹੀ ਔਖਿਆਈ ਦੇ ਭੈ ਤੋਂ ਮੁਕਤ ਕਰਦੇ ਹਨ। ਫ਼ਰੀਦ ਦਾ ਸ਼ਲੋਕ ਹੈ :--

"ਫਰੀਦਾ ਪਿਛਲਿ ਰਾਤ ਨ ਜਾਗਓਹਿ ਜੀਵਦੜੋ ਮੁਇਓਇ।
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ। 107।

ਅਤੇ ਗੁਰੂ ਅਰਜਨ ਦੇਵ ਦੇ ਸ਼ਲੋਕ ਹਨ :--

"ਫਰੀਦਾ ਕੰਤੁ ਰੰਗਾਵਲਾ ਵਡਾ ਵੇ ਮੁਹਤਾਜੁ।
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ।108।
"ਫਰੀਦਾ ਦੁਖ ਸੁਖ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ।
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ।109।

ਬਾਬਾ ਫ਼ਰੀਦ ਉਸ ਮਨੁੱਖ ਨੂੰ ਜੋ ਪਿਛਲੀ ਰਾਤ ਨੂੰ ਨਹੀਂ ਜਾਗਦਾ, ਜਿਉਂਦਾ ਹੀ ਮਰਿਆ ਹੋਇਆ ਆਖਦੇ ਹਨ। ਸਾਫ਼ ਹੈ, ਬਾਬਾ ਫ਼ਰੀਦ ਦੇ ਬਾਣੀ-ਲੋਕ ਦੀ ਪ੍ਰਿਸ਼ਠ-ਭੂਮੀ ਵਿਚ ਅੱਲਾਹ ਦਾ ਭੈ ਪੈਦਾ ਕਰਨ ਵਾਲਾ ਬਿੰਬ ਵਿਚਰ ਰਿਹਾ ਹੈ।[1] ਗੁਰੂ ਅਕਾਲ ਪੁਰਖ ਨੂੰ ਰੰਗਾਵਲਾ ਵਡਾ ਵੇ-ਮੁਹਤਾਜ ਜਾਂ ਸਹਿਜ ਵਾਲਾ, ਕ੍ਰਿਪਾ ਵਾਲਾ ਆਖਦੇ ਹਨ ਅਤੇ ਮਨੁੱਖ ਨੂੰ ਦੁੱਖ ਸੁੱਖ ਤੋਂ ਰਜ਼ਾ ਵਿਚ ਰਹਿਣ ਦਾ ਆਦੇਸ਼ ਦਿੰਦੇ ਹਨ। ਇਥੇ ਗੁਰੂਆਂ ਦਾ ਬਾਣੀ ਲੋਕ ਫ਼ਰੀਦ ਦੇ ਬਾਣੀ-ਲੋਕ ਤੋਂ ਪ੍ਰਤੱਖ ਰੂਪ ਵਿਚ ਵੱਖਰਾ ਦਿਸਣ ਲੱਗ ਪੈਂਦਾ ਹੈ। ਨਿਮਨ ਲਿਖਤ ਉਦਾਹਰਣ ਫ਼ਰੀਦ ਦੇ ਬਾਣੀ-ਲੋਕ ਨੂੰ ਦਰਸਾਉਣ ਵਿਚ ਅਪ੍ਰਸੰਗਕ ਨਹੀਂ ਹੋਵੇਗੀ :--

"ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ।
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ।
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ।
ਸਾਹੇ ਲਿਖੇ ਨ ਚਲਨੀ ਜਿੰਦੂ ਕੂ ਸਮਝਾਇ।
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ।
ਆਪਣ ਹਥੀ ਜੋਲਿਕੈ ਕੈ ਗਲਿ ਲਗੈ ਧਾਇ।
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ।
ਫਰੀਦਾ ਕਿੜੀ ਪਵੰਦੀਈ ਖੜਾ ਨਾ ਆਪੁ ਮੁਹਾਇ"॥੧॥

---

1. ਸ਼ੇਖ ਫ਼ਰੀਦ : ਜੀਵਨ ਤੇ ਰਚਨਾ, ਭਾਸ਼ਾ ਵਿਭਾਗ, ਪੰਜਾਬ, 1970

ਜੇਕਰ ਅਸੀਂ ਅੱਲਾਹ ਦੇ ਉਪਰੋਕਤ ਚਰਿਤ੍ਰ ਨੂੰ ਮੁੱਖ ਰੱਖ ਕੇ ਇਸਲਾਮੀ ਲੋਕਾਂ ਦੇ ਸਮੁੱਚੇ ਬਿੰਬ ਦੀ ਕਲਪਣਾ ਕਰੀਏ ਤਾਂ ਸਾਨੂੰ ਸਹਿਜੇ ਹੀ ਸਮਝ ਆ ਸਕਦੀ ਹੈ ਕਿ ਫ਼ਰੀਦ ਦੇ ਬਾਣੀ-ਲੋਕ ਦਾ ਇਕ ਪ੍ਰੇਰਨਾ-ਸਰੋਤ ਜਾਂ ਬਾਣੀ-ਲੋਕ ਦਾ ਸਮੁੱਚਾ ਬਿੰਬ ਹੈ। ਇਕ ਵਾਰ ਜੇ ਅਸੀਂ ਫ਼ਰੀਦ ਦੇ ਪ੍ਰੇਰਨਾ-ਸਰੋਤ ਜਾਂ ਬਾਣੀ-ਲੋਕ ਦਾ ਸਮੁੱਚਾ ਬਿੰਬ ਲੱਭ ਲਈਏ, ਤਾਂ ਸਾਨੂੰ ਉਪਰਲੇ ਸ਼ਲੋਕ 'ਜਿਤੁ ਦਿਹਾੜੈ ਧਨ ਵਰੀ' ਦੇ ਰਚਨਹਾਰ ਦਾ ਨਾਂ ਨ ਵੀ ਦਸਿਆ ਜਾਵੇ, ਅਸੀਂ ਤਦ ਵੀ ਲੱਭੇ ਹੋਏ ਸਮੁੱਚੇ ਬਿੰਬ ਦੇ ਆਧਾਰ ਤੇ ਕਹਿ ਸਕਦੇ ਹਾਂ ਕਿ ਉਪਰਲੇ ਸ਼ਲੋਕ ਦੇ ਰਚਨਹਾਰ ਬਾਬਾ ਫ਼ਰੀਦ ਹੀ ਹੋ ਸਕਦੇ ਹਨ। ਫ਼ਰੀਦ-ਬਾਣੀ ਦੀ ਚਾਬੀ ਉਸ ਦੇ ਬਾਣੀ-ਲੋਕ ਦਾ ਸਮੁੱਚਾ ਬਿੰਬ ਅਤੇ ਉਸ ਦਾ ਪ੍ਰੇਰਨਾ ਸਰੋਤ ਹੈ। ਵਿਦਵਾਨਾਂ ਨੇ ਬਾਣੀਕਾਰ ਦੀ ਅਜਿਹੀ ਚਾਬੀ ਨੂੰ ਹੀ ਲੱਭਣਾ ਹੁੰਦਾ ਹੈ। ਆਧੁਨਿਕ ਵਿਦਵਾਨ ਬਾਣੀਕਾਰ ਦੇ ਬਾਣੀ-ਲੋਕ ਦਾ ਕੋਈ ਸਮਗਰ ਬਿੰਬ ਪੇਸ਼ ਨਹੀਂ ਕਰਦੇ ਸਗੋਂ ਬਾਣੀ ਲੋਕ ਦੇ ਵਖਰੇ ਵਖਰੇ ਪੱਖ ਲੈ ਕੇ ਆਪਣਾ ਅਧਿਐਨ ਸ਼ੁਰੂ ਕਰ ਦਿੰਦੇ ਹਨ। ਇਸ ਨਾਲ ਉਹ ਬਾਣੀ-ਲੋਕ ਦੇ ਸਰੀਰ ਦੀ ਵਿਆਖਿਆ ਤਾਂ ਕਰ ਦਿੰਦੇ ਹਨ ਪਰ ਬਾਣੀ-ਲੋਕ ਦੇ ਆਤਮ ਜਾਂ ਆਤਮਾ ਨੂੰ ਭੁਲ ਜਾਂਦੇ ਹਨ। ਅਜ ਦੇ ਵਿਦਵਾਨਾਂ ਦੀ ਬਾਣੀ-ਲੋਕ ਦੀ ਖੋਜ ਰੁਚੀ ਬਾਣੀ ਦੀ ਆਤਮਾ ਨੂੰ ਛੱਡ ਕੇ ਬਾਣੀ ਦੀ ਅੰਗ ਵਿਆਖਿਆ ਵਲ ਵਧ ਗਈ ਹੈ। ਖਤਰਾ ਸੰਭਵ ਹੈ ਕਿ ਅੱਜ ਦੇ ਅਜਿਹੀ ਰੁਚੀ ਵਾਲੇ ਵਿਦਵਾਨ ਪਾਠਕਾਂ ਨੂੰ ਬਾਣੀ-ਲੋਕ ਤੋਂ ਦੂਰ ਨਾ ਲੈ ਜਾਣ। ਅੰਗ ਵਿਆਖਿਆ ਵਾਲੀ ਰੁਚੀ ਬਾਣੀਕਾਰ ਦੇ ਸਮੁੱਚੇ ਬਿੰਬ ਨੂੰ ਕਲਪਣ ਤੋਂ ਅਸਮਰਥ ਹੁੰਦੀ ਹੈ। ਕਿਸੇ ਦੇ ਬਾਣੀ-ਲੋਕ ਨੂੰ ਸਮਝਣ ਲਈ ਬਾਣੀਕਾਰ ਦੇ ਬਿੰਬ ਨੂੰ ਜਾਣਨਾ ਅਤਿਅੰਤ ਸਹਾਇਕ ਸਿੱਧ ਹੁੰਦਾ ਹੈ। ਬਾਣੀਕਾਰ ਦਾ ਬਿੰਬ ਬਿਖਰਵੀਂ ਦ੍ਰਿਸ਼ਟੀ ਤੋਂ ਨਹੀਂ ਸੰਗਠਿਤ ਦ੍ਰਿਸ਼ਟੀਕੋਣ ਤੋਂ ਹੀ ਉਜਾਗਰ ਹੋ ਸਕਦਾ ਹੈ। ਵਿਦਵਾਨ ਡਾ. ਰਤਨ ਸਿੰਘ 'ਜੱਗੀ' ਨੇ ਬਾਬਾ ਫ਼ਰੀਦ ਬਾਰੇ 'ਫ਼ਰੀਦ ਅਤੇ ਕਬੀਰ' ਲੇਖ ਵਿਚ ਲਿਖਿਆ ਹੈ ਕਿ "ਸ਼ੇਖ ਫ਼ਰੀਦ ਵੀ ਮੁਸਲਮਾਨੀ ਧਰਮ ਪ੍ਰਚਾਰ ਕਰਨ ਵਾਲੇ ਇਕ ਸੰਤ ਜਾਂ ਫ਼ਕੀਰ ਸਨ .... ਫ਼ਰੀਦ ਸੂਫ਼ੀ ਹੁੰਦੇ ਹੋਏ ਵੀ ਕੱਟੜ ਮੁਸਲਮਾਨ ਸਨ ... ਫ਼ਰੀਦ ਵੀ ਇਸੇ ਅੰਤਰ ਮੁਖੀ ਪੀੜ੍ਹੀ ਦੇ ਵਿਦਵਾਨ ਸਨ ਫ਼ਰੀਦ ਸੂਫ਼ੀ ਸਨ ... ਫ਼ਰੀਦ ਦੀ ਤਾਂ ਪ੍ਰਭੂ ਪਾਸੋਂ ਨਿਰੀ ਪੁਰੀ ਮੰਗ ਹੀ ਉਸਦੀ ਭਗਤੀ ਹੈ" ਆਦਿ। ਇਥੇ ਵਿਦਵਾਨ ਨੇ ਬਾਬਾ ਫ਼ਰੀਦ ਨੂੰ ਮੁਸਲਮਾਨੀ ਧਰਮ ਦਾ ਪ੍ਰਚਾਰਕ, ਸੰਤ, ਫ਼ਕੀਰ, ਸੂਫ਼ੀ, ਕੱਟੜ ਮੁਸਲਮਾਨ, ਭਗਤ ਆਦਿ ਕਿਹਾ ਹੈ। ਗੰਭੀਰਤਾ ਨਾਲ ਜੇ ਵੇਖਿਆ ਜਾਵੇ ਤਾਂ ਇਥੇ ਹਰ ਸ਼ਬਦ ਆਪੋ ਆਪਣੀ ਪਰੰਪਰਾ ਦਾ ਪ੍ਰਤੀਕ ਹੈ ਅਤੇ ਆਪਣੀ ਪਰੰਪਰਾ ਤੇ ਬਿੰਬ ਦੀ ਤਰਜਮਾਨੀ ਕਰਦਾ ਹੈ। 'ਕੱਟੜ ਮੁਸਲਮਾਨ' ਸ਼ਬਦ ਇਸਲਾਮੀ ਕੱਟੜਤਾ ਦੀ ਪਰੰਪਰਾ ਦੇ ਪ੍ਰਤੀਕ ਹਨ। ਸੰਤ ਸ਼ਬਦ ਦੀ ਆਪਣੀ ਪਰੰਪਰਾ ਹੈ। ਭਗਤ ਸ਼ਬਦ ਆਪਣੀ ਹੋਰ ਪਰੰਪਰਾ ਦਾ ਸੂਚਕ ਹੈ। ਫ਼ਕੀਰ ਸ਼ਬਦ ਨੂੰ ਨਾ ਭਗਤ ਨਾਲ, ਨਾ ਫ਼ਕੀਰ ਸ਼ਬਦ ਨੂੰ ਕੱਟੜ ਮੁਸਲਮਾਨ ਨਾਲ, ਨਾ ਸੰਤ ਨੂੰ ਜੋਗੀ ਸ਼ਬਦ ਆਦਿ ਨਾਲ ਗੱਡਮੱਡ ਕਰ ਸਕਦੇ ਹਾਂ। ਜੇ ਅਸੀਂ ਇਸਲਾਮ ਮੱਤ ਬਾਰੇ ਚਰਚਾ ਕਰਦੇ ਹੋਏ ਬਾਬਾ ਫ਼ਰੀਦ ਨੂੰ ਕੱਟੜ ਮੁਸਲਮਾਨ, ਸੂਫ਼ੀ ਮੱਤ ਬਾਰੇ ਵਾਦ ਵਿਵਾਦ ਕਰਦੇ ਹੋਏ ਬਾਬਾ ਫ਼ਰੀਦ ਨੂੰ ਸੂਫ਼ੀ ਜਾਂ ਭਗਤੀ ਮੱਤ ਬਾਰੇ ਲਿਖਦੇ ਹੋਏ ਬਾਬਾ ਨੂੰ ਭਗਤ ਆਖੀ ਜਾਈਏ, ਤਾਂ ਬਾਬਾ ਫ਼ਰੀਦ ਨਾਲ ਕਦਾਚਿਤ ਇਨਸਾਫ ਨਹੀਂ ਹੋ ਸਕਦਾ। ਸਾਨੂੰ ਬਾਬਾ ਫ਼ਰੀਦ ਨੂੰ ਫ਼ਰੀਦ ਬਿੰਬ ਵਿਚ ਹੀ ਵੇਖਣਾ ਪਵੇਗਾ। ਬਾਬਾ ਫ਼ਰੀਦ ਨੂੰ ਕਦੇ ਕੱਟੜ ਮੁਸਲਮਾਨ, ਕਦੇ ਸੂਫ਼ੀ, ਕਦੇ ਸੰਤ, ਕਦੇ ਭਗਤ ਕਹਿਣ ਨਾਲ ਫ਼ਰੀਦ-ਬਿੰਬ ਅਤੇ ਪਾਠਕ ਦੋਹਾਂ ਨੂੰ ਠੇਸ ਪਹੁੰਚਾਉਣੀ ਹੀ ਹੈ। ਅਜਿਹੇ ਸ਼ਬਦ ਜੋ ਆਪਣੀ ਆਪਣੀ ਪਰੰਪਰਾ ਦੇ ਪ੍ਰਤੀਕ ਬਣ ਗਏ ਹਨ ਅਤੇ ਆਪੋ ਆਪਣੀਆਂ ਪਰੰਪਰਾਵਾਂ ਦੇ ਬਿੰਬ ਪੇਸ਼ ਕਰਨ ਦੇ ਸਮੱਰਥ ਹੋ ਗਏ ਹਨ, ਸਾਡੇ ਵਿਦਵਾਨਾਂ ਨੂੰ ਅਜਿਹਿਆਂ ਸ਼ਬਦਾਂ ਨਾਲ ਬੇਪਰਵਾਹੀ ਨਾਲ

ਨਹੀਂ ਖੇਡਣਾ ਚਾਹੀਦਾ। ਗੁਰੂਆਂ ਦੇ ਸੰਬੰਧ ਵਿਚ ਵੀ ਅਜੇ ਤੱਕ ਸਾਡੇ ਵਿਦਵਾਨ ਗੁਰੂਆਂ ਨੂੰ ਕਦੀ ਸੰਤ, ਕਦੀ ਭਗਤ, ਕਦੀ ਜੋਗੀ, ਕਦੀ ਪੀਰ, ਕਦੀ ਫ਼ਕੀਰ ਆਦਿ ਕਹਿ ਰਹੇ ਹਨ ਅਤੇ ਗੁਰੂ-ਬਿੰਬ ਨੂੰ ਲੋਪ ਕਰ ਰਹੇ ਹਨ। ਵੇਖੀਏ! ਅਸੀਂ ਕਦੋਂ ਬਾਣੀਕਾਰਾਂ ਦੇ ਬਿੰਬ ਅਤੇ ਉਨ੍ਹਾਂ ਦੇ ਬਾਣੀ-ਲੋਕ ਨੂੰ ਪ੍ਰਗਟਾਉਣ ਦੇ ਸਮੱਰਥ ਹੁੰਦੇ ਹਾਂ।

# ਆਦਿ ਗ੍ਰੰਥ ਤੋਂ ਬਾਹਰ ਫ਼ਰੀਦ-ਬਾਣੀ

- ਗੋਬਿੰਦ ਸਿੰਘ ਲਾਂਬਾ

ਆਦਿ ਗ੍ਰੰਥ ਵਿਚ ਸ਼ੇਖ਼ ਫ਼ਰੀਦ ਦੇ ਲਗਭਗ ਸਵਾ ਕੁ ਸੌ ਸ਼ਲੋਕ ਦਰਜ ਹਨ ਜਿਨ੍ਹਾਂ ਬਾਰੇ ਵਿਦਵਾਨਾਂ ਤੇ ਖੋਜੀਆਂ ਵਿਚ ਵਾਦ ਵਿਵਾਦ ਹੈ। ਕੋਈ ਇਨ੍ਹਾਂ ਸਾਰੇ ਸਲੋਕਾਂ ਨੂੰ ਸ਼ੇਖ਼ ਫ਼ਰੀਦ ਸ਼ਕਰਗੰਜ ਦੇ ਸਿਧ ਕਰਨ ਦਾ ਜਤਨ ਕਰਦਾ ਹੈ ਕੋਈ ਬ੍ਰਹਮ ਸਾਨੀ ਦੇ। ਦਲੀਲਾਂ ਦੋਹਾਂ ਧਿਰਾਂ ਦੀਆਂ ਵਜ਼ਨਦਾਰ ਹਨ ਪਰ ਬਹੁਤ ਥੋੜੇ ਲੋਕਾਂ ਨੇ ਇਸ ਗੱਲ ਵਲ ਧਿਆਨ ਦਿਤਾ ਹੈ ਕਿ ਆਦਿ ਗ੍ਰੰਥ ਤੋਂ ਬਾਹਰ ਵੀ ਫ਼ਰੀਦ ਦੇ ਨਾਂ ਹੇਠ ਬਾਣੀ ਪ੍ਰਾਪਤ ਹੈ ਜਿਸ ਨੂੰ ਇਕੱਤਰ ਕਰਕੇ ਛਾਪਣ ਦੀ ਲੋੜ ਹੈ। ਸ਼ੇਖ਼ ਫ਼ਰੀਦ ਗੁਰੂ ਨਾਨਕ ਸਾਹਿਬ ਤੋਂ ਤਿੰਨ ਸੌ ਸਾਲ ਪਹਿਲਾਂ ਹੋਏ ਤੇ ਸ਼ੇਖ਼ ਬ੍ਰਹਮਸਾਨੀ ਗੁਰੂ ਨਾਨਕ ਦੇ ਸਮਕਾਲੀ ਸਨ। ਹੋ ਸਕਦਾ ਹੈ ਕਿ ਇਹ ਬਾਣੀ ਉਨ੍ਹਾਂ ਨੂੰ ਉਸ ਤੋਂ ਹੀ ਪ੍ਰਾਪਤ ਹੋਈ ਹੋਵੇ ਪਰ ਕੁਝ ਕੁ ਸ਼ਲੋਕਾਂ ਵਿਚ ਮਿਲਦੇ ਸੰਕੇਤਾਂ ਤੋਂ ਹੀ ਸਾਰੀ ਬਾਣੀ ਬਾਰੇ ਨਿਰਣਾ ਕਰ ਲੈਣਾ ਵੀ ਜਾਇਜ਼ ਨਹੀਂ। ਜੋ ਬਾਣੀ ਆਦਿ ਗ੍ਰੰਥ ਵਿਚ ਸ਼ਾਮਲ ਹੈ ਇਹ ਵੀ ਪਰਿਵਰਤਤ ਰੂਪ ਵਿਚ ਪ੍ਰਾਪਤ ਹੈ ਤੇ ਆਦਿ ਗ੍ਰੰਥ ਤੋਂ ਬਾਹਰਲੇ ਕੁਝ ਅਜੇਹੇ ਸ਼ਲੋਕ ਵੀ ਮਿਲਦੇ ਹਨ ਜਿਹੜੇ ਹਨ ਤਾਂ ਗੁਰੂ ਗ੍ਰੰਥ ਸਾਹਿਬ ਵਾਲੇ ਹੀ ਪਰ ਉਨ੍ਹਾਂ ਦੀ ਬੋਲੀ ਵਿਚ ਸਥਾਨਕ ਅੰਤਰ ਹੈ। ਆਦਿ ਗ੍ਰੰਥ ਵਿਚ ਸ਼ਾਮਲ ਸਾਰੇ ਸ਼ਲੋਕਾਂ ਦੀ ਬੋਲੀ ਵੀ ਇਕਸਾਰ ਨਹੀਂ। ਕਈਆਂ ਵਿਚ ਗੂਹੜੀ ਮੁਲਤਾਨੀ ਹੈ ਤੇ ਕਈਆਂ ਵਿਚ ਕੇਂਦਰੀ ਪੰਜਾਬੀ ਦੀ ਰੰਗਤ ਨਜ਼ਰ ਆਉਂਦੀ ਹੈ। ਗੱਲ ਦੀ ਪੁਸ਼ਟੀ ਲਈ ਇਕ ਉਦਾਹਰਣ ਕਾਫ਼ੀ ਹੈ।

ਫਰੀਦਾ ਥੀਓ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥
ਇਕ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਂਈ ਦੈ ਦਰਿ ਵਾੜੀਅਹਿ ॥੧੬॥
ਜੋਬਨ ਜਾਂਦੇ ਨਾ ਡਰਾ, ਜੇ ਸਹ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤ ਬਿਨ, ਸੁਕ ਗਏ ਕੁਮਲਾਇ ॥੩੪॥

ਇਸ ਲਈ ਹੋ ਸਕਦਾ ਹੈ ਕਿ ਇਸ ਵਿਚ ਫ਼ਰੀਦ ਦੇ ਕੁਝ ਹੋਰ ਵਾਰਸਾਂ ਦੀ ਬਾਣੀ ਵੀ ਮਿਲ ਗਈ ਹੋਵੇ। ਇਹ ਵੀ ਹੋ ਸਕਦਾ ਹੈ ਕਿ ਇਹ ਪਰਿਵਰਤਨ ਇਸ ਲਈ ਹੋ ਗਿਆ ਹੋਵੇ ਕਿ ਪੁਰਾਤਨ ਸਮੇਂ ਇਕ ਲਿਖਣ ਸਮੱਗਰੀ ਦੀ ਘਾਟ ਕਾਰਣ ਤੇ ਦੂਜਾ ਸ਼ਰਧਾ ਕਾਰਣ ਅਜੇਹੀ ਬਾਣੀ ਕੰਠ ਕਰਕੇ ਹੀ ਸਾਂਭੀ ਜਾਂਦੀ ਸੀ ਅਤੇ ਜ਼ਬਾਨੀ ਯਾਦ ਰਖੀ ਬਾਣੀ ਵਿਚ ਸਥਾਨਕ ਅੰਤਰ ਸਹਿਜ ਸੁਭਾ ਹੀ ਹੋ ਜਾਂਦੇ ਹਨ। ਇਸ ਲਈ ਆਦਿ ਗ੍ਰੰਥ ਵਿਚ ਸ਼ਾਮਲ ਬਾਣੀ ਬਾਰੇ ਇਹ ਕਹਿ ਸਕਦੇ ਹਾਂ ਕਿ ਇਸ ਵਿਚ ਬਹੁਤੀ ਬਾਣੀ ਫ਼ਰੀਦ ਸ਼ਕਰ ਗੰਜ ਦੀ ਹੈ ਕਿਉਂਕਿ ਇਸ ਵਿਚ ਉਨ੍ਹਾਂ ਦੇ ਜੀਵਨ ਨਾਲ ਸਬੰਧਤ ਹਵਾਲੇ ਹਨ ਪਰ ਇਸ ਵਿਚ ਦੂਜੇ ਫ਼ਰੀਦਾਂ ਦੀ ਬਾਣੀ ਦੀ ਮਿਸ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਜਿਹੜੀ ਬਾਣੀ ਗੁਰੂ ਸਾਹਿਬ ਨੇ ਲਿਖ ਕੇ ਸਾਂਭ ਲਈ ਉਸ ਵਿਚ ਅਗੋਂ ਲਈ ਪਰਿਵਰਤਨ ਹੋਣੇ ਰੁਕ ਗਏ ਤੇ ਜਿਹੜੀ ਉਨ੍ਹਾਂ ਸ਼ਾਮਲ ਨਾ ਕੀਤੀ ਉਸ ਵਿਚ ਪਰਿਵਰਤਨ ਮਗਰੋਂ ਵੀ ਹੁੰਦੇ ਰਹੇ ਹੋਣਗੇ।

ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਫ਼ਰੀਦ ਦੇ ਨਾਂ ਹੇਠ ਕਾਫ਼ੀ ਬਾਣੀ ਪ੍ਰਾਪਤ ਹੋ ਰਹੀ ਹੈ। ਇਕ ਨਸੀਹਤ

ਨਾਮੇ ਦਾ ਹਵਾਲਾ ਡਾਕਟਰ ਮੋਹਨ ਸਿੰਘ ਨੇ ਦਿੱਤਾ ਹੈ। ਜੋ ਐਚ.ਯੂ. 512/ਦੇ ਆਧਾਰ ਤੇ ਹੈ। ਇਸ ਵਿਚ ਇਸਲਾਮੀ ਇਤਿਹਾਸਕ ਤੇ ਮਿਥਿਹਾਸਕ ਹਵਾਲੇ ਹਨ।

ਹਜ਼ਰਤ ਯੂਸਫ਼ ਨੂੰ ਖੂਹ ਵਿਚ ਸੁਟਣ, ਇਬਰਾਹੀਮ ਖਲੀਲ ਨੂੰ ਅੱਗ ਵਿਚ ਸਾੜਨ, ਇਸਮਾਈਲ ਨੂੰ ਕੋਹਣ ਤੇ ਜ਼ਕਰੀਆ ਨੂੰ ਦਰੱਖਤ ਵਿਚ ਰੱਖ ਕੇ ਚੀਰਨ ਦੀ ਘਟਨਾ ਦੇ ਜ਼ਿਕਰ ਤੋਂ ਇਲਾਵਾ ਹਜ਼ਰਤ ਮੁਹੰਮਦ ਸਾਹਿਬ ਦੇ ਧੀ ਜਵਾਈ ਹਜ਼ਰਤ ਅਲੀ ਤੇ ਫਾਤਮਾਂ ਦੇ ਜ਼ਿਕਰ ਦੇ ਨਾਲ ਉਨ੍ਹਾਂ ਦੇ ਦੋ ਪੁੱਤਰ ਹਸਨ ਤੇ ਹੁਸੈਨ ਦੀ ਸ਼ਹੀਦੀ ਦਾ ਇਸ਼ਾਰਾ ਮਿਲਦਾ ਹੈ।

ਵਾਹ ਫ਼ਰੀਦਾ ਵਾਹੁ, ਜਿਨ ਲਾਏ ਪ੍ਰੇਮ ਕਲੀ
ਸੁਨਤ ਫਰਜ਼ ਤਬਾਬੀਆ ਰੋਜ਼ੇ ਰਖਨ ਤੀਹ
ਜੂਸਬ ਖੂਹ ਵਗਾਇਆ ਖੂਬੀ ਜਿਸ ਇਕੀਹਿ
ਢੂੰਢੇ ਵਿਚ ਬਾਜ਼ਾਰ ਦੇ ਨਾ ਦਸ ਲਏ ਨਾ ਬੀਹ
ਇਬਰਾਹੀਮ ਖਲੀਲ ਨੂੰ ਆਤਸ਼ ਭੱਠ ਮਲੀਹ
ਇਸਮਾਈਲ ਕੁਹਾਇਆ, ਦੇ ਕੇ ਸਾਰ ਦਪੀਹ
ਸਾਬਰ ਕੀੜੇ ਘਤਿਆ, ਹੈਸੀ ਵਡਾ ਫਲੀਹ
ਜ਼ਕਰੀਆ ਚੀਰਿਆ ਦਰਖਤ ਵਿਚ ਕੀਤਾ ਡਲੀ ਡਲੀ
ਤਖਤਹੁ ਸੁਟਿਆ ਸੁਲੇਮਾਨ ਢੋਵੇ ਪਿਆ ਮਲੀਹ
ਸਿਰ ਪਰ ਚਾਏ ਕਾਬੀਆਂ, ਨਾ ਤਿਸ ਲਜ ਨਾ ਲੀਹ
ਹਜ਼ਰਤ ਦਾ ਦਾਮਾਦ ਸੀ ਚੜ੍ਹਿਆ ਉਠ ਮਾਲੀ
ਉਟਹੁ ਸੁਟੀ ਬਾਰੇ ਵਿਚ ਕਰਦੇ ਜ਼ਿਕਰ ਜਲੀ
ਲੇਖਾ ਤਿਨਾ ਭੀ ਦੇਵਣਾ, ਸਿਕਾ ਜਾਣ ਕਲੀ
ਥੋੜਾ ਡੂਗ ਨੂਹ ਦਾ, ਨਉ ਨੇਜੇ ਨੀਰ ਚੜ੍ਹੀ
ਮੂਸਾ ਨਠਾ ਮੌਤ ਤੇ, ਢੂੰਢੇ ਕਾਇ ਗਲੀ
ਚਾਰੇ ਕੂੰਡਾ ਢੂੰਢੀਆਂ ਅਗੋਂ ਮਉਤ ਖਲੀ
ਰੋਵੇ ਬੀਬੀ ਫਾਤਮਾ ਬੇਟੇ ਦੇਵੇ ਨਹੀ
ਮੈਂ ਕੀ ਫ਼ੇੜਿਆ ਰੱਬ ਦਾ ਮੇਰੀ ਜੋੜੀ ਖ਼ਾਕ ਰਲੀ
ਮਹਜਤਿ ਮਾਲੀ ਕੁਹਾਇਆ ਹੋਸੀ ਵਡਾ ਵਲੀ
ਪੀਰ ਪੈਕੰਬਰ ਅਉਲੀਏ, ਸਿਮਰਨ ਤਿੰਨਾ ਭਲੀ
ਬਿਨ ਚੇਤੇ ਕਿਛ ਨ ਮਿਲੈ ਪਹਿਰਾ ਕਰਨ ਕਲੀ
ਉਹ ਕਤਾਰਾਂ ਵੇਦੀਆਂ ਹਿਜਰਤ ਪਕੜ ਖਲੀ
ਕੁਦਰਤਿ ਤੇ ਕੁਰਬਾਨ ਹਉ ਆਗੇ ਹੋਰਿ ਚਲੀ
ਫ਼ਰੀਦਾ ਇਹ ਵਿਹਾਣੀ ਤਿਨਾ ਸਿਰ, ਸਾਡੀ ਕਿਆ ਚਲੀ।

ਉਪਰੋਕਤ ਇਬਾਰਤ ਵਿਚ ਕੁਝ ਸ਼ਬਦ ਗਲਤ ਹਨ ਜੋ ਕਲ-ਕਰਤਾ ਦੀ ਕੋਤਾਹੀ ਕਹੇ ਜਾ ਸਕਦੇ ਹਨ। ਇਸ ਵਿਚ ਫ਼ਰੀਦ ਦਾ ਨਾਂ ਹੈ। ਭਾਵੇਂ ਬੋਲੀ ਦਾ ਅੰਤਰ ਹੈ ਪਰ ਮਿਸਾਲ ਦੇ ਕੇ ਵੀ ਕੋਈ ਗਲ ਦ੍ਰਿੜ੍ਹ ਕਰਾਉਣ ਦਾ ਢੰਗ ਲਗਭਗ ਸਾਰੇ ਸ਼ਲੋਕਾਂ ਵਿਚ ਮਿਲਦਾ ਹੈ। ਆਦਿ ਗ੍ਰੰਥ ਵਿਚ ਸ਼ਾਮਲ ਸ਼ਲੋਕਾਂ ਵਿਚ ਵੀ ਤੇ

ਆਦਿ ਗ੍ਰੰਥ ਤੋਂ ਬਾਹਰ ਵੀ। ਆਦਿ ਗ੍ਰੰਥ ਵਿਚ ਸ਼ਾਮਲ ਸ਼ਲੋਕਾਂ ਵਿਚ ਮਲਕੁਲਮੌਤ, ਪੁਲਸਰਾਤ ਦੇ ਮਿਥਿਹਾਸਕ ਹਵਾਲਿਆਂ ਦੇ ਨਾਲ ਨਮਾਜ਼ ਪੜ੍ਹਨ ਤੇ ਮਸੀਤ ਜਾਣ ਦਾ ਜ਼ਿਕਰ ਵੀ ਹੈ ਪਰ ਇਸ਼ਾਰੇ ਮਾਤਰ ਕਿਧਰੇ ਕਿਧਰੇ ਪਰ ਉਪਰੋਕਤ ਨਸੀਹਤ-ਨਾਮੇ ਵਿਚ ਤਾਂ ਸਾਰਾ ਇਸਲਾਮੀ ਇਤਿਹਾਸ ਫੋਲ ਮਾਰਿਆ ਹੈ। ਹੋ ਸਕਦਾ ਹੈ ਕਿ ਗੁਰੂ ਸਾਹਿਬ ਨੇ ਚੋਣ ਕਰਨ ਸਮੇਂ ਇਹੋ ਜਿਹੇ ਹਵਾਲੇ ਜਿਨ੍ਹਾਂ ਨਾਲ ਉਨ੍ਹਾਂ ਦੀ ਵਿਚਾਰਧਾਰਾ ਨਾਲ ਕੋਈ ਸਬੰਧ ਨਹੀਂ ਸੀ ਆਪ ਛਡ ਦਿਤੇ ਹੋਣ ਕਿਉਂਕਿ ਉਨ੍ਹਾਂ ਨੇ ਆਪਣੀ ਬਾਣੀ ਵਿਚ ਭਾਰਤੀ ਮਿਥਿਹਾਸ ਵਿਚੋਂ ਮਿਸਾਲਾਂ ਆਦਿ ਨਹੀਂ ਦਿਤੀਆਂ। ਵਾਹਿਗੁਰੂ ਸਿਮਰਨ ਦਾ ਉਪਦੇਸ਼ ਸਿੱਧਾ ਦਿਤਾ ਹੈ। ਕੁਝ ਸ਼ਲੋਕ ਸੰਤ ਰਤਨ ਮਾਲ ਵਿਚ ਪ੍ਰਾਪਤ ਹਨ ਕੁਝ ਮਸਲੇ ਸ਼ੇਖ ਫ਼ਰੀਦ ਵਿਚ ਤੇ ਕੁਝ ਭਾਈ ਪੈਂਦੇ ਵਾਲੀ ਬੀੜ, ਪੋਥੀ ਗੁਰੂ ਹਰਿ ਸਹਾਇ, ਹੋਰ ਪੁਸਤਕਾਂ ਵਿੱਚ ਮੌਜੂਦ ਹਨ।

ਇਨ੍ਹਾਂ ਸ਼ਲੋਕਾਂ ਦੀ ਬੋਲੀ ਤੇ ਵਿਚਾਰ ਮੇਲ ਖਾਂਦੇ ਹਨ। ਇਥੋਂ ਤਕ ਕਿ ਕਈ ਅਲੰਕਾਰ ਵੀ ਓਹੋ ਵਰਤੇ ਮਿਲਦੇ ਹਨ ਜਿਹੜੇ ਆਦਿ ਗ੍ਰੰਥ ਵਿਚ ਸ਼ਾਮਲ ਬਾਣੀ ਵਿਚ ਪ੍ਰਾਪਤ ਹਨ :--

1. ਮੈਂ ਜਾਨਿਆ ਵਡਹੰਸ ਹੈ ਤਾਂ ਮੈਂ ਕੀਆ ਸੰਗ।
ਜੇ ਜਾਣਾ ਬਗੁ ਬਪੁੜਾ, ਜਨਮਿ ਨ ਭੇੜੀ ਅੰਗੁ ॥੧੨੩॥ (ਆਦਿ ਗ੍ਰੰਥ)
ਫ਼ਰੀਦ ਲਹਿਰੀ ਸਾਇਰ ਸੰਦੀਆ ਭੀਸੇ ਹੰਸ ਤਰੰਨ।
ਕਿਆ ਤਰਨ ਬਗ ਬਪੜੇ, ਜੋ ਪਹਿਲੀ ਲਾਹਰ ਡਬੰਨ। (ਸੰਤ ਰਤਨ ਮਾਲ)

2. ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥੧੨੯॥ (ਆਦਿ ਗ੍ਰੰਥ)
ਵਿ ਇ ਓ ਕਾਜ ਅਥਾਹ ਵਰਿਆਣੇ ਸਚਾ ਧਣੀ। (ਸੰਤ ਰਤਨ ਮਾਲ)

3. ਲੇਖਾ ਰਬੁ ਮੰਗੇਸੀਆ ਤੂੰ ਆਂਹੋ ਕੇਰ੍ਹੇ ਕੰਮ ॥੩੮॥ (ਆਦਿ ਗ੍ਰੰਥ)
ਸਾਹਿਬ ਲੇਖਾ ਮੰਗਸੀ, ਬੰਦੇ ਕਵਣ ਹਵਾਲ। ( ਪੋਥੀ ਭਾਈ ਪੈੜੇ ਵਾਲੀ)[1]

4. ਦੇਖ ਫ਼ਰੀਦਾ ਜਿ ਥੀਆ, ਦਾੜੀ ਹੋਈ ਭੂਰ॥
ਦੇਖ ਫ਼ਰੀਦਾ ਜਿ ਥੀਆ, ਸਕਰ ਹੋਈ ਵਿਸ ॥੯, ੧੦॥ (ਆਦਿ ਗ੍ਰੰਥ)
ਦੇਖ ਫ਼ਰੀਦਾ ਜੋ ਥੀਆ, ਸੋ ਕਲਿ ਚਲ ਮਿਤ (ਪੋਥੀ ਭਾਈ ਪੈੜੇ ਵਾਲੀ)[1]

5. ਪਾਸ ਦਮਾਮੇ ਛਤ ਸਿਰ ਭੇਰੀ ਸਡੋ ਰਡ।
ਜਾਇ ਸੁਤੇ ਜੀਰਾਣ ਮਹਿ, ਥੀਏ ਅਤੀਮਾ ਗਡ ॥੪੫॥ (ਆਦਿ ਗ੍ਰੰਥ)
ਫ਼ਰੀਦਾ ਦਮਾਮਾ ਵਜਿਆ, ਚੜ੍ਹਿਆ ਮਲਕੁਲ ਮੌਤ।
ਘਿਨਣ ਵਹੈ ਜਿੰਦੜੀ ਢਾਹਣ ਵਹੈ ਕੋਟ (ਮਸਲੇ ਸ਼ੇਖ ਫ਼ਰੀਦ)।

ਇਸ ਤਰ੍ਹਾਂ ਸਪਸ਼ਟ ਹੈ ਕਿ ਜਿਹੜੇ ਸ਼ਲੋਕ ਆਦਿ ਗ੍ਰੰਥ ਵਿਚ ਸ਼ਾਮਲ ਨਹੀਂ ਉਨ੍ਹਾਂ ਦੀ ਵਿਚਾਰਧਾਰਾ, ਬੋਲੀ ਤੇ ਅਲੰਕਾਰ ਓਹੀ ਹਨ ਜਿਹੜੇ ਆਦਿ ਗ੍ਰੰਥ ਵਾਲੇ ਸ਼ਲੋਕਾਂ ਵਿਚ ਵਰਤੇ ਗਏ ਹਨ। ਇਸ ਲਈ ਇਹ ਰਚਨਾ ਵੀ ਆਦਿ ਗ੍ਰੰਥ ਵਿਚ ਆਏ ਸ਼ਲੋਕਾਂ ਦੇ ਕਰਤਾ ਦੀ ਹੀ ਹੈ। ਆਦਿ ਗ੍ਰੰਥ ਵਿਚ ਆਏ ਸ਼ਲੋਕਾਂ ਦੀ ਪ੍ਰਧਾਨ ਸੁਰ ਮੌਤ ਦੀ ਅਟੱਲਤਾ ਤੇ ਸੰਸਾਰ ਦੀ ਨਿਸ਼ਮਾਨਤਾ ਦ੍ਰਿੜ ਕਰਕੇ ਮਨੁੱਖ ਦੀ ਚਰਿੱਤਰ ਉਸਾਰੀ ਕਰਨਾ ਤੇ ਸਰਬ-ਸ਼ਕਤੀਮਾਨ ਵਾਹਿਗੁਰੂ ਨਾਲ ਜੋੜਨਾ ਹੈ। ਇਨ੍ਹਾਂ ਸ਼ਲੋਕਾਂ ਵਿਚ ਵੇਲੇ ਦੇ ਹਾਕਮਾਂ ਨੂੰ ਜੋ ਤਾਕਤ ਦੇ ਨਸ਼ੇ ਵਿਚ ਅੰਨੇ ਸਨ ਥਾਂ ਥਾਂ ਉਪਦੇਸ਼ ਹੈ। ਕੁਝ ਸ਼ਲੋਕ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼ ਨੇ ਇਕ ਵੱਡੇ ਗ੍ਰੰਥ ਵਿਚ ਪ੍ਰਕਾਸ਼ਤ ਕੀਤੇ ਸਨ। ਇਹ ਸ਼ਲੋਕ ਗਿਣਤੀ ਵਿਚ ਇਕੀ ਹਨ ਤੇ ਭਾਵ ਵੀ ਆਦਿ ਗ੍ਰੰਥ ਵਿਚ ਆਏ ਸ਼ਲੋਕਾਂ ਦੇ

1. ਪੰਜਾਬੀ ਸਾਹਿਤ ਦਾ ਇਤਿਹਾਸ – ਭਾਸ਼ਾ ਵਿਭਾਗ, ਦੂਜੀ ਛਾਪ, ਪੰਨਾ 360

ਉਪਰੋਕਤ ਭਾਵ ਨਾਲ ਮੇਲ ਖਾਂਦਾ ਹੈ ਕੁਝ ਕੁ ਉਦਾਹਰਣਾਂ ਇਸ ਪ੍ਰਕਾਰ ਹਨ :–

1. ਫ਼ਰੀਦਾ ਕਰਨ ਹਕੂਮਤ ਦੁਨੀ ਦੀ ਹਾਕਮ ਨਾਉ ਧਰਨਿ ।
ਅਗੇ ਧਉਲ ਪਿਆਂਦਿਆਂ, ਪਿਛੇ ਕੋਤ ਚਲਨਿ ।

2. ਫ਼ਰੀਦਾ ਦੁਨੀਆਂ ਦੇ ਲਾਲਚ ਲਗਿਆਂ, ਮਿਹਨਤ ਭੁਲ ਗਈ ।
ਜਾਂ ਸਿਰ ਆਈ ਆਪਣੇ ਤਾਂ ਸਭੋ ਵਿਸਰ ਗਈ ।

3. ਫ਼ਰੀਦਾ ਐਸਾ ਹੋਇ ਰਹੋ, ਜੈਸਾ ਕਖ ਮਸੀਤ ।
ਪੈਰਾਂ ਤਲੈ ਲਿਤਾੜੀਏ ਤੂੰ ਕਦੇ ਨਾ ਛੋਡੇ ਪ੍ਰੀਤ ।

4. ਫ਼ਰੀਦਾ ਦਿਲ ਅੰਦਰਿ ਦਰਿਆਓ, ਕੰਢੀ ਲਗਾ ਕੀ ਫਿਰੈ ।
ਟੁਬੀ ਮਾਰਿ ਮੰਵਾਹੁ ਪੰਵੇਹੀ ਮਾਣਕ ਲਹੇ ।

5. ਫ਼ਰੀਦਾ ਜੰਗਲ ਢੂੰਢੇ ਸੰਘਣਾ, ਲੰਪੇ ਲੁੜਿਆ ਨਾ ਵਤ ।
ਤਕ ਹੁਜਰਾ ਦਰਗਾਹਿ ਦਾ, ਤਿਸ ਵਿਚ ਝਾਤੀ ਘਤ ।

ਇਨ੍ਹਾਂ ਸ਼ਲੋਕਾਂ ਦਾ ਅਧਿਐਨ ਸਾਡੇ ਉਪਰੋਕਤ ਕਥਨ ਦੀ ਪੁਸ਼ਟੀ ਕਰਦਾ ਹੈ ਪਰ ਇਕ ਅਧ ਸ਼ਲੋਕ ਅਜੇਹਾ ਵੀ ਹੈ ਜਿਸ ਦਾ ਵਿਚਾਰ ਗੁਰਬਾਣੀ ਵਾਲੇ ਸ਼ਲੋਕਾਂ ਤੋਂ ਕੁਝ ਭਿੰਨ ਹੈ, ਜਿਵੇਂ :-

ਫ਼ਰੀਦਾ ਪੈਰ ਪਸਾਰ ਕੇ ਅਠੇ ਪਹਰ ਹੀ ਸਉ ।
ਲੇਖਾ ਕੋਈ ਨਾ ਪੁਛਈ ਜੇ ਵਿਚਹੁੰ ਜਾਣੀ ਹਉ ।

ਵੈਸੇ ਅਸਲ ਸ਼ਲੋਕਾਂ ਵਿਚ ਲੇਖਾ ਰਬ ਮੰਗੇਸੀਆਂ ਉਤੇ ਜ਼ੋਰ ਹੈ । ਪਰ ਜੇ ਉਸ ਸ਼ਲੋਕਾਂ ਦੇ ਨਾਲ ਜੋੜ ਕੇ ਪੜ੍ਹਿਆ ਜਾਵੇ ਤਾਂ ਇਹ ਭਾਵ ਜ਼ਰੂਰ ਨਿਕਲ ਆਉਂਦਾ ਹੈ ਕਿ ਵੈਸੇ ਤਾਂ ਰਬ ਲੇਖਾ ਮੰਗੇਗਾ ਪਰ ਜੇ ਹਉਮੈ ਦਾ ਤਿਆਗ ਕਰ ਦਿਤਾ ਜਾਵੇ ਤਾਂ ਸਭ ਕੁਝ ਬਖਸ਼ਿਆ ਜਾ ਸਕਦਾ ਹੈ ।

ਇਨ੍ਹਾਂ ਸ਼ਲੋਕਾਂ ਦੇ ਨਾਲ ਆਸਾ ਰਾਗ ਵਿਚ ਚਾਰ ਸ਼ਬਦ ਵੀ ਹਨ । ਆਦਿ ਗ੍ਰੰਥ ਵਿਚ ਆਇਆ ਸ਼ਬਦ ਇਸੇ ਰਾਗ ਵਿਚ ਹੈ ਪਰ ਇਨ੍ਹਾਂ ਸ਼ਬਦਾਂ ਦੀ ਬੋਲੀ ਵਧੇਰੇ ਸਪਸ਼ਟ ਹੈ ਤੇ ਆਸਾਨ ਹੈ ਜਿਵੇਂ :-

ਬਿਨਾ ਗੁਰ ਨਿਸਦਿਨ ਫਿਰਾਂ ਨੀ ਮਾਏ, ਪਿਰ ਕੇ ਹਾਵੇ ।
ਅਉਗਣਿਆਰੀ ਨੂੰ ਕਿਉਕਰ ਕੰਤ ਵਸਾਵੈ ।
ਅਉਗਣਿਆਰੀ ਨੂੰ ਕਿਉਂ ਕੰਤ ਵਸਾਵੈ, ਮੈਂ ਕੋਈ ਨਾਹੀਂ ।
ਸਹੁਰੇ ਜਾਸਾਂ ਤਾ ਪਛਤਾਸਾ, ਜਾਣਸਾ ਮਾਏ ਤਾਹੀਂ ।
ਮੰਗ ਸਾਹਿਬ ਚੰਗਾ ਗਣੀ ਦਿਹੰਦਾ, ਕਹੈ ਫਰੀਦ ਸੁਣਾਵੈ ।
ਬਿਨ ਗੁਰ ਨਿਸਦਿਨ ਫਿਰਾਂ ਨੀ ਮਾਏ, ਪਿਰ ਕੇ ਹਾਵੈ ।

ਜਿਹੜੇ ਸ਼ਬਦ ਆਦਿ ਗ੍ਰੰਥ ਵਿਚ ਪ੍ਰਾਪਤ ਹਨ ਉਨ੍ਹਾਂ ਦੀ ਬੋਲੀ ਵੀ ਭਿੰਨ ਹੈ । ਇਨ੍ਹਾਂ ਤੋਂ ਛੁਟ ਕੁਝ ਸ਼ਲੋਕ ਤੇ ਇਕ ਕਾਫ਼ੀ ਇਨ੍ਹਾਂ ਸਤਰਾਂ ਦੇ ਲੇਖਕ ਦੀ ਨਿਜੀ ਲਾਇਬ੍ਰੇਰੀ ਵਿਚ ਪਏ ਹੱਥ ਲਿਖਤ ਖਰੜਿਆਂ ਵਿਚ ਮੌਜੂਦ ਹੈ । ਇਕ ਸ਼ਲੋਕ ਵਿਚ ਆਪਣੇ ਗਰੀਬਾਨ ਵਿਚ ਝਾਕ ਕੇ 'ਗੁਨਹੀ ਭਰਿਆ ਮੈਂ ਫਿਰਾਂ' ਕਹਿਣ ਨੂੰ ਹੀ ਨਵੇਂ ਸ਼ਬਦ ਦਿਤੇ ਹਨ :–

ਫ਼ਰੀਦਾ ਮੈਂ ਤਨ ਅਉਗਣ ਏਤੜੇ, ਜੇਤੇ ਧਰਤੀ ਕੱਖ ।
ਭਉ ਜੇਹੀ ਮੈਂ ਨਾ ਲਹਾਂ, ਮੈਂ ਜੇਹੀਆਂ ਕਈ ਲੱਖ ।

ਇਨ੍ਹਾਂ ਤੋਂ ਇਲਾਵਾ ਸ਼ਲੋਕ ਇਕ ਬਿਰਧ ਪਾਸੋਂ ਵੀ ਸੁਣਿਆ ਹੈ ਉਹ ਵੀ ਦੇ ਦਿਤਾ ਹੈ । ਇਨ੍ਹਾਂ ਸਤਰਾਂ

ਦੇ ਲੇਖਕ ਦੀ ਨਿਜੀ ਲਾਇਬ੍ਰੇਰੀ ਵਿਚ ਇਕ ਹੋਰ ਹੱਥ ਲਿਖਤ ਖਰੜਾ ਮੌਜੂਦ ਹੈ ਜਿਸ ਵਿਚ ਫ਼ਰੀਦ ਦੀ ਕਾਫ਼ੀ ਜਿਸ ਦੀਆਂ 56 ਸਤਰਾਂ ਹਨ ਜਿਨ੍ਹਾਂ ਵਿਚ ਘਰੇਗੀ ਉਪਮਾਵਾਂ ਰਾਹੀਂ ਜੀਵਨ ਉਪਦੇਸ਼ ਦਿਤਾ ਗਿਆ ਹੈ, ਵਿਆਹ ਦੀਆਂ ਰਸਮਾਂ ਰੀਤਾਂ ਤੇ ਹਾਰ ਸ਼ਿੰਗਾਰ ਦਾ ਜ਼ਿਕਰ ਕਰਕੇ ਵਿਆਹ ਦੀ ਸੋਹਣੀ ਤਸਵੀਰ ਖਿਚੀ ਗਈ ਹੈ। ਇਹ ਸਾਰੀ ਕਾਫ਼ੀ ਹੇਠ ਲਿਖੇ ਸ਼ਲੋਕ ਦੀ ਵਿਆਖਿਆ ਹੀ ਜਾਪਦੀ ਹੈ।

ਸਾਹੁਰੈ ਢੋਈ ਨਾ ਲਹੈ, ਪੇਈਐ ਨਾਹੀ ਥਾਉ ॥
ਪਿਰ ਵਾਤੜੀ ਨ ਪੁਛਈ, ਧਨ ਸੁਹਾਗਣਿ ਨਾਉ ॥੩੧॥

ਪਰ ਕਿਉਂਕਿ ਪਹਿਲਾਂ ਚਜ ਆਹਰ ਸਿਖੇ ਨਹੀਂ ਪਿਰ ਨੂੰ ਰਿਝਾਉਣ ਦਾ ਫਲ ਨਹੀਂ ਸਿਖਿਆ ਇਸ ਲਈ ਹੁਣ :-

ਆਖ ਫ਼ਰੀਦਾ ਕੀ ਕਰਾਂ ਹੁਣ ਵਖਤ ਵਿਹਾਣਾ
ਓੜਕ ਵੇਲਾ ਵੇਖ ਕੇ ਬਹੁ ਪਛੋਤਾਣਾ।

ਇਸਦੀ ਬੋਲੀ ਤੇ ਵਿਚਾਰ ਉਪਰੋਕਤ ਆਸਾ ਰਾਗ ਵਾਲੇ ਸ਼ਬਦ ਨਾਲ ਪੂਰੀ ਤਰ੍ਹਾਂ ਮੇਲ ਖਾਂਦੇ ਹਨ। ਤਿੰਨ ਸ਼ਲੋਕ ਸਾਡੇ ਨਿਜੀ ਮਲਕੀਅਤ ਖਰੜਿਆਂ ਵਿਚ ਹਨ ਤੇ 58 ਸ਼ਲੋਕ ਭਾਸ਼ਾ ਵਿਭਾਗ ਦੇ ਹੱਥ-ਲਿਖਤ ਖਰੜਾ ਨੰ. 359 ਵਿੱਚ। ਇਹ ਖਰੜਾ ਬਹੁਤ ਪੁਰਾਣਾ ਹੈ ਅਤੇ ਇਸ ਵਿਚ ਕਈ ਮਸਲੇ ਪ੍ਰਾਪਤ ਹਨ ਜਿਨ੍ਹਾਂ ਵਿਚ ਫ਼ਰੀਦ ਦੇ ਮਸਲੇ ਵੀ ਹਨ। ਫ਼ਰੀਦ ਦੇ ਮਸਲਿਆਂ ਵਿਚ ਫ਼ਰੀਦ ਸ਼ਕਰ ਗੰਜ ਦੇ ਜੀਵਨ ਨਾਲ ਸਬੰਧਤ ਸਾਖੀਆਂ ਹਨ ਅਤੇ ਉਨ੍ਹਾਂ ਸਾਖੀਆਂ ਵਿਚ ਵੀ ਪ੍ਰਸੰਗ ਅਨੁਸਾਰ ਇਹ ਸ਼ਲੋਕ ਇਸ ਤਰ੍ਹਾਂ ਪਰੋਏ ਹੋਏ ਹਨ ਜਿਵੇਂ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਉਨ੍ਹਾਂ ਦੇ ਮਸਲੇ ਸ਼ੇਖ ਫ਼ਰੀਦ ਇਕ ਮਹੱਤਵਪੂਰਨ ਪੁਸਤਕ ਹੈ। ਇਹ ਮੁਲਤਾਨੀ ਪੰਜਾਬੀ ਵਾਰਤਕ ਹੈ ਜੋ ਹੁਣ ਤਕ ਸਾਡੇ ਸਾਹਮਣੇ ਆਈ ਹੈ। ਭਾਵੇਂ ਇਸ ਵਿਚ ਸ਼ਾਮਲ ਬਹੁਤੀਆਂ ਪ੍ਰਚਲਤ ਵਾਰਤਾਵਾਂ ਉਤੇ ਹੀ ਅਧਾਰਿਤ ਹਨ ਫਿਰ ਵੀ ਇਸਦੇ ਅਧਿਐਨ ਨਾਲ ਫ਼ਰੀਦ ਦੇ ਜੀਵਨ ਦੇ ਕਈ ਹਨੇਰੇ ਪੱਖਾਂ ਉਤੇ ਰੋਸ਼ਨੀ ਪੈਂਦੀ ਹੈ। ਅੱਜ ਤੱਕ ਸਾਡੇ ਸਾਹਮਣੇ ਫ਼ਰੀਦ ਦੇ ਉਹ ਸ਼ਲੋਕ ਹੀ ਮੌਜੂਦ ਸਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ। ਭਾਵੇਂ ਕੋਈ ਟਾਵੇਂ ਟਾਵੇਂ ਹੋਰ ਸ਼ਲੋਕ ਵੀ ਵੱਖ ਵੱਖ ਪੁਸਤਕਾਂ ਵਿਚੋਂ ਹੱਥ ਲਗੇ ਹਨ ਪਰ ਇਸ ਪੁਸਤਕ ਵਿਚ ਆਏ 58 ਸ਼ਲੋਕਾਂ ਵਿਚੋਂ ਕਈ ਅਜੇਹੇ ਹਨ ਜੋ ਗੁਰੂ ਗ੍ਰੰਥ ਸਾਹਿਬ ਦੇ ਸ਼ਲੋਕਾਂ ਵਿਚ ਨਹੀਂ। ਜਿਹੜੇ ਸ਼ਲੋਕ ਗੁਰੂ ਗ੍ਰੰਥ ਸਾਹਿਬ ਵਾਲੇ ਹਨ ਉਨ੍ਹਾਂ ਦੀ ਬੋਲੀ ਵਿਚ ਵਧੇਰੇ ਪੁਰਾਤਨਤਾ ਤੇ ਮੁਲਤਾਨੀ ਰੰਗ ਵੀ ਇਸੇ ਵਿਸ਼ੇ ਦੇ ਖੋਜੀਆਂ ਲਈ ਨਵੇਂ ਸਿੱਟੇ ਕਢਣ ਵਿਚ ਤੇ ਨਵੇਂ ਸਵਾਲ ਹਲ ਕਰਨ ਵਿਚ ਸਹਾਇਤਾ ਕਰਦਾ ਹੈ। ਇਨ੍ਹਾਂ ਦੀ ਹੋਂਦ ਨਾਲ ਪਹਿਲਾ ਸਵਾਲ ਖੜ੍ਹਾ ਹੁੰਦਾ ਹੈ ਕਿ ਸ਼ਲੋਕ ਪ੍ਰਮਾਣਿਕ ਕਿਹੜੇ ਹਨ ਤੇ ਫਿਰ ਇਹ ਭਾਸ਼ਾ ਦਾ ਪਰਿਵਰਤਨ ਕਦੋਂ ਤੇ ਕਿਸ ਨੇ ਕੀਤਾ ਫਿਰ ਇਹ ਸ਼ਲੋਕ ਉਨ੍ਹਾਂ ਖੋਜੀਆਂ ਲਈ ਵੀ ਨਵਾਂ ਰਾਹ ਖੋਲ੍ਹਦਾ ਹੈ, ਜਿਹੜੇ ਇਸ ਬਹਿਸ ਵਿਚ ਪਏ ਹੋਏ ਹਨ ਕਿ ਇਹ ਸ਼ਲੋਕ ਪਹਿਲੇ ਫ਼ਰੀਦ ਦੇ ਹਨ ਕਿ ਦੂਜੇ ਦੇ। ਬਹੁਤ ਸਾਰੇ ਵਿਦਵਾਨ ਜਿਵੇਂ ਮੈਕਾਲਿਫ ਲਾਜਵੰਤੀ, ਰਾਮਾ ਕ੍ਰਿਸ਼ਨਾ ਆਦਿ ਨੇ ਇਕ ਅੱਧ ਸ਼ਲੋਕ ਨੂੰ ਆਧਾਰ ਬਣਾ ਕੇ ਇਹ ਨਿਰਣਾ ਕਢ ਦਿਤਾ ਕਿ ਇਹ ਸ਼ਲੋਕ ਬ੍ਰਹਮ ਸਾਨੀ ਦੇ ਹਨ। ਦੂਜਿਆਂ ਨੇ ਉਸ ਵਿਚੋਂ ਕੁਝ ਬੁਢਾਪੇ ਦੇ ਸ਼ਲੋਕ ਕਢ ਕੇ ਇਸ ਨੂੰ ਸ਼ੇਖ ਫ਼ਰੀਦ ਨਾਲ ਜੋੜਿਆ ਪਰ ਇਨ੍ਹਾਂ ਸ਼ਲੋਕਾਂ ਦੇ ਅਧਿਐਨ ਨਾਲ ਕਈ ਨਵੇਂ ਸਿੱਟੇ ਨਿਕਲ ਸਕਦੇ ਹਨ।

ਇਨ੍ਹਾਂ ਸ਼ਲੋਕਾਂ ਵਿਚ ਉਹ ਸਾਰੇ ਸ਼ਲੋਕ ਮੌਜੂਦ ਨਹੀਂ ਜਿਨ੍ਹਾਂ ਦੀ ਬੋਲੀ ਨਿਰੋਲ ਕੇਂਦਰੀ ਪੰਜਾਬੀ ਹੈ ਜਿਵੇਂ ਕਿ :--

ਜੋਬਨ ਜਾਂਦੇ ਨਾ ਡਰਾਂ ਜੇ ਸਹੁ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥

ਭਾਵੇਂ ਇਨ੍ਹਾਂ ਸਾਖੀਆਂ ਵਿਚ ਫ਼ਰੀਦ ਦੇ ਤਿਆਗੀ ਹੋਣ ਦੇ ਨਾਲ ਉਸ ਨੂੰ ਨਮਾਜ਼ ਤੇ ਰੋਜ਼ੇ ਰੱਖਣ ਵਾਲਾ ਮੁਸਲਮਾਨ ਦਸਣ ਦਾ ਯਤਨ ਕੀਤਾ ਹੋਇਆ ਹੈ ਪਰ ਇਸਦੇ ਬਾਵਜੂਦ ਇਨ੍ਹਾਂ ਸ਼ਲੋਕਾਂ ਵਿਚ ਉਹ ਸ਼ਲੋਕ ਵੀ ਮੌਜੂਦ ਨਹੀਂ ਜਿਨ੍ਹਾਂ ਵਿਚ ਇਸਲਾਮੀ ਸ਼ਰ੍ਹਾਂ ਅਨੁਸਾਰ ਰੱਬ ਅਗੇ ਸਿਰ ਨਾ ਨਿਵਾਉਣ ਉਤੇ ਸਖਤੀ ਦਾ ਪਰਚਾਰ ਹੈ। ਜਿਵੇਂ :-

ਉਠ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ।
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥

ਇਨ੍ਹਾਂ ਸਾਖੀਆਂ ਵਿਚ ਉਸਦੀ ਨਿਮ੍ਰਤਾ ਦੇ ਨਾਲ ਨਾਲ ਉਸਦੇ ਨਾਅਰੇ 'ਹਿੰਦੂ ਮੁਸਲਮਾਨ ਦਾ ਭਲਾ' ਨੂੰ ਕਈ ਵੇਰ ਦੁਹਰਾਇਆ ਗਿਆ ਹੈ। ਇਨ੍ਹਾਂ ਸ਼ਬਦਾਂ ਤੋਂ ਆਮ ਪ੍ਰਚਲਤ ਇਸ ਮਤ ਦਾ ਖੰਡਨ ਵੀ ਹੁੰਦਾ ਹੈ ਕਿ ਉਸਨੇ ਲੱਖਾਂ ਹਿੰਦੂਆਂ ਨੂੰ ਮੁਸਲਮਾਨ ਬਣਾਇਆ। ਇਹ ਸ਼ਬਦ ਹੀ ਕਿ "ਹਿੰਦੂ ਮੁਸਲਮਾਨ ਕਾ ਭਲਾ" ਇਸ ਗੱਲ ਦਾ ਪ੍ਰਗਟਾ ਹਨ ਕਿ ਉਸਦੀ ਦ੍ਰਿਸ਼ਟੀ ਵਿਚ ਹਿੰਦੂ ਅਤੇ ਮੁਸਲਮਾਨ ਇਕਸਾਰ ਹਨ। ਨਾ ਹੀ ਇਨ੍ਹਾਂ ਸਾਖੀਆਂ ਵਿਚ ਤੇ ਨਾ ਹੀ ਇਨ੍ਹਾਂ ਸ਼ਲੋਕਾਂ ਵਿਚ ਕੋਈ ਗੱਲ ਅਜੇਹੀ ਪ੍ਰਾਪਤ ਹੋਈ ਹੈ ਜਿਸ ਤੋਂ ਇਹ ਸਿੱਧ ਹੋਵੇ ਕਿ ਉਸ ਨੇ ਚੇਤੰਨ ਤੌਰ ਤੇ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਲਈ ਮਜਬੂਰ ਕੀਤਾ ਸੀ। ਇਨ੍ਹਾਂ ਸ਼ਲੋਕਾਂ ਦੀ ਵੰਡ ਅਸੀਂ ਹੇਠ ਲਿਖੇ ਅਨੁਸਾਰ ਕਰ ਸਕਦੇ ਹਾਂ :-

(ੳ) ਉਹ ਸ਼ਲੋਕ ਜੋ ਗੁਰੂ ਗ੍ਰੰਥ ਸਾਹਿਬ ਵਿਚ ਹੂ-ਬ-ਹੂ ਮਿਲਦੇ ਹਨ।
(ਅ) ਉਹ ਸ਼ਲੋਕ ਜੋ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ ਪਰ ਬੋਲੀ ਵਿਚ ਮਾਮੂਲੀ ਅੰਤਰ ਹੈ।
(ੲ) ਉਹ ਸ਼ਲੋਕ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਪਰ ਵਿਸ਼ੇ ਅਤੇ ਬੋਲੀ ਦੇ ਪੱਖੋਂ ਜਿਨ੍ਹਾਂ ਦੀ ਪਰਮਾਣਿਕਤਾ ਤੇ ਸ਼ੱਕ ਨਹੀਂ ਕੀਤਾ ਜਾ ਸਕਦਾ।
(ਸ) ਉਹ ਸ਼ਲੋਕ ਜੋ ਆਦਿ ਗ੍ਰੰਥ ਵਿਚ ਫ਼ਰੀਦ ਦੇ ਨਾਂ ਹੇਠ ਹਨ ਤੇ ਮਸਲਿਆਂ ਵਿਚ ਕਿਸੇ ਹੋਰ ਦੇ ਨਾਂ ਹੇਠ।
(ਹ) ਉਹ ਸ਼ਲੋਕ ਜਿਨ੍ਹਾਂ ਦਾ ਗੁਰਬਾਣੀ ਵਿਚ ਆਏ ਸ਼ਲੋਕਾਂ ਨਾਲੋਂ ਭਾਵ ਵਿਚ ਅੰਤਰ ਹੈ।

ਕਈ ਸ਼ਲੋਕ ਅਜੇਹੇ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਹਨ ਪਰ ਭਾਸ਼ਾ ਤੇ ਸ਼ਬਦਾਵਲੀ ਵਿਚ ਮਾਮੂਲੀ ਜਿਹਾ ਅੰਤਰ ਹੈ। ਮਸਲਿਆਂ ਵਿਚ ਆਏ ਸ਼ਲੋਕਾਂ ਦੀ ਭਾਸ਼ਾ ਵਧੇਰੇ ਪੁਰਾਤਨ ਤੇ ਮੁਲਤਾਨੀ ਹੈ ਜਦ ਕਿ ਆਦਿ ਗ੍ਰੰਥ ਵਿਚ ਆਏ ਸ਼ਲੋਕਾਂ ਉਤੇ ਕੇਂਦਰੀ ਪ੍ਰਭਾਵ ਕੁਝ ਕੁਝ ਹੈ। ਇਸ ਦਾ ਕਾਰਣ ਇਹ ਹੈ ਕਿ ਉਨ੍ਹਾਂ ਦਿਨਾਂ ਵਿਚ ਲਿਖਣ ਸਮੱਗਰੀ ਦੀ ਘਾਟ ਕਾਰਣ ਇਨ੍ਹਾਂ ਦੀ ਸੰਭਾਲ ਪੁਸ਼ਤ ਦਰ ਪੁਸ਼ਤ ਜ਼ਬਾਨੀ ਯਾਦ ਰਖ ਕੇ ਕੀਤੀ ਜਾਂਦੀ ਸੀ ਇਸ ਤਰ੍ਹਾਂ ਇਲਾਕਾਈ ਬੋਲੀ ਦਾ ਪ੍ਰਭਾਵ ਪੈਂਦਾ ਰਹਿੰਦਾ ਸੀ। ਗੁਰੂ ਸਾਹਿਬ ਕੇਂਦਰੀ ਪੰਜਾਬੀ ਦੇ ਵਸਨੀਕ ਸਨ ਇਸ ਲਈ ਇਤਨਾ ਪਰਿਵਰਤਨ ਆ ਜਾਣਾ ਮਾਮੂਲੀ ਗੱਲ ਸੀ। ਫਿਰ ਕਿਤੇ ਕਿਤੇ ਵਜ਼ਨ ਅਤੇ ਰਵਾਨੀ ਦੇ ਪੱਖ ਤੋਂ ਗੁਰੂ ਅਰਜਨ ਦੇਵ ਜੀ ਦਾ ਜੋਕਿ ਆਦਿ ਗ੍ਰੰਥ ਸਾਹਿਬ ਦੇ ਸੰਪਾਦਕ ਸਨ ਸੁਧਾਰ ਕੀਤਾ ਹੋਵੇਗਾ। ਇਹੀ ਕਾਰਣ ਹੈ ਕਿ ਆਦਿ ਗ੍ਰੰਥ ਵਿਚ ਆਏ ਸ਼ਲੋਕ ਭਾਵੇਂ ਇਨ੍ਹਾਂ ਦਾ ਹੀ ਰੂਪ ਹਨ ਵਧੇਰੇ ਟੁੰਬਦੇ ਤੇ ਪ੍ਰਭਾਵਿਤ ਕਰਦੇ ਹਨ।

ਇਸ ਤੋਂ ਇਲਾਵਾ ਕੁਝ ਸ਼ਲੋਕਾਂ ਵਿਚ ਇਕ ਅੱਧ ਸਤਰ ਵਾਧੂ ਵੀ ਹੈ। ਜਿਵੇਂ :-

ਫਰੀਦਾ ਭੰਨੀ ਘੜੀ ਸੁਵੰਨਵੀ ਟੂਟੀ ਨਾਗਰ ਲਜੁ ॥੬੯॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜ ॥੬੮॥
ਘਿਨਣ ਆਇਆ ਜਿੰਦ ਕੂੰ ਇਕਾ ਕਰੇਸੀ ਪਜ।

ਪਹਿਲੀਆਂ ਦੋਵੇਂ ਤੁਕਾਂ ਬਿਲਕੁਲ ਆਦਿ ਗ੍ਰੰਥ ਵਿਚ ਆਏ ਸਲੋਕਾਂ ਵਾਲੀਆਂ ਹਨ ਪਰ ਤੀਜੀ ਤੁਕ ਵਾਧੂ ਹੈ ਜੋ ਆਦਿ ਗ੍ਰੰਥ ਵਾਲੇ ਸ਼ਲੋਕਾਂ ਵਿਚ ਨਹੀਂ। ਇਸ ਤੋਂ ਇਲਾਵਾ ਹੇਠ ਲਿਖੇ ਸ਼ਲੋਕਾਂ ਵਿਚ ਆਇਆ ਪਰਿਵਰਤਨ ਵੀ ਪਾਠਕਾਂ ਦੇ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ:--

1. ਸ਼ਕਰ ਖੰਡ ਨਿਵਾਤ ਗੁੜ ਮਾਖਿਓ ਮਾਝਾ ਦੁਧ।
ਸਭੈ ਵਸਤੂ ਚੰਗੀਆਂ ਪਰ ਰਬ ਨਾ ਪੁਜਹਿ ਤੁਧ। (ਮਸਲੇ)
ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ।
ਸਭੇ ਵਸਤੂ ਮਿਠੀਆਂ, ਰਬ ਨ ਪੁਜਨਿ ਤੁਧੁ ॥੨੭॥ (ਆਦਿ ਗ੍ਰੰਥ)

2. ਫਰੀਦਾ ਦਿਲ ਦੀ ਤੋੜ ਤਕਬਰੀ, ਮਨ ਦੀ ਲਾਹਿ ਭਰਾਂਦਿ।
ਦਰਵੇਸਾਂ ਕੂੰ ਲੋੜੀਐ, ਰੁਖਾਂ ਦੀ ਜੀਰਾਂਦਿ। (ਮਸਲੇ)
ਫਰੀਦਾ ਸਾਹਿਬ ਦੀ ਕਰਿ ਚਾਕਰੀ, ਦਿਲ ਦੀ ਲਾਹਿ ਭਰਾਂਦਿ ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥ (ਆਦਿ ਗ੍ਰੰਥ)

3. ਫਰੀਦਾ ਕਾਲੀ ਮੈਂਡੀ ਕੰਮਲੀ ਕਾਲਾ ਮੈਂਡਾ ਵੇਸੁ।
ਗੁਨਹੀ ਭਰਿਆ ਮੈਂ ਫਿਰਾ ਲੋਕ ਜਾਣੇ ਦਰਵੇਸ। (ਮਸਲੇ)
ਫਰੀਦਾ ਕਾਲੇ ਮੈਡੇ ਕਪੜੇ, ਕਾਲਾ ਮੈਡਾ ਵੇਸੁ।
ਗੁਨਹੀ ਭਰਿਆ ਮੈਂ ਫਿਰਾ ਲੋਕ ਕਹੈ ਦਰਵੇਸੁ ॥੬੧॥ (ਆਦਿ ਗ੍ਰੰਥ)

4. ਫਰੀਦਾ ਰੋਟੀ ਤੇਰੀ ਕਾਠ ਦੀ ਲਾਵਣ ਤੈਂਡੀ ਭੁਖ।
ਜੋ ਖਾਵਸਨਿ ਚੋਪੜੀ ਘਣੇ ਲਹਿਸਨਿ ਡੁਖ। (ਮਸਲੇ)
ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ।
ਜਿਨ੍ਹਾਂ ਖਾਧੀ ਚੋਪੜੀ ਘਣੇ ਸਹਿਨਗੇ ਦੁਖ ॥੨੮॥(ਆਦਿ ਗ੍ਰੰਥ)

5. ਫਰੀਦਾ ਜੇ ਜਾਣਾ ਦਰਵੇਸੀ ਡਾਖੜੀ, ਤਾ ਚਲੇ ਦੁਨੀਆ ਭਤਿ।
ਬੰਨਿ ਉਠਾਈ ਪੋਟਲੀ, ਹੁਣ ਵੰਵੇ ਕਿਥੇ ਘਤਿ। (ਮਸਲੇ)
ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥
ਬੰਨਿ ਉਠਾਈ ਪੋਟਲੀ, ਕਿਥੈ ਵੰਞਾਂ ਘਤਿ ॥੨॥ (ਆਦਿ ਗ੍ਰੰਥ)

6. ਫਰੀਦਾ ਹੰਸਾਂ ਦੇਖ ਤਰੰਦਿਆਂ ਬਗਾਂ ਕੂੰ ਆਇਆ ਚਾਉ।
ਬੂਡਿ ਮੂਏ ਬਗ ਬਪੁੜੇ ਸਿਰ ਤਲੇ ਉਪਰਿ ਪਾਉ। (ਮਸਲੇ)
ਹੰਸਾ ਦੇਖਿ ਤਰੰਦਿਆਂ ਬਗਾ ਆਇਆ ਚਾਉ ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥ (ਆਦਿ ਗ੍ਰੰਥ)

7. ਦੇਖੁ ਫਰੀਦਾ ਜਿ ਥੀਆ ਸ਼ਕਰ ਹੋਈ ਵਿਸੁ ॥
ਬਾਝ ਪਿਆਰੇ ਆਪਣੇ ਵੇਦਨ ਆਖੇ ਕਿਸ। (ਮਸਲੇ)
ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥ (ਆਦਿ ਗ੍ਰੰਥ)

8. ਫ਼ਰੀਦਾ ਵਡੇ ਵੇਲੇ ਨਾ ਜਾਗਿਓਹਿ ਜੀਵਦੜੇ ਮੁਇਓਹਿ।
ਜੇ ਤੈਂ ਰਬ ਵਿਸਾਰਿਆ ਤੂੰ ਰਬ ਨ ਵਿਸਰਓਹਿ। (ਮਸਲੇ)

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ।
ਜੇ ਤੈ ਰਬ ਵਿਸਾਰਿਆ ਤ ਰਬ ਨ ਵਿਸਰਿਓਹਿ ॥੧੦੭॥ (ਆਦਿ ਗ੍ਰੰਥ)

9. ਫ਼ਰੀਦਾ ਨੇਹੁ ਤ ਲਬ ਕਿਆ, ਲਬ ਤਾ ਕੂੜਾ ਨੇਹ ।
ਕਿਚਰ ਤਾਈਂ ਰਖੀਐ, ਤੁਟੇ ਝੰਬਰ ਮੇਹ । (ਮਸਲੇ)
ਫਰੀਦਾ ਜਾ ਲਬੁ ਤਾ ਨੇਹੁ ਕਿਆ, ਲਬੁ ਤਾ ਕੂੜਾ ਨੇਹੁ ॥
ਕਿਚਰੁ ਝਤਿ ਲੰਘਾਈਐ, ਛਪਰਿ ਤੁਟੈ ਮੇਹੁ ॥੧੮॥ (ਆਦਿ ਗ੍ਰੰਥ)

10. ਫਰੀਦਾ ਨਿਕੜੀ ਜੇਹੀਐ ਜੰਙੜੀਐ, ਹਭੇ ਜਗ ਭਵਿਓਮ ।
ਵਿਚ ਮਸੀਤੀ ਕੂਜੜਾ ਸਊ ਕੋਹਾਂ ਥੀਓਮ । (ਮਸਲੇ)
ਫਰੀਦਾ ਇਨੀ ਨਿਕੀ ਜੰਘੀਐ ਥਲ ਡੂਗਰ ਭਵਿਓਮਿ ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥ (ਆਦਿ ਗ੍ਰੰਥ ।

11. ਜਿ ਇਟ ਸਰਾਣੈ ਅਤੇ ਗੋਰ ਘਰ, ਕੀੜਾ ਲੜਿਅਸ ਮਾਸ ।
ਕੇਤੜਿਆ ਜੁਗ ਜਾਣਗੇ ਜਿ ਪਇਆ ਦਿਕਤੇ ਪਾਸ । (ਮਸਲੇ)
ਫਰੀਦਾ ਇਟ ਸਰਾਣੇ, ਭੁਇ ਸਵਣੁ ਕੀੜਾ ਲੜਿਓ ਮਾਸਿ ।
ਕੇਤੜਿਆਂ ਜੁਗ ਵਾਪਰੇ, ਇਕਤੁ ਪਇਆ ਪਾਸਿ ॥੬੭॥ (ਆਦਿ ਗ੍ਰੰਥ)

12. ਫਰੀਦਾ ਲਹਿਰੀ ਸਾਹਿਬ ਸੰਦੀਆਂ, ਭੀ ਸੋ ਹੰਸ ਤਰੰਨ ।
ਕਿਆ ਤਰਨ ਬਗ ਬਪੁੜੇ, ਜਿ ਪਹਿਲੀ ਲਹਿਰ ਡੁਬੰਨ । (ਮਸਲੇ)

13. ਫ਼ਰੀਦਾ ਥੀਉ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥
ਇਕ ਛਿਜਹਿ ਬਿਆ ਲਤਾੜੀਅਹਿ ।
ਤਾਂ ਸਾਹਿਬ ਦੈ ਦਰਿ ਵਾੜੀਅਹਿ ॥੧੬॥ (ਆਦਿ ਗ੍ਰੰਥ)

ਉਪਰੋਕਤ ਸ਼ਲੋਕਾਂ ਦੀ ਤੁਲਨਾ ਤੋਂ ਹੇਠ ਲਿਖੇ ਅੰਤਰ ਦ੍ਰਿਸ਼ਟੀ ਗੋਚਰ ਹੁੰਦੇ ਹਨ :-

| ਸ਼ਲੋਕ ਨੰ. | ਆਦਿ ਗ੍ਰੰਥ ਵਿਚਲੇ ਸ਼ਲੋਕ | ਮਸਲਿਆਂ ਵਾਲੇ ਸ਼ਲੋਕ |
|---|---|---|
| 1. | ਸਭ | ਹਭੇ |
| | ਮਿਠੀਆਂ | ਚੰਗੀਆਂ |
| | ਪੁਜਨਿ | ਪੁਜਹਿ |
| 2. | ਫ਼ਰੀਦਾ ਸਾਹਿਬ ਦੀ ਕਰ ਚਾਕਰੀ | ਫ਼ਰੀਦਾ ਦਿਲ ਦੀ ਤੋੜ ਤਕਬਰੀ |
| | ਦਿਲ | ਮਨ |
| | ਨੋ | ਕੂੰ |
| 3. | ਕਪੜੇ | ਕੰਮਲੀ |
| | ਮੈ | ਮੂ |
| | ਕਹੈ | ਜਾਣੈ |
| 4. | ਮੇਰੀ | ਤੇਰੀ |
| | ਕੀ | ਦੀ |
| | ਮੇਰੀ | ਤੈਂਡ਼ੀ |

| | | |
|---|---|---|
| | ਜਿਨ੍ਹਾਂ ਖਾਧੀ | ਜੋ ਖਾਵਸਨਿ |
| | ਸਹਿਣਗੇ | ਲਹਿਸਣ |
| | ਦੁਖ | ਡੁਖ |
| 5. | ਗਾਖੜੀ | ਡਾਖੜੀ |
| | ਦਰ ਦਰਵੇਸੀ | ਜੋ ਜਾਣਾ ਦਰਵੇਸੀ |
| 6. | ਬਗਾ | ਬਗਾ ਕੂੰ |
| | ਡੁਬ | ਬੂਡਿ |
| | ਤਲਿ | ਤਲੇ |
| 7. | ਸਾਈਂ ਬਾਝਹੁ | ਬਾਝ ਪਿਆਰੇ |
| | ਕਹੀਐ | ਆਖੈ |
| 8. | ਪਿਛਲ ਰਾਤਿ | ਵਡੇ ਵੇਲੇ |
| 9. | ਜਾ ਲਬ ਤਾ ਨੇਹੁ ਕਿਆ | ਨੇਹ ਤ ਲਬ ਕਿਆ |
| | ਕਿਚਰੁ ਝਤਿ ਲੰਘਾਈਐ | ਕਿਚਰ ਤਾਈ ਰਖੀਐ |
| | ਛਪਰਿ ਤੁਟੇ ਮੇਹੁ | ਤੁਟੇ ਝੰਬਰ ਮੇਹੁ |
| 10. | ਫ਼ਰੀਦਾ ਇਨੀ ਨਿਕੀ ਜੰਘੀਐ | ਫ਼ਰੀਦਾ ਨਿਕੜੀ ਜਹੀਐ ਜਙੜੀਐ |
| | ਥਲ ਡੂਗਰ | ਹਭੈ ਜਗ |
| | ਅਜ ਫ਼ਰੀਦੈ ਕੂਜੜਾ ਸੈ | ਵਿਚ ਮਸੀਤੀ ਕੂਜੜਾ |
| 11. | ਇਟ ਸਰਾਣੇ ਭੁਇ ਸਵਣ | ਜਿ ਇਟ ਸਰਾਣੇ ਗੋਰ ਘਰ |
| | ਲੜਿਓ | ਲੜਿਆਸੀ |

ਇਸ ਤੁਲਨਾ ਨਾਲ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਇਹ ਸ਼ਲੋਕ ਭਾਵੇਂ ਆਦਿ ਗ੍ਰੰਥ ਵਾਲੇ ਹਨ ਜਾਂ ਮਸਲਿਆਂ ਵਾਲੇ ਇਕੋ ਵਿਅਕਤੀ ਦੇ ਹਨ। ਤੇ ਮਸਲਿਆਂ ਵਾਲੇ ਸ਼ਲੋਕਾਂ ਦੀ ਭਾਸ਼ਾ ਆਦਿ ਗ੍ਰੰਥ ਵਾਲੇ ਸ਼ਲੋਕ ਦੇ ਟਾਕਰੇ ਤੇ ਵਧੇਰੇ ਪੁਰਾਤਨ ਤੇ ਮੁਲਤਾਨੀ ਪ੍ਰਭਾਵ ਵਾਲੀ ਹੈ। ਇਹ ਫਰਕ ਕਿਵੇਂ ਆ ਗਿਆ, ਇਸ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਸੰਤਾਂ ਮਹਾਤਮਾਂ ਤੇ ਫਕੀਰਾਂ ਦੀ ਬਾਣੀ ਆਮ ਤੌਰ ਤੇ ਜ਼ਬਾਨੀ ਕੰਠ ਕਰਕੇ ਸਾਂਭੀ ਜਾਂਦੀ ਸੀ। ਕੰਠ ਬਾਣੀ ਉਤੇ ਸਹਿਜੇ ਸਹਿਜੇ ਸਥਾਨਕ ਬੋਲੀ ਦੇ ਪ੍ਰਭਾਵ ਅਧੀਨ ਪਰਿਵਰਤਨ ਹੁੰਦਾ ਰਹਿੰਦਾ ਹੈ। ਜਿਵੇਂ ਕਿ ਲੋਕ ਗੀਤਾਂ ਵਿਚ ਵੇਖਣ ਵਿਚ ਆਉਂਦਾ ਹੈ ਕਿ ਇਕ ਲੋਕ ਗੀਤ ਵੱਖ ਵੱਖ ਇਲਾਕਿਆਂ ਵਿਚ ਵੱਖ ਵੱਖ ਤਰ੍ਹਾਂ ਨਾਲ ਗਾਇਆ ਜਾਂਦਾ ਹੈ। ਇਸ ਗੱਲ ਦੀ ਪੁਸ਼ਟੀ ਕੁਝ ਹੋਰ ਹੱਥ ਲਿਖਤਾਂ ਵਿਚ ਆਏ ਸ਼ਲੋਕਾਂ ਨਾਲ ਤੁਲਨਾ ਕਰਕੇ ਵੀ ਕੀਤੀ ਜਾ ਸਕਦੀ ਹੈ। ਆਦਿ ਗ੍ਰੰਥ, ਪੋਥੀ ਗੁਰੂ ਹਰਿ ਸਹਾਇ ਤੇ ਮਸਲਿਆਂ ਵਿਚ ਆਏ ਹੇਠ ਲਿਖੇ ਸ਼ਲੋਕ ਦਾ ਅੰਤਰ ਧਿਆਨ ਮੰਗਦਾ ਹੈ :--

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥ (ਆਦਿ ਗ੍ਰੰਥ)
ਫ਼ਰੀਦਾ ਦਮਾਮਾ ਵਜਿਆ ਚੜ੍ਹਿਆ ਮਲਕੁਲ ਮੌਤ।
ਘਿਨਣ ਵਹੈ ਜਿੰਦ ਕੂ ਢਾਹਣ ਵਹੈ ਕੋਟ। (ਪੋਥੀ ਗੁਰੂ ਹਰਿ ਸਹਾਇ)
ਫ਼ਰੀਦਾ ਦਮਾਮਾ ਵਜਿਆ ਮਉਤ ਦਾ, ਚੜ੍ਹਿਆ ਮਲਕੁਲ ਮੌਤ।
ਘਿਨਣ ਵਾਹੇ ਜਿੰਦੜੀ ਢਲਣ ਵਾਹੇ ਕੋਟ। (ਮਸਲੇ)

ਪੋਥੀ ਹਰਿ ਸਹਾਇ ਤੇ ਮਸਲਿਆਂ ਵਿਚਲਾ ਸ਼ਲੋਕ ਇਕੋ ਹੈ ਪਰ ਬੋਲੀ ਦਾ ਅੰਤਰ ਇਸ ਵਿਚ ਵੀ ਹੈ ਅਰਥਾਤ ਜਿੰਦੜੀ 'ਦੀ ਜਿੰਦ ਕੂ' ਹੈ ਅਤੇ 'ਕੂੰ' ਮੁਲਤਾਨੀ ਬੋਲੀ ਦਾ ਵਿਸ਼ੇਸ਼ ਉਚਾਰਨ ਹੈ।

ਕੁਝ ਅਜੇਹੇ ਸ਼ਲੋਕ ਵੀ ਮਿਲਦੇ ਹਨ ਜੋ ਆਦਿ ਗ੍ਰੰਥ ਵਿਚ ਸ਼ਾਮਲ ਫ਼ਰੀਦ ਦੇ ਸ਼ਲੋਕਾਂ ਵਿਚ ਨਹੀਂ। ਪਰ ਅਜੇਹੇ ਸ਼ਲੋਕਾਂ ਦੇ ਭਾਵ, ਸ਼ੈਲੀ ਅਤੇ ਬੋਲੀ ਦੇ ਪੱਖੋਂ ਇਸ ਗੱਲ ਤੇ ਸ਼ੱਕ ਕਰਨ ਦੀ ਗੁੰਜਾਇਸ਼ ਘੱਟ ਹੈ ਕਿ ਇਹ ਸ਼ਲੋਕ ਬਾਬਾ ਫ਼ਰੀਦ ਸ਼ਕਰ ਗੰਜ ਦੇ ਹੀ ਹਨ। ਅਰਥਾਤ :--

1. ਜਿਤੀ ਖੁਸ਼ੀਆਂ ਕੀਤੀਆਂ ਤਿਤੀ ਥੀਅਮ ਰੋਗ
ਵਿਲੂ ਕਾਰਣ ਮਾਰੀਐ, ਖਾਧੈ ਦਾ ਕਿ ਹੋਗ ॥
2. ਫ਼ਰੀਦਾ ਮੂਤਨ ਅਵਗੁਣ ਏਤੜੇ ਛੰਮੀ ਅੰਦਰਿ ਵਾਰਿ
ਹਿਕ ਠਿਰੀ ਖੁਆਰੀ ਥੀ ਰਹੇ, ਜਿ ਡਿਸਨ ਬਾਹਰਵਾਰਿ ॥
3. ਫ਼ਰੀਦਾ ਤਿਨੇ ਟੋਲ ਕਰੇਨਿ
ਮਿਠਾ ਬੋਲਣ, ਨਿਵ ਚਲਣ, ਹਥੋ ਭੀ ਕੁ ਦੇਨਿ ॥
4. ਆਸਰਾ ਧਣੀ ਮਲਾਹ ਕਇਨ ਲਾਖਹੁ ਕਢ ਤੂੰ।
ਵੇ ਇਉ ਕਾਜ ਹਥਾਹੁ ਵਰਿਆਣਾ ਸਚਾ ਧਣੀ ॥
5. ਫ਼ਰੀਦਾ ਜੇ ਦਰ ਲਗੇ ਨੇਹੁ ਸੋ ਦਰ ਨਾਹੀ ਛਾਡਣਾ
ਅਹਿਣ ਪਵੈ ਭਾਵੈ ਮੇਹੁ, ਸਿਰ ਹੀ ਊਪਰ ਝਲਣਾ ॥
6. ਫ਼ਰੀਦਾ ਤਿਕਲ ਕਾਸਾ ਕਾਠ ਦਾ ਵਾਸਾ ਵਿਚ ਵਣਾ
ਬਾਰੀ ਅੰਦਰ ਜਾਲਣਾ ਦਰਵੇਸਾ ਹਰਣਾ ॥
7. ਫ਼ਰੀਦਾ ਕੁਰੀਕੇ ਕੁਰੀਐ, ਵੈਂਦਿਆਂ ਤਲੇ ਮਾੜਾ ਮਹਰੇਰ
ਦੇਖੋ ਛਿਟ ਛਿਟ ਥੀਂਵਦਾ ਮਤ ਖਿਸੇਈ ਪੈਰ ॥
8. ਫ਼ਰੀਦਾ ਪੈਰੀ ਬੇੜਾ ਠੇਲ ਕੇ ਕੰਢੇ ਖੜਾ ਨਾ ਹੋਉ।
ਵਤਨ ਆਵਣ ਥੀ ਸੀਆਂ, ਏਤ ਨਾ ਨਿਦੜੀ ਸੋਉ।
9. ਫ਼ਰੀਦਾ ਸੁਤਾ ਅਹਿ ਨੀਕਮ ਪੀਵਦੇ ਈਵ
ਜਿਨੀ ਨੈਣ ਨੀਦ੍ਰਾਵਲੇ, ਸੋ ਬਾਣੀ ਮਿਲੰਦੇ ਕੀਵ ॥
10. ਫ਼ਰੀਦਾ ਰਾਤੀ ਚਾਰ ਪਹਿਰ ਤੂ ਸੁਤਾ ਕੂੰ ਜਾਗ ॥
ਘਣਾ ਸੋਵਸੀ ਮੋਰ ਲਹਿਸੀਆ ਇਹੁ ਵੰਗਾਰ ॥
11. ਫ਼ਰੀਦਾ ਕਿਆ ਲੁੜ ਚਟੇ ਲਟ ਬੀ ਜਾਈ ਚੰਜ ਵਣੇ
ਜੇ ਤੂੰ ਮਰਹਿ ਪਟ ਤਾਂ ਕੇਹਾ ਤੇਰਾ ਸੁ ਪਿਰੀ ॥
12. ਫ਼ਰੀਦਾ ਰਾਤੀ ਸੋਵਹਿ ਖਟ ਅਤੇ ਡੀਹੈ ਪਿਟੇ ਪੇਟ ਕੂ
ਜਾ ਤੇ ਖਟਣ ਵੇਲ ਤਡਾ ਹੀ ਤੇਰੇ ਰਿਹਾ ॥
13. ਫ਼ਰੀਦਾ ਹੇ ਜੀਅ ਖੜਸ ਜਬਿ ਅਤੇ ਕਸੀਸੀ ਸੁਵੰਨ ਜਿਉ
ਕਿਹਾ ਚਵਸੀ ਤਬ ਜੇ ਰੇ ਹੀ ਕੂੜਾ ਬੀਆ ॥
14. ਫ਼ਰੀਦਾ ਜੇ ਦਰ ਸਚਾ ਸੇਵ ਤੂੰ ਜਿਤ ਮੁਨਲੂਬ ਕੀ ਜਾਹਿ ॥
ਰਿਜਕ ਸੱਤਕ ਹਡ ਖਉ ਅਮਲ ਨਾ ਵਿਕਣ ਖਾਹਿ ॥
15. ਪਿਰੀ ਵਿਸਾਰਣ ਨਾ ਕਰਣੁ ਜੇ ਮੂਹ ਮਥੇ ਭਾਗ
ਫ਼ਰੀਦਾ ਪਿਰੀ ਵਿਸਾਰੇ ਨਾ ਅਤੇ ਬਿਆ ਰਵਨ ਕ ਬੁਧੀ ਚਵੇਨਿ ॥

16. ਕੰਚਨ ਰਾਸ ਵਿਸਾਰਿ ਕਰ, ਮੁਠੀ ਧੂੜ ਭਰੇਨਿ
ਫ਼ਰੀਦਾ ਤੂੰ ਤੂੰ ਕਰੇਂਦੇ ਜੋ ਮੁਏ ਭੀ ਤੂੰ ਤੂੰ ਕਰੇਨਿ ॥

17. ਜਿਨੀ ਤੂੰ ਤੂੰ ਕੀਆ ਤਿਨੀ ਸਿਵਾਤੋ ਤੰਨਿ
'ਰਬਨ ਪੰਠੇ ਖੋਰਿਆ ਧੰਦੇ ਫਕੀਰਨ ॥

18. ਫ਼ਰੀਦਾ ਜਿਨੀ ਦਾ ਸਬਰ ਕਮਾਨ ਅਤੇ ਜ਼ਿਕਰ ਕਾਮਾ ਵਸਿ ਕਾਨੀਆ
ਉਨ੍ਹਾਂ ਸੰਦੇ ਬਾਣ ਖਾਲਕ ਖਾਲੀਨ ਕਹੈ ॥

19. ਫ਼ਰੀਦਾ ਦਰਵਸਾਈਆਂ ਕਾਨੀਆਂ ਰਬ ਨੇ ਖੜਿਆਨ
ਲਗਣ ਤਿਨਾ ਮੁਨਾਫਲਕਾਂ, ਜੇ ਕਦਰ ਨਾ ਜਾਣੇਨ ॥

20. ਫ਼ਰੀਦਾ ਕਦ ਆਹ ਹੇਕੜਾ ਅਤੇ ਹੁਣ ਥੀਓ ਪ੍ਰਗਟ
ਏਵੀ ਪਾਣ ਮਸ਼ਾਹਰੇ ਜਾ ਲਾਇ ਬੈਠੋ ਹਟ ॥

21. ਫ਼ਰੀਦਾ ਕਡੈ ਅਹਿ ਹਿਕੜਾ ਅਤੇ ਟਨਿ ਭੀ ਬੀਸੀ ਹਿਕ
ਤੇ ਹੀ ਲਾਇਅਮ ਸਿਕੂਓ ਮਈ ਟਨਾ ਨਾ ਕਰੇ ॥

22. ਬੁਢਾ ਥੀਅਹੁ ਸ਼ੇਖ ਫ਼ਰੀਦ ਕੰਬਣ ਲਗੇ ਟਾਲ
ਟਿੰਡਣੀਆਂ ਜਲ ਲਾਣੀਆ ਤੁਟਣ ਲਗੀ ਮਾਲ ॥

23. ਫ਼ਰੀਦਾ ਦਮਾਮਾ ਵਜਿਆ ਮਉਤ ਦਾ ਚੜਿਆ ਮਲਕੁਲ ਮੌਤ
ਬਿਨਣ ਵਾਹੇ ਜਿੰਦੜੀ ਢਾਹਣ ਵਾਹੇ ਕੋਟ ॥

24. ਕੋਟ ਢਠਾ ਗੜ ਲੁਟਿਆ, ਡੇਰੇ ਪਈ ਕਰਾਹੁ
ਜੀਵਦਿਆਂ ਦੇ ਹੋਰ ਰਾਹੁ, ਮੋਇਆਂ ਦੇ ਏਹੀ ਰਾਹੁ ॥

25. ਅਜ ਕਿ ਕਲ ਕਿ ਚਹੁੰ ਦਿਨੀ ਮਲਕ ਅਸਾਡੀ ਹੋਰ
ਕੇ ਜਿਤਾ ਕੇ ਆਰਿਆਓ ਸਉਦਾ ਏਹਾ ਵੇਰ ।

26. ਫ਼ਰੀਦਾ ਇਹ ਸਹਿਜ ਦੀਆਂ ਬੂਧੀਆਂ ਰਖੀਆਂ ਰਬ ਸਵਾਰ
ਜਾ ਜਾ ਇਸ ਜਹਾਨ ਮਹਿ ਤਾ ਤਾ ਦੇ ਖਾਇ ਜਾਰ ॥

27. ਫ਼ਰੀਦਾ ਜੇ ਦਾਹੜੀਆਂ ਕੁੜਾਵੀ ਸੋ ਸੰਤਾਨ ਭੂਚੰਨ
ਅਹਿਰਣ ਤਲੈ ਵਦਾੜ ਜੋ ਦੋਜ਼ਕ ਖੜੇ ਧਰੀਐਨ ॥

28. ਫ਼ਰੀਦਾ ਦਾਹੜੀਆਂ ਲਖ ਵਤੰਨ, ਹਭ ਨਾ ਇਕੋ ਜੇਹੀਆਂ
ਇਕ ਦਰਿ ਲਖ ਲਹਿਨ, ਹਿਕੂ ਕਖੋਹ ਕੰਨਹੁ ਹੇਲੀ ਹਉਲੀਆ ॥

ਪਰ ਹੇਠ ਲਿਖਿਆ ਸ਼ਲੋਕ ਜੋ ਆਦਿ ਗ੍ਰੰਥ ਵਿਚ ਫ਼ਰੀਦ ਦੇ ਨਾਂ ਹੇਠ - ਜਸਾ ਲੋਹਾਰ ਦੇ ਮੂੰਹੋਂ ਉਚਾਰਿਆ ਦਸਿਆ ਹੈ । ਜੋ ਫ਼ਰੀਦ ਜੀ ਨੂੰ ਜੰਗਲ ਵਿਚ ਮਿਲਿਆ ਸੀ । ਜੱਸਾ ਲੋਹਾਰ ਨਾਲ ਹੋਈ ਵਾਰਤਾਲਾਪ ਵਿਚ ਜੱਸਾ ਨੇ ਫ਼ਰੀਦ ਜੀ ਨੂੰ ਇਹ ਸ਼ਬਦ ਕਹੇ :--

ਜਸਾ ਰਾਤੀ ਵਡੀਆਂ ਧੁਖ ਧੁਖ ਉਠਨਿ ਪਾਸ
ਧ੍ਰਿਗ ਤਿਨਾ ਦਾ ਜੀਵਿਆਂ, ਜਿਨ੍ਹਾਂ ਵਿਡਾਣੀ ਆਸ

ਇਸ ਦੇ ਉੱਤਰ ਵਿਚ ਫ਼ਰੀਦ ਜੀ ਨੇ ਇਹ ਸ਼ਲੋਕ ਉਚਾਰਿਆ ।

ਜੇ ਮੈਂ ਹੋਂਦਾ ਵਾਰਿਆ ਮਿਤਾ ਆਇੜਿਆ
ਹੇੜਾ ਜਲੇ ਮਜੀਠ ਜਿਉਂ ਉਪਰ ਅੰਗਿਆਰਾ

ਜਸਾ ਨੇ ਫਿਰ ਇਕ ਸ਼ਲੋਕ ਹੋਰ ਉਚਾਰਿਆ :--

ਜਸਾ ਸੇ ਰਾਤੀ ਵਡੀਆਂ ਡੂ ਡੂ ਵਾਦਨੀਆਂ
ਤੁਮ ਇਕ ਜਾਲਣ ਦੀ ਸੰਘੀਆ, ਅਸਾਂ ਸਭੇ ਜਾਲਣੀਆਂ ।

ਆਦਿ ਗ੍ਰੰਥ ਵਾਲੇ ਸ਼ਲੋਕਾਂ ਵਿਚ ਹੇਠ ਲਿਖੀਆਂ ਤਿੰਨ ਗੱਲਾਂ ਮੁੱਖ ਰੂਪ ਵਿਚ ਨਜ਼ਰ ਆਉਂਦੀਆਂ ਹਨ :–

(1) ਆਪਣੇ ਬੁਢਾਪੇ ਦਾ ਜ਼ਿਕਰ ਤੇ ਸੰਸਾਰ ਦੀ ਨਾਸਮਾਨਤਾ
(2) ਮੌਤ ਦਾ ਡਰ ਕਰਕੇ ਮਨੁੱਖ ਨੂੰ ਰੱਬ ਦੇ ਸਿਮਰਨ ਵਿਚ ਜੋੜਨਾ
(3) ਨਿਮ੍ਰਤਾ ਤੇ ਨਿਰਮਾਣਤਾ ਵਾਲਾ ਜੀਵਨ ਜੀਉਣ ਤੇ ਇਹੋ ਪ੍ਰਭਾਵ ਉਪਰੋਕਤ ਸ਼ਲੋਕਾਂ ਵਿਚ ਵੀ ਮਿਲ ਜਾਂਦਾ ਹੈ । ਅਰਥਾਤ :--

ਬੁਢਾ ਥੀਆਹ ਸੇਖ ਫ਼ਰੀਦਾ ਕੰਬਣ ਲਗੇ ਟਾਲ
ਇੰਡਣੀਆਂ ਜਲ ਲਾਣੀਆਂ ਲੁਟਣ ਲਗੀ ਮਾਲ
ਫ਼ਰੀਦਾ ਤਿਨੇ ਟੋਲ ਕਰੇਨਿ
ਮਿਠਾ ਬੋਲਣ ਨਿਵ ਚਲਣ, ਹਥੋਂ ਭੀ ਕੁਝ ਦੇਨਿ
ਫ਼ਰੀਦਾ ਦਮਾਮਾ ਵਜਿਆ ਮਉਤ ਦਾ, ਚੜਿਆ ਮਲਕੁਲ ਮੌਤ
ਘਿਨਣ ਵਹੈ ਜਿੰਦੜੀ, ਢਾਹਣ ਵਾਹੇ ਕੋਟ

ਇਸ ਤਰ੍ਹਾਂ ਉਪਰੋਕਤ ਸਾਰੇ ਸ਼ਲੋਕਾਂ ਦੇ ਅਧਿਐਨ ਤੇ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਇਹ ਸ਼ਲੋਕ ਉਸੇ ਫ਼ਰੀਦ ਦੇ ਹਨ ਜਿਸ ਦੇ ਆਦਿ ਗ੍ਰੰਥ ਵਿਚ ਦਰਜ ਹਨ । ਪਰ ਲੋੜ ਹੈ ਵੱਖ ਵੱਖ ਹੱਥ ਲਿਖਤਾਂ ਵਿਚ ਖਿੰਡੀ ਹੋਈ ਫ਼ਰੀਦ ਦੀ ਬਾਣੀ ਨੂੰ ਇਕੱਤਰ ਕਰਕੇ ਉਸ ਬਾਰੇ ਨਿਰਣਾ ਕੀਤਾ ਜਾਵੇ ਕਿ ਕਿਹੜੀ ਫ਼ਰੀਦ ਸ਼ਕਰ ਗੰਜ ਦੀ ਹੈ ਤੇ ਕਿਹੜੀ ਕਿਸੇ ਦੂਜੇ ਦੀ । ਕੇਵਲ ਇਕ ਅੱਧ ਸ਼ਲੋਕ ਨੂੰ ਆਧਾਰ ਬਣਾ ਕੇ ਸਾਰੀ ਬਾਣੀ ਬਾਰੇ ਨਿਰਣਾ ਕਰਨਾ ਯੋਗ ਨਹੀਂ । ਇਸ ਤਰ੍ਹਾਂ ਵਖ ਵਖ ਥਾਵਾਂ ਤੇ ਖਿੰਡੀ ਹੋਈ ਬਾਬਾ ਫ਼ਰੀਦ ਦੇ ਨਾਂ ਹੇਠ ਪ੍ਰਾਪਤ ਸਾਰੀ ਬਾਣੀ ਨੂੰ ਇਕੱਤਰ ਕਰਕੇ ਪੇਸ਼ ਕੀਤਾ ਜਾਂਦਾ ਹੈ ਤਾਂ ਜੋ ਵਿਦਵਾਨ ਖੋਜੀ ਇਸਦਾ ਸਹੀ ਮੁਲਾਂਕਣ ਕਰ ਸਕਣ । ਇਸ ਤਰ੍ਹਾਂ ਦੇ ਹੋਰ ਵੀ ਬਹੁਤ ਸਾਰੇ ਸ਼ਲੋਕ ਹੋਣਗੇ ਜੋ ਪੁਰਾਤਨ ਹੱਥ ਲਿਖਤ ਖਰੜਿਆਂ ਵਿਚੋਂ ਮਿਹਨਤ ਨਾਲ ਲਭੇ ਜਾ ਸਕਦੇ ਹਨ । ਇਸ ਲਈ ਵਿਦਵਾਨ ਖੋਜੀਆਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ਅਤੇ ਇਹ ਹੀ ਸਹੀ ਅਰਥਾਂ ਵਿਚ ਫ਼ਰੀਦ ਨੂੰ ਸ਼ਰਧਾਂਜਲੀ ਹੋਵੇਗੀ ।

ਫ਼ਰੀਦਾ ਜਾ ਜਾ ਰੰਗ ਬਾਜ਼ਾਰ ਮੈਂ
ਸੌਦਾ ਨਾ ਕੀਤੋਮ
ਹਟ ਵਾਰਿਆ ਵਥ ਸਮਰੀ
ਤੜਾਂ ਯਾਦ ਪਇਓਮੁ

1. ਫ਼ਰੀਦਾ ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ
ਅਲਹੁ ਭਾਵੈ ਸੋ ਭਲਾ, ਤਾ ਲਭੀ ਦਰਬਾਰ

2. ਸਬਰ ਮੰਝ ਕਮਾਨ ਏ ਸਬਰ ਦਾ ਨੀਹਣੋ
ਸਬਰ ਸੰਦਾ ਬਾਣੁ, ਖਾਲਕ ਖਤਾ ਨ ਕਰੀ

3. ਚਬਣ ਚਲਣ ਰਤਨ ਸੇ ਸੁਣੀਅਰ ਬਹਿ ਗਏ
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ

### ਸ਼ਲੋਕ

1. ਉਠ ਫ਼ਰੀਦਾ ਸੁਤਿਆ ਦੁਨੀਆਂ ਵੇਖਣ ਜਾਹ
ਮਤ ਕੋਈ ਬਖਸ਼ਿਆ ਹੋਵਈ, ਤੂੰ ਵੀ ਬਖਸ਼ਿਆ ਜਾਹ
(ਇਕ ਬਿਰਧ ਪਾਸੋਂ ਪ੍ਰਾਪਤ ਹੋਇਆ)

2. ਫ਼ਰੀਦਾ ਮੈਂ ਤਨ ਔਗੁਣ ਏਤੜੇ, ਜੇਤੇ ਧਰਤੀ ਕੱਖ
ਤਉ ਜਹੀ ਮੈਂ ਨਾ ਲਹਾਂ, ਮੈਂ ਜੇਹੀਆਂ ਕਈ ਲੱਖ
(ਨਿਜੀ ਮਲਕੀਅਤ ਹੱਥਲਿਖਤ ਖਰੜੇ ਵਿਚੋਂ)

3. ਫ਼ਰੀਦਾ ਪੈਰੀ ਕੰਢੇ ਪੰਧੜਾ ਸੇਤੀ ਸੁਜਾਣਾ
ਭਠ ਹਿੰਡੋ ਲਹਿੰਦਾ ਪੀਘੜਾ ਸੇਤੀ ਅਜਾਣਾ

4. ਫ਼ਰੀਦਾ ਕਰਨ ਹਕੂਮਤ ਦੁਨੀ ਦੀ ਹਾਕਮ ਨਾਉ ਧਰੰਨਿ
ਅਗੇ ਪਉਲਿ ਖਿਆਦਿਆਂ ਪਿਛੇ ਕੋਤ ਚਲਨ।

5. ਫ਼ਰੀਦਾ ਫਟੀਆ ਲਖ ਮਿਲਨਿ, ਫਟੀ ਲਿਖੇ ਨਾ ਕਾਇ
ਫਟੀ ਨੂੰ ਫਟੀ ਮਿਲੈ ਤਾਂ ਦੇਵੈ ਦਰ ਬਤਾਇ

6. ਫ਼ਰੀਦਾ ਉਚਾ ਨਾ ਕਰਿ ਸਦੁ ਰਬੁ ਦਿਲਾਂ ਦੀਆਂ ਜਾਣਦਾ
ਤੇ ਤੁਸ ਵਿਚਿ ਕਲੱਬ ਸੋ ਮਜ਼ਾਰੂ ਦੂਰਿ ਕਰੁ।

7. ਫ਼ਰੀਦਾ ਦੁਨੀਆਂ ਦੇ ਲਾਲਚ ਲਗਿਆਂ ਮਿਹਨਤ ਭੁਲ ਗਈ
ਜਾਂ ਸਿਰ ਆਈ ਆਪਨੇ ਤਾਂ ਸਭੋ ਵਿਸਰ ਗਈ
ਫ਼ਰੀਦਾ ਇਕ ਵਿਹਾਜੇ ਲੂਣ ਬਿਆ ਕਸਤੂਰੀ ਵੂੰਗਚਵੇ।

8. ਬਾਹਰ ਲਾਇ ਸਘੂਨੇ ਅੰਦਰ ਹਥਾ ਨਾ ਥੀਵੈ

9. ਫ਼ਰੀਦਾ ਜੰਗਲ ਢੂੰਢੇ ਸੰਘਣਾ, ਲੰਮੇਂ ਲੁੜਿਆ ਨਾ ਵਤੁ
ਤਨ ਹੁਜਰਾ ਦਰਗਾਹਿ ਦਾ, ਤਿਸ ਵਿਚ ਝਾਤੀ ਘਤਿ।

10. ਫ਼ਰੀਦਾ ਹਾਥੀ ਸੋਨ ਅੰਬਾਰੀਆਂ, ਪੀਛ ਕਟਕ ਹਜ਼ਾਰ
ਜਾਂ ਸਿਰ ਆਵੀ ਆਪਨੇ ਤਾਂਕੋ ਮੀਤ ਨਾ ਯਾਰ।

11. ਫ਼ਰੀਦਾ ਜੇ ਤੂੰ ਵੰਞੇ ਹਜੁ ਹਜ ਹਭੋ ਹੀ ਜੀਆ ਮੈਂ
ਲਾਹਿ ਦਿਲੇ ਦੀ ਲਜ ਸੱਚਾ ਹਾਜੀ ਤਾਂ ਥੀਵੇਂ।

12. ਫ਼ਰੀਦਾ ਜੇ ਤੂੰ ਦਿਲ ਦਰਵੇਸ਼ ਰਖ ਅਕੀਦਾ ਸਾਮਨਾ
ਦਰਗੀਂ ਸੇਤੀ ਦੇਖ, ਮਣਾ ਮੋੜ ਨਾ ਕੰਢ ਦੇ।

13. ਫ਼ਰੀਦਾ ਦਰਦ ਨਾ ਵੰਞਮ ਦਾਰੂਏ, ਜੇ ਲਖ ਤਬੀਬ ਲਗੰਨਿ
ਚੰਗੀ ਭਲੀ ਥੀ ਬਰਾਂ, ਜੋ ਮੂੰਹ ਪਿਰੀ ਮਿਲੰਨ।

14. ਜੀ ਜੀ ਜੀਵੇਂ ਦੁਨੀ ਤੇ ਖੁਰੀਏ ਕਹੀ ਨਾ ਲਾਇ
ਇਕੋ ਖਫਣੁ ਰਖਿ ਕੈ ਹੋਰ ਸਭੇ ਦੇਇ ਲੁਟਾਇ।

15. ਫ਼ਰੀਦਾ ਜਾਂ ਜਾਂ ਜੀਵੈਂ ਤਾਂ ਤਾਂ ਫਿਰੇ ਅਲੱਖੁ
ਦਰਗਹਿ ਸਚਾ ਤਾ ਥੀਵੇ, ਜਾ ਖਫਣੁ ਮੂਲ ਨਾ ਰਖ

ਫ਼ਰੀਦਾ ਮਾਉ ਮਹਿੰਡੀ ਕੰਮਲੀ ਜਿਨ ਜੀਵਨ ਰਖਿਆ ਨਾਉਂ
ਜਾ ਦਿਨ ਪੁਠੇ ਮੌਤ ਦੇ, ਨਾ ਜੀਵਨ ਨਾ ਨਾਉਂ ।

16. ਫ਼ਰੀਦਾ ਦਿਲ ਅੰਦਰਿ ਦਰੀਆਉ, ਕੰਢੀ ਲਗਾ ਕੀ ਫਿਰੈ
ਟੁਬੀ ਮਾਰਿ ਮੰਵਾਹੁ ਮੰਝੇਹੀ ਮਾਣਿਕ ਲਹੈ ।

17. ਟੁਬੀ ਮਾਰਨ ਗਾਖੜੀ, ਸਧਰਾਂ ਲਖ ਕਰੇਨ
ਜਿਨਾਂ ਦਾ ਮਨੁ ਧ੍ਰਾਪਿਆ ਸੋਈ ਮਾਣਕ ਲੜੇਨ ।

18. ਫ਼ਰੀਦਾ ਮਾਣਕ ਮੋਲ ਅਥਾਹ ਕਦਰ ਕੀ ਜਾਣੇ ਸੀਸਰ ਗਰ
ਇਕੇ ਤਾਂ ਗੂੜਾ ਸ਼ਾਹੁ, ਇਕੈ ਤੇ ਜਾਣੇ ਜਾਉਰੀ ।

19. ਫ਼ਰੀਦਾ ਇਕਨਾ ਮਤਿ ਖੁਦਾਇ ਦੀ ਇਕਨਾ ਮੰਗ ਲਈ
ਇਕ ਦਿਤੀ ਮੂਲ ਨਾ ਘਿੰਨਦੇ, ਜਿਉਂ ਪਥਰ ਬੂੰਦ ਪਈ

20. ਫ਼ਰੀਦਾ ਵਡੀ ਇਹ ਬਹਾਦਰੀ, ਕਰਿ ਕੁਸੰਗ ਕੋ ਤਿਆਗੁ
ਦਰਗਾਹ ਥੀਵੀ ਮੁਖਿ ਉਜਲਾ, ਕੋਈ ਨਾ ਲਗੀ ਦਾਗ ।

21. ਫ਼ਰੀਦਾ ਦੁਨੀਆ ਮਟਕੀ ਸਹਿਤ ਕੀ, ਜੋ ਬੈਠੇ ਵਸ ਜਾਇ
ਜੋ ਇਨ ਤੇ ਨਿਆਰਾ ਰਹੈ ਤਾਹਿ ਮਿਲੇ ਖੁਦਾਇ ।

22. ਫ਼ਰੀਦਾ ਕੂਕੇਦੜਾ ਕੂਕੁ ਕਦੇ ਤਾਂ ਰੱਬ ਸੁਣੇਸੀਆ
ਨਿਕਲ ਵੈਸੀ ਫੂਕੁ ਤਾਂ ਫਿਰ ਕੂਕ ਨਾ ਹੋਸੀਆ

23. ਫ਼ਰੀਦਾ ਵਿਛੋੜਾ ਬੁਰਿਆਰੁ ਜਿਤਿ ਵਿਛੜੇ ਜਗ ਦੁਬਲਾ
ਤੇ ਮਾਹਣੁ ਹੰਸਿਆਰੁ ਵਿਛੁੜਿ ਕੇ ਮੋਟੇ ਥੀਵਣ ।

24. ਫ਼ਰੀਦਾ ਐਸਾ ਹੋਇ ਰਹੁ ਜੈਸਾ ਕਖ ਮਸੀਤਿ
ਪੈਰਾਂ ਤਲੇ ਲਤਾੜੀਐ, ਤੂੰ ਕਦੇ ਨਾ ਛੋਡੈ ਪ੍ਰੀਤ ।

25. ਫ਼ਰੀਦਾ ਪੈਰ ਪਸਾਰਿ ਕੇ ਅਠੇ ਪਹਰ ਹੀ ਸਉ
ਲੇਖਾ ਕੋਈ ਨਾ ਪੁਛਈ ਜੇ ਵਿਚੋਂ ਜਾਵੀ ਹਉਂ ।

26. ਫ਼ਰੀਦਾ ਮੈਂ ਤਨ ਅਉਗਣ ਏਤੜੇ ਚੀਮੀ ਅੰਦਰਿ ਵਾਰ
ਨਿਰੀ ਖਵਾਰੀ ਥੀ ਰਹੇ ਜੇ ਦਿਮਨ ਬਾਹਰਵਾਰ ।

27. ਫ਼ਰੀਦਾ ਲਹਿਰੀ ਸਾਇਰ ਸੰਦੀਆਂ ਭੀ ਸੇ ਹੰਸ ਤਰਨਿ
ਕਿਆ ਤਰਨੇ ਬਗ ਬਪੁੜੇ ਜੁ ਪਹਿਲੀ ਲਹਿਰ ਡੁਬਨ

28. ਆਸਰਾ ਧਣੀ ਮਲਾਹੁ ਕੋਇ ਨਾ ਲਾਹਿ ਹੋ ਕਡਹੀ
ਵਿ ਇਉ ਦਾਜ ਅਥਾਹ ਵਰਿਆਨੇ ਸਚਾ ਧਣੀ ।

29. ਫ਼ਰੀਦਾ ਖੇਤੀ ਉਜੜੀ ਗਿਰ ਊਪਰਿ ਰਹਿਆ ਮਾਲੁ
ਸਾਹਿਬ ਲੇਖਾ ਮੰਗਸੀ ਬੰਦੇ ਕਵਣ ਹਵਾਲ ।

30. ਖੇਤੀ ਉਜੜੀ ਸਚੇ ਸਿਉ ਲਿਵ ਲਾਇ ।
ਜੇ ਅਧ ਖਾਧੀ ਉਪਰੈ ਤਾਂ ਫਲੁ ਬਸੁਤੇਰਾ ਪਾਇ ।

31. ਫ਼ਰੀਦਾ ਦਰ ਭੀੜਾ ਘਟ ਸੰਕਟਾ, ਗੋਰ ਨਿਵਾਹੂ ਨਿਤ
ਦੇਖ ਫ਼ਰੀਦਾ ਜੋ ਥੀਆ ਮੋ ਕਲਿ ਚਲੇ ਮਿਤ ।

32. ਫ਼ਰੀਦ ਦੇਹੀ ਜਜਰ ਭਈ ਨੈਣੀ ਵਹੇ ਵਰੇਸ
ਸੌ ਕੋਹਾਂ ਮੰਜਾ ਭਇਆ, ਅੰਙਣ ਥੀਆ ਬਦੇਸੁ ।
33. ਆਸਰਾ ਧਣੀ ਮਲਾਹ ਕੋਇ ਨਾ ਲਾਖਹੁ-ਕਢ ਤੂੰ
ਵੇ ਇਉਂ ਕਾਜ ਅਥਾਹੁ ਵਰਿਆਵੇ ਸਚਾ ਧਣੀ ।
34. ਭੰਨੀ ਘੜੀ ਸੁਵੰਨਵੀਂ ਟੁਟੀ ਨਾਗਰ ਲੱਜ
ਅਜਰਾਈਲ ਫਰੇਸਤਾ ਕੈ ਘਰ ਨਾਠੀ ਅੱਜ
ਘਿੰਨਣ ਆਇਆ ਜਿੰਦ ਕੂ ਇਕਾ ਕਰੇਸੀ ਪਜੁ ।
35. ਸਕਰ ਖੰਡ ਨਿਵਾਤ ਗੁੜ ਮਾਖਿਓ ਮਾਝਾ ਦੁਧ ।
ਸਭੇ ਵਸਤੂ ਚੰਗੀਆਂ ਪਰ ਰੱਬ ਨਾ ਪੁਜਹਿ ਤੁਧ ।।ਸਲੋਕ।।
ਜਿਤੀ ਖੁਸ਼ੀਆਂ ਕੀਤੀਆਂ ਤਿਤੀ ਥੀਅਮ ਰੋਗੁ ।
ਛਿਲੂ ਕਾਰਣਿ ਮਾਰੀਐ ਖਾਧੈ ਦਾ ਕਿ ਹੋਗੁ?
ਫ਼ਰੀਦਾ ਦਿਲ ਕੀ ਤੋੜ ਤਕੱਬਰੀ ਮਨ ਦੀ ਲਾਹਿ ਭਰਾਂਦਿ ।
ਦਰਵੇਸਾ ਕੂ ਲੋੜੀਐ ਰੁਖਾਂ ਦੀ ਜੀਰਾਂਦਿ ।
ਫ਼ਰੀਦਾ ਕਾਲੀ ਮੈਡੀ ਕੰਮਲੀ ਕਾਲਾ ਮੈਡਾ ਵੇਸ਼ ।
ਗੁਨਹੀ ਭਰਿਆ ਮੂ ਫਿਰਾ ਲੋਕੁ ਜਾਣੇ ਦਰਵੇਸੁ ।
ਫ਼ਰੀਦਾ ਮੂਤਨਿ ਅਵਗਣ ਏਤੜੇ ਚੰਮੀ ਅੰਦਰਿ ਵਾਰਿ ।
ਹਿਕ ਨਿਰੀ ਖੁਆਰੀ ਥੀ ਰਹੈ ਜੇ ਡਿਸਨਿ ਬਾਹਰ ਵਾਰਿ ।
ਫ਼ਰੀਦਾ ਤਿੰਨੇ ਟੋਲ ਕਰੇਨਿ ।
ਮਿਠਾ ਬੋਲਨਿ ਨਿਵਿ ਚਲਨ ਹਥੋਂ ਭੀ ਕੁਝ ਦੇਨਿ ।
ਫ਼ਰੀਦਾ ਰੋਟੀ ਤੇਰੀ ਕਾਠ ਦੀ ਲਾਵਣ ਤੈਡੀ ਭੁਖ ।
ਜੋ ਖਾਵਸਨਿ ਚੋਪੜੀ ਘਣੇ ਲਹਿਸਨਿ ਡੁਖ।
ਜਸਾ ਰਾਤੀ ਵਡੀਆ ਧੁਪਿ ਧੁਖਿ ਉਠਨਿ ਪਾਸ ।
ਧ੍ਰਿਗ ਤਿੰਨ੍ਹਾਂ ਦਾ ਜੀਵਿਆ ਜਿਨ੍ਹਾਂ ਵਿਡਾਣੀ ਆਸ।
ਜੋ ਮੈਂ ਹੋਂਦਾ ਵਾਰਿਆ ਮ੍ਰਿਤਾ ਆਇੜਿਆ ।
ਹੋੜਾ ਜਲੇ ਮਜੀਠ ਜਿਉਂ ਉਪਰ ਅੰਗਿਆਰਾ ।
ਜਸਾ ਸਿ ਰਾਤੀ ਵਡੀਆ ਡੂ ਡੂ ਵਾਦਨੀ ਆਹ ।
ਤੁਮ ਇਕ ਜਾਲਨ ਸੰਘੀਆ ਅਸਾਂ ਸਾਡੇ ਜਾਲਣੀ ਆਹ ।
ਫ਼ਰੀਦਾ ਜੋ ਜਾਣਾ ਦਰਵੇਸੀ ਡਾਖੜੀ ਤਾਂ ਜਲਾ ਦੁਨੀਆਂ ਭਤਿ ।
ਬੰਨਿ ਉਠਾਈ ਪੋਟਲੀ ਹਨ ਵੰਞੇ ਕਿਥੈ ਘਤਿ ।
ਫ਼ਰੀਦਾ ਕੁਝ ਨਾ ਸੁਝ ਕੁਝ ਨਾ ਬੁਝੂ ਦੁਨੀਆਂ ਗੁਝੀ ਭਾਹਿ ।
ਸਾਂਈ ਮੈਡੇ ਚੰਗਾ ਕੀਤਾ ਨਾਹੀ ਤ ਹੰਭੀ ਦਝੇ ਆਹਿ ।
ਫ਼ਰੀਦਾ ਹੰਸਾ ਦੇਖਿ ਤਰਦਿਆਂ ਬਗਾਂ ਕੂ ਆਇਆ ਚਾਉ ।
ਬੂਡਿ ਮੂਏ ਬਗ ਬਪੜੇ ਸਿਰ ਤਲੇ ਉਪਰਿ ਪਾਉ ।
ਫ਼ਰੀਦਾ ਲਹਿਰੀ ਸਾਇਰ ਸੰਦੀਆਂ ਭੀ ਸੋ ਹੰਸ ਤਰੰਨ ।

ਕਿਆ ਤਰਨਿ ਬਗ ਬਪੁੜੇ ਜਿ ਪਹਿਲੀ ਲਹਿਰ ਡੁਬੰਨ ।
ਆਸਰਾ ਧਣੀ ਮਡ਼ਾਹ ਕੋਇਨ ਲਾਖਹੁ ਕਢ ਤੂੰ ।
ਵੇ ਇਉਂ ਕਾਜ ਹਥਾਹੁ ਵਰਿਆਣ ਸਚਾ ਧਣੀ ।
ਵੇਈ ਵਗਿ ਵੁਹੀ ਵਾਲਿ ਪਵੀ ਹੂ ਨ ਥੀਐ ।
ਸਕੁਰ ਕਰਿ ਸਮ ਤੁਧੁ ਉਧਾਰੁ ਥੀਵੈ ।
ਫ਼ਰੀਦਾ ਸਾਹਿਬ ਲੋੜਹ ਹੱਭ । ਤਾਂ ਥੀਉ ਪਵਾਹੇ ਦੱਭ ।
ਹਿਕ ਛਿਜਹਿ ਬਿਆ ਲਤਾੜੀਆਹਿ ।
ਤਾ ਸਾਹਿਬ ਦੇ ਦਰ ਵਾੜੀਆਹਿ ।
ਫ਼ਰੀਦਾ ਜੈ ਦਰ ਲਗੈ ਨੇਹੁ ਹੋ ਦਰ ਨਾਹੀ ਛਡਣਾ ।
ਆਹਿਣ ਪਵੈ ਭਾਵੈ ਮੇਹੁ ਸਿਰ ਹੀ ਉਪਰ ਝੱਲਣਾ ।
ਫ਼ਰੀਦਾ ਤਿਕਲ ਕਾਸਾ ਕਾਠ ਦਾ ਵਾਸਾ ਵਿਚਵਣਾ ।
ਬਾਰੀ ਅੰਦਰ ਜਾਲਣਾ ਦਰਵੇਸਾ ਹਰਣਾ ।
ਜਿ ਫ਼ਰੀਦਾ ਭਨੀ ਘੜੀ ਸੁਵਨਵੀ ਅਤੇ ਤੁਟੈ ਨਾਗਰ ਲਜੁ ।
ਅਜ਼ੁਰਾਈਲ ਫਰੇਸਤਾ ਕੈ ਘਰਿ ਨਾਠੀ ਅਜੁ ।
ਘਿਨਣ ਆਇਆ ਜਿੰਦ ਕੂ ਕਿਆ ਕਰੇਸੀ ਪਜੁ ।
ਦੇਖੁ ਫ਼ਰੀਦਾ ਕਿ ਥੀਆ ਸਕਰ ਹੋਈ ਵਿਸੁ ।
ਬਾਝੁ ਪਿਆਰੇ ਆਪਣੇ ਵੇਦਨ ਆਖੈ ਕਿਸ ।
ਫ਼ਰੀਦਾ ਅਜ ਨਾ ਸੁਤੀ ਕੰਤ ਸਿਉ ਅੰਗ ਮੁੜੇ ਮੁੜ ਜਾਇ ।
ਜਾਇ ਪੁਛਹੁ ਡੁਹਾਗਣੀ ਤਿਨ ਕਿਉ ਰੈਣ ਵਿਹਾਏ ।
ਸਹੁਰੇ ਢੋਈ ਨ ਲਹਾ ਪੇਈਏ ਨਾਂਹੀ ਥਕਾਉ ।
ਪਿਰੁ ਵਾਤੜੀ ਨਾ ਪੁਛਈ ਧਨ ਸੁਹਾਗਣਿ ਨਾਉ ।
ਛਿਣ ਕਾਇਨ ਵੰਗਾ ਚੂੜੀਆਂ । ਸਹੁ ਬਾਝਹੁ ਗਲਾ ਕੂੜੀਆਂ ।
ਸ਼ੇਖ ਸਰਫ ਨਾ ਥੀਉ ਉਤਾਵਲਾ । ਹਿਕੁ ਚੋਟ ਨ ਥੀਂਦੇ ਚਾਵਲਾ ।
ਫ਼ਰੀਦਾ ਕੁਰੀਕੇ ਕੁਰੀਐ ਵੈਦਿਆ ਤਲੈ ਗਾੜਾ ਮਹਰੇਰੁ ।
ਦੇਖੈ ਛਿਟ-ਛਿਟ ਥੀਵਦਾ ਮਤੁ ਖਿਸੇਈ ਪੇਰੁ ।
ਫ਼ਰੀਦਾ ਪੈਰੀਂ ਬੇੜਾ ਠੇਲ ਕੈ ਕੰਡੇ ਖੜਾ ਨਾ ਰੋਊ ।
ਵਤਨ ਆਵਣ ਥੀਸੀਆ ਏਤੁ ਨ ਨੀਦੜੀ ਸੋਊ ।
ਫ਼ਰੀਦਾ ਸੁਤਾ ਅਹਿ ਨੀਂਦਮ ਪਿਵਦੋ ਈਵ ।
ਜਿੰਨੀ ਨੈਣ ਨੀਦ੍ਰਾਵਲੇ ਸੇ ਪਣੀ ਮਿਲੰਦੇ ਕੀਵ ।
ਫ਼ਰੀਦਾ ਰਾਤੀ ਚਾਰ ਪਹਿਰ ਤੂੰ ਸੁਤਾ ਡੂ ਜਾਗ ।
ਘਣਾ ਸੋਵਸੀ ਗੋਰ ਮਹਿ ਲਹਿਸੀਆ ਇਹੁ ਵੈਰਾਗੁ ।
ਫ਼ਰੀਦਾ ਵਡ ਵੇਰ ਨਾ ਜਾਗਿਓ ਜੀਵੰਦਾ ਮੁਇਓਇ ।
ਜੇ ਤੈਂ ਰਬ ਵਿਸਾਰਿਆ ਤੂੰ ਰਬ ਨ ਵਿਸਰ ਓਇ ।
ਫ਼ਰੀਦਾ ਕਿਆ ਲੁੜ ਚਟੇ ਲਟ ਬੀ ਜਾਈ ਚੁੰਜ ਵਣੇ ।

ਜੇ ਤੂੰ ਮਰਹਿ ਪਟ ਤਾਂ ਕੇਹਾ ਤੇਰਾ ਸੁ ਪਿਰੀ ।
ਫ਼ਰੀਦਾ ਰਾਤੀਂ ਸੋਵਹਿ ਖਟ ਅਤੇ ਡੀਹੇ ਪਿਟੇ ਪੇਟ ਕੂ ।
ਜਾ ਤੋ ਖਟਣ ਵੇਲ ਤਡਾ ਹੀ ਤੇਹੇ ਰਿਹਾ ।
ਫ਼ਰੀਦਾ ਹੇ ਜੀਆ ਖੜਸੀ ਜਬਿ ਅਤੇ ਕਸੀਸੀ ਸੁਵੰਨ ਜਿਉਂ ।
ਕਿਆ ਚਵਸੀ ਤਬ ਜਉ ਰੈਹੀ ਕੂੜਾ ਥੀਆ ।
ਫ਼ਰੀਦਾ ਸੋ ਦਰ ਸਚਾ ਸੇਵ ਤੂੰ ਜਿਤੁ ਮੁਕਲੂਬ ਨੀ ਜਾਹਿ ।
ਰਿਜਮ ਸੱਤਕ ਹਡ ਖਉ ਅਮਲ ਨਾ ਵਿਕਣ ਖਾਹਿ ।
ਫ਼ਰੀਦਾ ਨੇਹੁ ਤ ਲਬ ਕਿਆ ਲਬ ਤਾਂ ਕੂੜਾ ਨੇਹੁ ।
ਕਿਚਰ ਤਾਂਈ ਰਖੀਐ ਤੁਟੇ ਝੰਬਰ ਮੇਹੁ ।
ਫ਼ਰੀਦਾ ਜਾਗਣ ਈ ਤਾਂ ਜਾਗੁ ਰਾਤੜੀਆਂ ਹਭ ਵਿਹਾਣੀਆਂ ।
ਪਿਰੀ ਵਿਸਾਰਣ ਨਾ ਕਰਣੂ ਜੇ ਮੂ ਮਥੇ ਭਾਗ ।
ਫ਼ਰੀਦਾ ਪਿਰੀ ਵਿਸਾਰੇ ਨਾ ਅਤੇ ਬਿਆ ਰਵਨ ਕਬੁਧੀ ਚਵੇਨਿ ।
ਕੰਚਨ ਰਾਸ ਵਿਸਾਰਿ ਕਰਿ ਮੁਠੀ ਧੂੜ ਭਰੇਨਿ ।
ਫ਼ਰੀਦਾ ਤੂੰ ਤੂੰ ਕਰਦੇ ਜੋ ਮੂਏ ਅਤੇ ਮੂਏ ਭੀ ਤੂ ਤੂ ਕਰੇਨਿ ।
ਜਿੰਨੀ ਤੂੰ ਤੂੰ ਨ ਕੀਆ ਤਿੰਨੀ ਸਿਵਾਰ ਤੋਂ ਤੋਨਿ ।
ਰਬ ਨ ਭੰਨੇ ਪੋਰਿਆ ਸੰਦੇ ਫਕੀ ਰੰਨ ।
ਫ਼ਰੀਦਾ ਜਿੰਨੀ ਦਾ ਸਬਰ ਕਮਾਣ ਅਤੇ ਜਿਕਰ ਕਾਮਾ ਵਧਿ ਕਾਨੀਆਂ ।
ਓਨਾਂ ਸੰਦੇ ਬਾਣ ਖਾਲਕ ਖਾਲੀਕ ਕਰੇ ।
ਫ਼ਰੀਦਾ ਦਰ ਵਸਾਣੀਆਂ ਕਾਨੀਆਂ ਰਬ ਨੇ ਘੜਿਆਨ ।
ਲਗਣਿ ਤਿਨਾਂ ਮੁਨਾਫਕਾਂ ਜੋ ਕਦਰ ਨ ਜਾਣੇਨ ।
ਫ਼ਰੀਦਾ ਦਿਲ ਦੀ ਤੋੜ ਤਕੱਬਰੀ ਮਨ ਦੀ ਲਾਹ ਭਰਾਂਦ ।
ਦਰਵੇਸਾਂ ਕੂ ਲੋੜੀਅਹਿ, ਰੁਖਾਂ ਦੀ ਜੀਰਾਂਦ ।
ਫ਼ਰੀਦਾ ਕਦੇ ਆਹੋ ਹੇਕੜਾ ਅਤੇ ਹੁਣਿ ਥੀਓ ਪ੍ਰਗਟ ।
ਏਵੀ ਪਾਣ ਮਸ਼ਾਹਰੋ ਜਾ ਲਾਇ ਬੈਠੇ ਹੱਟ ।
ਫ਼ਰੀਦਾ ਕਡੈ ਅਹਿ ਹਿਕੜਾ ਅਭੈ ਹੁਣਿ ਭੀ ਥੀਸੀ ਹਿਕ ।
ਤੇਹੀ ਲਾਈਅਮੁ ਸਿਕੂਓ ਪਈ ਟੰਨਾ ਨਾ ਕਰੇ ।
ਫ਼ਰੀਦਾ ਜੰਗਲੁ ਜੰਗਲੁ ਕਿਆ ਫਿਰਹਿ ਵਣੁ ਕੰਡਾ ਮੋੜੇਹਿ ।
ਵਸੀ ਰਬ ਹਿਆਲੀਐ ਬਾਹਰੁ ਕਿਆ ਢੂਡੇਹਿ ।
ਦੇਖ ਫ਼ਰੀਦਾ ਜੁ ਥੀਆ ਦਾੜੀ ਹੋਈ ਅਸੁ ਭੂਰ ।
ਅਗਹੁ ਨੇੜਾ ਆਇਆ ਪਿਛਹੁ ਰਹਿਆ ਦੂਰ ।
ਬੁਢਾ ਥੀਆਹੁ ਸ਼ੇਖੁ ਫ਼ਰੀਦ ਕੰਬਣ ਲਗੈ ਟਾਲ ।
ਟਿੰਡੜੀਆ ਜਲ ਲਾਣੀਆਂ ਤੁਟਣ ਲਗੀ ਮਾਲ ।
ਫ਼ਰੀਦਾ ਦਮਾਮਾ ਵਜਿਆ ਮਉਤ ਦਾ ਚੜਿਆ ਮਲਕਅਲ ਮਉਤ ।
ਘਿੰਨਣ ਵਾਹੇ ਜਿੰਦੜੀ ਢਾਹੁਣ ਵਾਹੇ ਕੋਟ ।

ਕੋਟ ਢਠਾ ਗੜ੍ਹ ਲੁਟਿਆ ਤੇਰੇ ਪਈ ਕਰਾਹੁ ।
ਜੀਂਵਦਿਆਂ ਦੇ ਹੋਰ ਰਾਹੁ ਮੋਇਆ ਦੇ ਏਹੀ ਰਾਹ ।
ਅਜ ਕਿ ਕਲ ਕਿ ਚਹੁੰ ਦਿਹੀਂ ਮਲਕੁ ਅਸਾਡੀ ਹੇਰ ।
ਕੈ ਜਿਤਾ ਕੈ ਹਾਰਿਆਓ ਸਓਦਾ ਏਹਾ ਵੇਰ ।
ਫ਼ਰੀਦਾ ਜਿਤੁ ਦਿਹਾੜੇ ਏਹ ਧਨ ਵਰੀਅਤੇ ਸਾਹਾ ਲਿਆ ਲਿਖਾਇ ।
ਮਲਕ ਜਿ ਕੰਨੀ ਸੁਣੀਦਾ ਸੁ ਮੁਹ ਵੇਖਾਲੇ ਆਹਿ ।
ਉਨ ਜਿੰਦੁ ਪਿਆਰੀ ਕਢੀਅਹ ਹਡਾ ਕੂ ਕੜਕਾਇ ।
ਸਾਹੇ ਲਿਖੇ ਨ ਚਲਣੀ ਜਿੰਦੂ ਕੂ ਸਮਝਾਇ ।
ਜਿੰਦੁ ਵਹੁਟੀ ਅਤੇ ਮਰਣਿ ਵਰ ਲੈ ਜਾਸੀ ਪਰਨਾਇ ।
ਤਿੰਨਾਂ ਅਤਿ ਪਿਆਰਿਆਂ ਕੋਈ ਨ ਪੁਛਸੀ ਜਾਇ ।
ਖੰਨਿਅਹੁ ਤ੍ਰਿਖੀ ਪੁਰਸਲਾਤ ਅਤੈ ਕੰਨੀ ਨ ਸੁਣੀਆਇ ।
ਫ਼ਰੀਦਾ ਕਿੜੀ ਪਵੰਦੀ ਏ ਤੂੰ ਖੜਾ ਨ ਆਪ ਮੁਹਾਇ ।
ਫ਼ਰੀਦਾ ਕਿਥੇ ਸੁ ਤੈਡੈ ਮਾਪਿਆ ਅਤੇ ਜਿੰਨੀ ਤੂੰ ਜਣਿਆ ।
ਓਹਿ ਤੈਂ ਡੈਖਦਿਆਂ ਲਦ ਗਏ ਤੂੰ ਅਜੇ ਨਾ ਪਤੀਣਿਆ ।
ਫ਼ਰੀਦਾ ਨਿਕੜੀ ਜੇਹੀਐ ਜੰਙੜੀਐ ਹਭੇ ਜਗ ਭਵਿਓਮ ।
ਵਿਚ ਮਸੀਤੀ ਕੂਜੜਾ ਸਉ ਕੋਹਾ ਥੀਓਮ ।
ਜਿ ਇਟ ਸਰਾਣੈ ਅਤੇ ਗੋਰ ਘਰ ਕੀੜਾ ਲੜਿਅਸੀ ਮਾਸ ।
ਕੇਤੜਿਆਂ ਜੁਗ ਜਾਣਗੇ ਜਿ ਪਇਆ ਇਕਤੇ ਪਾਸ ।
ਫ਼ਰੀਦਾ ਇਹ ਸਹਿਜ ਦੀਆਂ ਬੂਥੀਆਂ ਰਖੀਆ ਰਬ ਸਵਾਰ ।
ਜਾਂ ਜਾਂ ਇਸ ਜਹਾਨ ਮਹਿ ਤਾਂ ਤਾਂ ਦੇਖਹਿ ਜਾਰ ।
ਫ਼ਰੀਦਾ ਸੇ ਦਾੜੀਆਂ ਕੁੜਾਵੀ ਸੋ ਸੈਤਾਨ ਭੁਚੰਨ ।
ਅਹਿਰਣ ਤਲੈ ਵਦਾਣ ਜਿਉ ਦੋਜਕ ਖੜ ਧਰੀਅੰਨ ।
ਫ਼ਰੀਦਾ ਦਾੜੀਆਂ ਲਖ ਵਤੰਨ ਹਭਿ ਨ ਹਿਕੋ ਜੇਹੀਆਂ ।
ਇਕ ਦਰ ਲਖ ਲਹਿਨ, ਹਿਕੂ ਕਖੋ ਕੰਨਉ ਹਉਲੀਆਂ ।

### ਆਸਾ ਫ਼ਰੀਦ

ਸਾਹਿਬ ਸਿਉਂ ਮਾਣ ਕਿਵੇਹਾਂ ਮਾਏ ਕੀਜੈ ਨੀ
ਕਿਆ ਕੁਝ ਭੇਟ ਸਾਹਿਬ ਕਉ ਮਾਏ ਦੀਜੈ ਨੀ
ਕਿਆ ਕੁਝ ਭੇਟ ਸਾਹਿਬ ਕਉ ਦੀਜੈ, ਪਲੈ ਮੇਰੇ ਨਾਹੀਂ
ਜੇ ਸਹੁ ਹੇਰੇ ਨਦਰ ਨਾ ਫੇਰੇ ਤਾਂ ਧਨ ਗਾਵੇ ਤਾਹੀ
ਸੋ ਵਖਰ ਮੇਰੇ ਪਲੁ ਨਾਹੀਂ, ਜਿਤ ਸਾਹਿਬ ਕਾ ਮਨ ਰੀਝੈ
ਸਾਹਿਬ ਸਿਉ ਮਾਣ ਕਿਵੇਹਾਂ ਮਾਏ ਕੀਜੈ ।।1।

---

ਬਿਨ ਅਮਲਾ ਦੋਹਾਗਣਿ ਮਾਏ ਹੋਵਾਂ ਨੀ
ਕੈ ਪਹਿ ਦੁਖ ਇਕੇਲੀ, ਮਾਏ ਰੋਵਾਂ ਨੀ

ਕੈ ਪਹਿ ਦੁਖ ਇਕੇਲੀ ਰੋਵਾਂ, ਆਇ ਬਣੀ ਸਿਰ ਮੇਰੇ
ਜਾ ਕਾ ਮਾਣ ਤਾਣ ਸਭ ਰਸੀਆ, ਅਵਗਣ ਕਰੀ ਘਨੇਰੇ
ਸਹੁ ਪੜਨੇ ਸੀ ਪਕੜ ਚਲੇਸੀ, ਹਥ ਬੰਨ ਅਗੈ ਖਲੋਵਾਂ
ਬਿਨ ਅਮਲਾਂ ਦੋਹਾਗਣ ਮਾਏ ਹੋਵਾਂ ।2 ।

---

ਨ ਰਸ ਜੀਭ ਨ ਰੂਪ ਕਰੀ ਕਿਵੇਹਾ ਮਾਣਾ ਨੀ
ਨਾ ਗੁਣ ਮੰਤ ਨ ਕਾਮਣ ਮਾਏ ਜਾਣਾ ਨੀ
ਨਾ ਗੁਣ ਮੰਤ ਨਾ ਕਾਮਣ ਜਾਣਾ, ਕਿਉਂ ਕਰ ਸਹੁ ਨੂੰ ਭਾਵਾ
ਸਹੁ ਬਹੁਤੀਆਂ ਨਾਰੀ ਬਹੁ ਗੁਣਿਆਰੀ, ਕਿਤ ਬਿਧ ਦਰਸ਼ਨ ਪਾਵਾਂ
ਨਾ ਜਾਣਾ ਸਹੁ ਕਿਸੇ ਰਵੇਸੀ, ਮੇਰੀ ਜੀਉ ਨਿਮਾਣਾ
ਨਾ ਰਸ ਜੀਭ ਨਾ ਰੂਪ ਕਰੀ ਕਿਵੇਹਾ ਮਾਣਾ ।3 ।

---

ਬਿਨ ਗੁਰ ਨਿਸ ਦਿਨ ਫਿਰਾਂ ਨੀ ਮਾਏ, ਪਿਰ ਕੇ ਹਾਵੇ
ਅਉਗਣਿਆਰੀ ਨੂੰ ਕਿਉਂ ਕਰ ਕੰਤ ਵਸਾਵੇ
ਅਉਗਣਿਆਰੀ ਨੂੰ ਕਿਉਂ ਕੰਤ ਵਸਾਵੈ, ਮੈਂ ਗੁਣ ਕੋਈ ਨਾਹੀ
ਸਹੁਰੇ ਜਾਸਾਂ ਤਾਂ ਪਛੁਤਾਸਾਂ, ਜਾਣਸਾਂ ਮਾਏ ਤਾਂਹੀ
ਮੇਰਾ ਸਾਹਿਬ ਚੰਗਾ ਗੁਣੀ ਦਿਹੰਦਾ, ਕਹੈ ਫ਼ਰੀਦ ਸੁਨਾਵੈ
ਬਿਨ ਗੁਰ ਨਿਸ ਦਿਨ ਫਿਰਾਂ ਨੀ ਮਾਏ ਪਿਰ ਕੇ ਹਾਵੈ ।4 ।

---

(ਮੁਨਸ਼ੀ ਗੁਲਾਬ ਸਿੰਘ ਦੁਆਰਾ ਪ੍ਰਕਾਸ਼ਤ ਇਕ ਪੁਰਾਤਨ ਗ੍ਰੰਥ ਵਿਚੋਂ)

## ਕਾਫੀ

ਆਵੋ ਸਖੀ ਸਹੇਲੀਓ ਮਿਲ ਮਸਲਤ ਗੋਈਏ
ਆਪੋ ਆਪਣੀ ਗਲ ਨੂੰ ਭਰ ਹੰਝੂ ਰੋਈਏ
ਖੇਡੇ ਲਾਲਚ ਲਗਿਆਂ ਮੈਂ ਉਮਰ ਗਵਾਈ
ਕਦੇ ਨਾ ਪੂਣੀ ਹਥ ਲੈ ਇਕ ਤੰਦੜੀ ਪਾਈ
ਚਰਖਾ ਮੇਰਾ ਰੰਗਲਾ ਬਹਿ ਘਾੜੂ ਘੜਾਇਆ
ਇਵੇਂ ਪੁਰਾਣਾ ਹੋ ਗਇਆ ਵਿਚ ਕੁਛੇ ਧਰਿਆ
ਕਤਣ ਵਲ ਨਾ ਆਇਓ ਨ ਚਘਨ ਕਸੀਦਾ
ਕਦੇ ਨਾ ਬੈਠੀ ਨਿਠ ਕੇ ਕਰਿ ਨੀਵਾਂ ਦੀਦਾ
ਨਾਲ ਕੁਚੱਜੀਆਂ ਬੈਠ ਕੇ ਕੋਈ ਚਜ ਨ ਲੀਤਾ
ਉਮਰ ਗਵਾਈ ਖੇਡ ਵਿਚ ਕੋਈ ਕੰਮ ਨਾ ਕੀਤਾ
ਕਰਾਂ ਕਪਾਹੋ ਵਟੀਆਂ ਤੇ ਕਣਕੋ ਬੂਰਾ
ਲਾਡਾਂ ਵਿਚ ਨਾ ਹੋਇਆ ਕੋਈ ਕੰਮੜਾ ਪੂਰਾ

ਕਤਣ ਵੇਲ ਨਾ ਆਇਆ ਨ ਚਕੀ ਚੁਲਾ
ਵਿਚ ਗਰੂਰੀ ਡੁਬ ਕੇ ਮੈਂ ਸਭ ਕਿਛੁ ਭੁਲਾਂ
ਕੋਈ ਕੰਮ ਨਾ ਸਿਖਿਆ ਜੇ ਸਹੁ ਨੂੰ ਭਾਵਾ
ਵੇਲਾ ਹਥ ਨਾ ਆਂਵਦਾ, ਹੁਣ ਪਛੋਤਾਵਾਂ
ਹੈ ਨੀ ਅੰਬੜੀ ਮੇਰੀਏ, ਮੈਂ ਰੋਂਦੀ ਹਾਵੇ
ਉਹ ਸਹੁ ਮੇਰਾ ਸੋਹਣਾ, ਮੈਨੂੰ ਨਜ਼ਰ ਨਾ ਆਵੇ
ਮੈਂ ਭਰਵਾਸਾ ਆਦ ਦਾ ਨਿਤ ਡਰਦੀ ਆਹੀ
ਝਾਤੀ ਇਕ ਨਾ ਪਾਈਆਂ ਮੈਂ ਭਠ ਵਿਆਹੀ
ਆਪਣੇ ਮੰਦੇ ਹਾਲ ਨੂੰ ਨਾ ਮਿਲੇ, ਸਹੁ ਦੇਇ ਨ ਢੋਈ
ਜਾਂਵੀ ਮਾਂਵੀ ਬੈਠ ਕੇ ਰਲ ਮਸਲਤ ਚਾਈ
ਜਬਦੇ ਕਢੇ ਡੋਲੜੀ, ਹੁਣ ਢਿਲ ਨਾ ਕਾਈ
ਪਲ ਦੀ ਢਿਲ ਨਾ ਲਾਂਵਦੇ ਉਹ ਖਰੇ ਸਿਆਣੇ
ਹੁਣ ਕੀ ਹੋਂਦਾ ਆਖਿਆ, ਰੋ ਪਛੋਤਾਣੇ
ਇਕ ਵਲ ਰੋਵੇ ਅੰਬੜੀ ਤੇ ਬਾਬਲ ਮੇਰਾ
ਅਚਣ ਚੇਤੇ ਆਇਆ ਸਾਨੂੰ ਜੰਗਲ ਡੇਰਾ
ਰੀ ਕਾ ਦਿਹਾੜਾ ਪੈ ਗਿਆ ਵਿਚ ਰੰਗ ਮਹਲੀ
ਰੋਵਣ ਜਾਰੀ ਹੋ ਰਿਹਾ -- ਹੁਣ ਸਭਨੀ ਵਲੀ
ਰਲ ਮਿਲ ਆਪ ਸਹੇਲੀਆਂ ਮੈਨੂੰ ਪਕੜ ਚਲਾਇਆ
ਜੋੜਾ ਪਕੜ ਸਹਾਨੜਾ, ਮੇਰੇ ਗਲ ਵਿਚ ਪਾਇਆ
ਡੋਲੀ ਮੇਰੀ ਰੰਗਲੀ ਲੈ ਆਗੇ ਆਏ
ਬਾਹੋਂ ਪਕੜ ਚਲਾਇਆ, ਲੈ ਬਾਹਰ ਧਾਏ
ਕਢ ਲੈ ਚਲੇ ਡੋਲੜੀ, ਕਿਸ ਕਰੇ ਪੁਕਾਰਾ
ਹੋਇ ਨਿਮਾਣੀ ਮੈਂ ਚਲੀ, ਕੋਈ ਵਸ ਨਾ ਚਾਰਾ
ਅੰਬੜ ਬਾਬਲ ਭੈ ਡਣੈਂ, ਤੇ ਸਭੇ ਸਹੀਆਂ
ਇਕ ਇਕਲੀ ਛਡ ਕੇ ਮੁੜ ਘਰ ਨੂੰ ਗਈਆਂ
ਹੁਣ ਕਿਉਂ ਜਾਇ ਕੇ ਬੈਠਿਓ ਗਲ ਪੀ ਪਿਆਰੇ
ਉਹ ਗੁਣਵੰਤਾ ਬਹੁਤ ਹੈ ਅਸੀਂ ਔਗੁਣਹਾਰੇ
ਨਾ ਕੁਛ ਦਾਜ ਨਾ ਰੂਪ ਹੈ, ਨਾ ਗੁਣ ਹੈ ਪਲੇ
ਆਪਣੇ ਸਿਰ ਪਰ ਆ ਬਣੀ, ਅਸੀਂ ਇਕ ਇਕੱਲੇ
ਜਿਨੀ ਗੁਣੀ ਸਹੁ ਰਾਵੀਏ, ਮੈਨੂੰ ਸੋ ਗੁਣ ਨਾਹੀਂ
ਰੋ ਵੇ ਜੀਆ ਮੇਰਿਆ ਕਰ ਖਲੀਆਂ ਬਾਹੀਂ
ਨਾ ਮੈਂ ਮਾਈਏ ਬੈਠੀ ਆਂ ਨਾ ਤੇਲ ਮੰਗਾਇਆ

ਨਾ ਹਥ ਬਧਾ ਗਾਨਣਾ ਨਾ ਵਟਣਾ ਲਾਇਆ
ਜੇਵਰ ਪੈਰੀ ਪਾਇ ਕੇ ਮੈਂ ਠਮਕ ਨਾ ਚਲੀ
ਕੂੜੀ ਗਲੀ ਲਗ ਕੇ ਮੈਂ ਸਾਹ ਥੋਂ ਭੁਲੀ
ਨਾ ਨਕ ਬੇਸਰ ਪਾਈਆ ਨਾ ਕੰਨੀ ਜਮਕੇ
ਨਾ ਸਿਰ ਮਾਗ ਭਰਾਈਆ ਨਾ ਮਥੇ ਦਮਕੇ
ਨਾ ਗਲ ਹਾਰ ਹਮੇਲ ਹੈ, ਨਾਂ ਮੁੰਦਰੀ ਛੱਲਾ
ਆਹਰ ਤਤੀ ਦਾ ਹੋ ਰਿਹਾ ਕੋਈ ਢੰਗ ਅਵੱਲਾ
ਬਾਜ਼ੂਬੰਦ ਨਾ ਬੰਧਿਆ ਨਹੀਂ ਕੰਗਣ ਪਾਏ
ਵਖਤ ਵਿਹਾਣੀ ਕੀ ਕਰਾਂ ਨੀ ਮੇਰੀਏ ਮਾਏ

----

## ਮਦਹ ਸ਼ੇਖ ਫ਼ਰੀਦ

'ਅਵੱਲ ਸ਼ੇਖ ਫ਼ਰੀਦ ਸ਼ਕਰ ਗੰਜ
ਆਰਿਫ ਅਹਿਲ ਵਲਾਇਤ।
ਹਿਕ ਹਿਕ ਸੁਖਨ ਜ਼ਬਾਨ ਉਹਦੀ ਦਾ
ਰਾਹਬਰ ਰਾਹਿ ਹਦਾਇਤ। (ਸੈਫੁਲ ਮਲੂਕ)

----

'ਜ਼ਾਲ-- ਜ਼ਰਾ ਨਾ ਮਾਈ ਨੇ ਤਰਸ ਕੀਤਾ
ਕਿਹਾ ਜਾਏ ਫਕੀਰੀ ਨੂੰ ਢੂੰਡ ਬੇਟਾ।
ਨੰਗ ਭੁਖ ਦੇ ਵਲ ਨਾ ਧਿਆਨ ਕਰਨਾ
ਇਕ ਯਾਰ ਦੀ ਰਖਣੀ ਚਾਹ ਬੇਟਾ।
ਬਾਰਾਂ ਵਰ੍ਹੇ ਅਨਾਜ ਨਾ ਵੇਖਣਾ ਜੇ
ਰੋਟੀ ਕਾਠ ਦੀ ਨਾਲ ਨਿਬਾਹ ਬੇਟਾ।
ਸਜਨ ਆਣ ਬੁਲਾਂਵਦੇ ਪੀਰ ਬਖਸ਼ਾ
ਨਿਤ ਮਲ ਲੈਣਾ ਉਹਦਾ ਰਾਹ ਬੇਟਾ।' (ਪੀਰ ਬਖ਼ਸ਼)

ਪੀਰਾਂ ਦਾ ਪੀਰ ਮੁਈਨੁਦੀਨ ਗੌਸਾਂ ਦਾ ਕੁਤਬ ਫ਼ਰੀਦ
ਜ਼ਿਆਰਤ ਚਲਣਾ ਪੀਰ ਦੀ, ਰਾਹੀ ਘੱਤ ਵਹੀਰ
ਬੋਲਣ ਕੁਮਰੇ ਕੁਮਰੀਆਂ ਜਾਣ ਫ਼ਰੀਦ ਫਕੀਰ
ਨੰਗਿਆਂ ਦਿੰਦਾ ਕਪੜੇ, ਭੁਖ ਭੋਜਨ ਖੀਰ,
ਆਸ ਕਰ ਆਵਣ ਮੰਗਤੇ, ਦਿੱਲੀ ਛਡ ਕਸ਼ਮੀਰ,
ਆਸ ਪਚਾਉਂਦਾ ਅਜਮਲ ਦੀ, ਮੇਰਾ ਸ਼ੇਖ ਬਹਾਵਲ ਮੀਰ'।
(ਕਿੱਸਾ ਮਿਰਜ਼ਾ ਸਾਹਿਬਾਂ, ਹੱਥ ਲਿਖਤ)

# ਖੋਜ ਪਤ੍ਰਿਕਾ

## ਬਾਬਾ ਸ਼ੇਖ਼ ਫ਼ਰੀਦ
## ਵਿਸ਼ੇਸ਼ ਅੰਕ

ਸੰਪਾਦਕ
ਡਾ. ਜੀਤ ਸਿੰਘ ਸੀਤਲ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸ਼ੇਖ ਫ਼ਰੀਦ ਜੀ ਤੇ ਉਨ੍ਹਾਂ ਦੀ ਵਿਚਾਰਧਾਰਾ

**- ਸ਼ਮਸ਼ੇਰ ਸਿੰਘ ਅਸ਼ੋਕ**

ਪੰਜਾਬ ਦੇ ਸੂਫ਼ੀ ਫ਼ਕੀਰਾਂ ਵਿਚੋਂ ਸ਼ੇਖ ਫ਼ਰੀਦ ਜੀ ਦਾ ਪਹਿਲਾ ਤੇ ਪ੍ਰਧਾਨ ਸਥਾਨ ਹੈ। ਆਪ ਪੰਜਾਬੀ ਜ਼ਬਾਨ ਦੇ ਸਭ ਤੋਂ ਪਹਿਲੇ ਕਵੀ ਮੰਨੇ ਜਾਂਦੇ ਹਨ। ਜਿਥੇ ਸੂਫ਼ੀ ਫ਼ਕੀਰਾਂ ਵਿਚ ਹੋਰਾਂ ਦੇ ਕਲਾਮ ਨੂੰ ਬੜਾ ਮਾਣ-ਸਤਿਕਾਰ ਪ੍ਰਾਪਤ ਹੈ ਉਥੇ ਸਿੱਖ ਧਰਮ ਵਿਚ ਵੀ ਉਨ੍ਹਾਂ ਦੀ ਬਾਣੀ ਨੂੰ ਮੁਢ ਤੋਂ ਬੜੀ ਸਦਭਾਵਨਾ ਤੇ ਸ਼ਰਧਾ ਨਾਲ ਪੜ੍ਹਿਆ ਜਾਂਦਾ ਹੈ। ਇਸੇ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ ਜੀ ਦੇ ਚਾਰ ਸ਼ਬਦ ਤੇ 118 ਸ਼ਲੋਕ ਦਰਜ ਹਨ। ਉਨ੍ਹਾਂ ਸ਼ਬਦਾਂ ਤੇ ਸ਼ਲੋਕਾਂ ਤੋਂ ਸ਼ੇਖ ਜੀ ਦੇ ਉੱਚ ਦਰਜੇ ਦੇ ਪੰਜਾਬੀ ਸ਼ਾਇਰ ਹੋਣ ਦਾ ਪਤਾ ਲਗਦਾ ਹੈ। ਦੋ ਸ਼ਬਦ ਇਨ੍ਹਾਂ ਦੇ ਰਾਗ ਆਸਾ ਤੇ ਦੋ ਸ਼ਬਦ ਰਾਗ ਸੂਹੀ ਵਿਚ ਲਿਖੇ ਹੋਏ ਹਨ, ਬਾਕੀ 118 ਸ਼ਲੋਕ ਸਾਰੇ ਦੇ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਭਗਤ ਕਬੀਰ ਦੇ ਸ਼ਲੋਕਾਂ ਤੋਂ ਬਾਦ ਹਨ। ਰੂਹਾਨੀਅਤ ਅਤੇ ਭਾਸ਼ਾ ਵਿਗਿਆਨ ਦੇ ਪੱਖੋਂ ਫ਼ਰੀਦ ਦੇ ਸ਼ਬਦ ਤੇ ਸ਼ਲੋਕ ਨਾ ਕੇਵਲ ਸਲਾਹੁਣ ਯੋਗ ਹੀ ਹਨ, ਸਗੋਂ ਉਨ੍ਹਾਂ ਵਿਚ ਇਨਸਾਨੀਅਤ ਦਾ ਜੋ ਤਸੱਵਰ ਤੇ ਵਿਗਿਆਨਕ ਨਕਸ਼ਾ ਉਲੀਕਿਆ ਗਿਆ ਹੈ ਉਸ ਦੀ ਮਿਸਾਲ ਹੋਰ ਕਿਤੋਂ ਸ਼ਾਇਦ ਹੀ ਮਿਲ ਸਕੇ।

ਸ਼ੇਖ ਫ਼ਰੀਦ ਜੀ ਦੀ ਅਧਿਆਤਮਕ ਬਾਣੀ ਦਾ ਅਧਿਐਨ ਕਰਨ ਤੋਂ ਪਹਿਲਾ ਮੈਂ ਉਨ੍ਹਾਂ ਦੇ ਜੀਵਨ ਬਾਰੇ ਏਥੇ ਸੰਖੇਪ ਜਿਹੀ ਵਾਕਫੀਅਤ ਦੇਣੀ ਜ਼ਰੂਰੀ ਸਮਝਦਾ ਹਾਂ ਤਾਂਕਿ ਪਾਠਕਾਂ ਨੂੰ ਉਨ੍ਹਾਂ ਦੀ ਵਿਚਾਰਧਾਰਾ ਦੀ ਗਹਿਰਾਈ ਤਕ ਅਪੜਨ ਦੀ ਕੋਈ ਸਹੀ ਸੇਧ ਮਿਲ ਸਕੇ। ਸ਼ੇਖ ਫ਼ਰੀਦ ਹੋਰੀਂ ਜਿਵੇਂ ਕਿ ਉਨ੍ਹਾਂ ਦੇ ਜੀਵਨ ਸੰਬੰਧੀ ਪੁਸਤਕਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ, ਈਸਾ ਦੀ ਬਾਰਵੀਂ ਸਦੀ ਦੇ ਵਿਅਕਤੀ ਸਨ। ਉਨ੍ਹਾਂ ਦਾ ਜੱਦੀ ਵਤਨ ਇਲਾਕਾ ਮੁਲਤਾਨ ਸੀ ਜਿਥੇ ਉਨ੍ਹਾਂ ਦਾ ਜਨਮ ਸੰਨ 1173 ਈ. ਵਿਚ ਤੇ ਦੇਹਾਂਤ ਸੰਨ 1266 ਈ. ਵਿਚ ਹੋਇਆ ਸੀ। ਉਨ੍ਹਾਂ ਦੇ ਪਿਤਾ ਦਾ ਨਾਮ ਸ਼ੇਖ ਜਲਾਲੁੱਦੀਨ ਉਸਮਾਨ ਸੀ ਤੇ ਮਾਤਾ ਦਾ ਨਾਮ ਮਰੀਅਮ ਜਮਾਨੀ। ਮੁਲਤਾਨ ਦੇ ਪਿੰਡ ਕੋਠੀਵਾਲ ਜਾਂ ਖੇਤੀਵਾਲ ਵਿਚ, ਜੋ ਉਹਨਾਂ ਦਾ ਦਾਦਕਾ ਪਿੰਡ ਸੀ, ਸ਼ੇਖ ਫ਼ਰੀਦ ਜੀ ਨੇ ਬਚਪਨ ਦੇ ਦਿਨ ਗੁਜ਼ਾਰੇ। ਫੇਰ ਕੁਝ ਸਿਆਣੇ ਹੋਣ ਤੋਂ ਪਹਿਲਾਂ ਆਪ ਮੁਲਤਾਨ ਤੇ ਫੇਰ ਦਿੱਲੀ ਰਹਿ ਕੇ ਚੰਗੇ ਉਸਤਾਦਾਂ ਤੋਂ ਅਰਬੀ-ਫਾਰਸੀ ਦਾ ਅਧਿਐਨ ਕਰਦੇ ਰਹੇ। ਇਸ ਪੜ੍ਹਾਈ ਦੇ ਸਮੇਂ ਵਿਚ ਆਪ ਪ੍ਰਸਿੱਧ ਸੂਫ਼ੀ ਫਕੀਰ ਖਵਾਜਾ ਕੁਤਬੁੱਦੀਨ ਬਖਤਿਆਰ ਕਾਕੀ ਦੇ, ਜੋ ਇਕ ਮੰਨੇ ਪ੍ਰਮੰਨੇ ਵਿਦਵਾਨ ਤੇ ਸ਼ਾਹ ਦਿੱਲੀ ਦੇ ਧਾਰਮਿਕ ਸਲਾਹਕਾਰ ਸਨ, ਸ਼ਾਗਿਰਦ ਬਣ ਗਏ। ਇਲਮ ਮਾਰਫਿਤ ਜਾਂ ਬ੍ਰਹਮ ਗਿਆਨ ਦੀ ਸਿੱਖਿਆ ਆਪ ਨੇ ਉਹਨਾਂ ਤੋਂ ਹੀ ਪ੍ਰਾਪਤ ਕੀਤੀ।

ਇਸ ਤਰ੍ਹਾਂ ਵਿਦਿਆ ਅਧਿਐਨ ਕਰਨ ਤੋਂ ਉਪਰੰਤ ਜਦ ਸ਼ੇਖ ਫ਼ਰੀਦ ਜੀ ਆਪਣੇ ਵਤਨ ਵਾਪਸ ਗਏ ਤਾਂ ਕ੍ਰਮਵਾਰ ਆਪ ਦੀਆਂ ਚਾਰ ਸ਼ਾਦੀਆਂ ਹੋਈਆਂ : ਪਹਿਲੀ ਸ਼ਾਦੀ ਸੁਲਤਾਨ ਗਿਆਸੁੱਦੀਨ ਬਲਬਨ ਦੀ ਸ਼ਹਿਜ਼ਾਦੀ ਹਜ਼ਬਰਾ ਨਾਲ, ਦੂਜੀ ਸ਼ਾਦੀ ਬੀਬੀ ਸਾਰਦਾ, ਤੀਜੀ ਸ਼ਾਦੀ ਬੀਬੀ ਸ਼ਕਰ ਤੇ ਚੌਥੀ ਸ਼ਾਦੀ ਇਕ ਵਿਧਵਾ ਜਨਾਨੀ ਨਾਲ। ਇਨ੍ਹਾਂ ਵਿਚੋਂ ਦੂਜੀ ਬੀਬੀ ਸ਼ਾਰਦਾ ਜਿਵੇਂ ਕਿ ਨਾਮ ਤੋਂ ਹੀ ਪਤਾ ਲਗਦਾ ਹੈ, ਕਿਸੇ ਹਿੰਦੂ ਰਾਜੇ ਜਾਂ ਸਰਦਾਰ ਦੀ ਸੀ। ਬਾਕੀ ਦੋਵੇਂ ਔਰਤਾਂ ਸ਼ਹਿਜ਼ਾਦੀ ਬੀਬੀ ਹਜ਼ਬਰਾ ਦੀਆਂ ਟਹਿਲਣਾ ਸਨ। ਸ਼ੇਖ ਫ਼ਰੀਦ ਜੀ ਦੇ ਘਰ ਇਹਨਾਂ ਚੌਹਾਂ ਬੀਬੀਆਂ ਤੋਂ 17 ਬੱਚੇ ਪੈਦਾ ਹੋਏ -- ਅੱਠ ਲੜਕੇ ਤੇ ਨੌਂ ਲੜਕੀਆਂ। ਸ਼ੇਖ ਫ਼ਰੀਦ ਜੀ

ਦੇ ਖਾਨਦਾਨ ਦੇ ਲੋਕ, ਜੋ ਘੱਟ ਗਿਣਤੀ ਵਿਚ ਹਨ, ਅਜ ਕੱਲ੍ਹ ਪਾਕ ਪਟਨ (ਪੱਛਮੀ ਪੰਜਾਬ -- ਪਾਕਿਸਤਾਨ) ਵਿਚ ਰਹਿੰਦੇ ਹਨ।

ਸ਼ੇਖ ਫ਼ਰੀਦ ਜੀ ਅਰਬੀ-ਫਾਰਸੀ ਦੇ ਬੜੇ ਚੋਟੀ ਦੇ ਵਿਦਵਾਨ ਤੇ ਪੰਜਾਬੀ ਜ਼ਬਾਨ ਦੇ ਆਦਿ ਕਵੀ ਅਥਵਾ ਅਦਬੀ ਸਤਾਰੇ ਸਨ। ਉਹਨਾਂ ਨੇ ਇਕ ਵਾਰ ਅਰਬ-ਇਰਾਕ ਦੀ ਯਾਤਰਾ ਸਮੇਂ ਮੱਕੇ-ਮਦੀਨੇ ਦਾ ਹੱਜ ਵੀ ਕੀਤਾ ਸੀ। ਉਹਨਾਂ ਹੀ ਦਿਨਾਂ ਵਿਚ ਆਪ ਬਗਦਾਦ ਵੀ ਗਏ ਸਨ। ਇਸਲਾਮੀ ਫਲਸਫੇ ਤੇ ਤਬਲੀਗ ਦੇ ਮਾਹਿਰ ਹੋਣ ਕਰਕੇ ਚੜ੍ਹਦੀ ਉਮਰੇ ਆਪ ਨੇ ਇਸਲਾਮਿਕ ਤਬਲੀਗ ਅਥਵਾ ਧਰਮ ਪ੍ਰਚਾਰ ਦਾ ਕੰਮ ਸ਼ੁਰੂ ਕੀਤਾ ਜਿਸ ਕਰਕੇ ਮੁਲਤਾਨ ਤੋਂ ਦਿੱਲੀ ਤਕ ਰਸਤੇ ਵਿਚ ਅਨੇਕਾਂ ਨਾਮੀ ਗਿਰਾਮੀ ਰਾਜਪੂਤਾਂ ਦੇ ਖਾਨਦਾਨ ਆਪ ਦੇ ਤਬਲੀਗੀ ਪ੍ਰਚਾਰ ਦੇ ਪ੍ਰਭਾਵ ਹੇਠ ਆ ਕੇ ਮੁਸਲਮਾਨ ਬਣ ਗਏ। ਆਪ ਦਾ ਇਹ ਤਬਲੀਗੀ ਕੰਮ, ਜਿਥੋਂ ਤਕ ਖੋਜ ਦਾ ਸੰਬੰਧ ਹੈ, 24-25 ਵਰ੍ਹਿਆਂ ਦੀ ਉਮਰ ਤੋਂ ਲੈ ਕੇ ਲਗਭਗ ਪੰਜਾਹ ਵਰ੍ਹਿਆਂ ਦੀ ਉਮਰ ਤਕ 25-26 ਸਾਲ ਦਾ ਕੰਮ ਸੀ, ਜਦ ਕਿ ਆਪ ਕੱਟੜ ਸ਼ਰਈ ਮੁਸਲਮਾਨ ਬਣ ਕੇ ਪੱਕੇ ਮੋਮਨਾਂ ਵਾਂਗੂੰ ਪੂਰੀ ਤਰ੍ਹਾਂ ਸ਼ਰਹ ਸ਼ਰੀਫ ਦੇ ਨਕਸ਼ੇ ਕਦਮ ਉਤੇ ਚਲਦੇ ਰਹੇ।

ਇਸ ਤੋਂ ਬਾਅਦ ਆਇਆ ਸ਼ੇਖ ਫ਼ਰੀਦ ਹੋਰਾਂ ਦੇ ਬੁਢਾਪੇ ਦਾ ਸਮਾਂ, ਜਦ ਕਿ ਬਹੁਤ ਸਾਰੀ ਸੁਭਾਵਿਕ ਤਬਦੀਲੀ ਆਉਣ ਤੇ ਹਾਰਦਿਕ ਭਗਤੀ-ਭਾਵ ਅਥਵਾ ਜ਼ੁਹਦ ਵਰਿਆਜ਼ਤ, ਰੂਹਾਨੀਅਤ ਦਾ ਮੁਤਾਲਿਆ ਤੇ ਉਸ ਦੀ ਤਕਲੀਦ ਉਹਨਾਂ ਦੀ ਜ਼ਿੰਦਗੀ ਦੇ ਆਖਰੀ ਪੜਾਉ ਦਾ ਮੁਖ ਕੰਮ ਸੀ। ਇਸ ਰੂਹਾਨੀਅਤ ਭਰੇ ਜੀਵਨ ਦੀ ਝਲਕ ਉਹਨਾਂ ਦੀਆਂ ਉਪਦੇਸ਼ਾਤਮਕ ਫ਼ਾਰਸੀ ਰਚਨਾਵਾਂ ਇਸਰਾਰ-ਉਲ-ਔਲੀਆ, ਜਿਸ ਦਾ ਪੰਜਾਬੀ ਅਨੁਵਾਦ ਮਸਲੇ ਸ਼ੇਖ ਫ਼ਰੀਦ ਜੀ ਦੇ ਕ੍ਰਿਤ ਸੋਢੀ ਮਿਹਰਬਾਨ ਅਤੇ ਉਹਨਾਂ ਦੇ ਸ਼ਬਦ-ਸ਼ਲੋਕਾਂ ਦੀ ਸਭ ਤੋਂ ਪਹਿਲੀ ਪੰਜਾਬੀ ਟੀਕਾ-- ਸ਼ੇਖ ਫ਼ਰੀਦ ਜੀ ਦਾ ਪੱਧਤੀ ਨਾਮਾ ਆਦਿ ਅਦਬੀ ਰਚਨਾਵਾਂ ਵਿਚੋਂ ਮਿਲਦੀ ਹੈ।

ਇਹ ਇਕ ਮੰਨੀ ਪ੍ਰਮੰਨੀ ਸਿਧਾਂਤਿਕ ਗੱਲ ਹੈ ਕਿ ਕਿਸੇ ਵਿਦਵਾਨ ਵਿਅਕਤੀ ਜਾਂ ਮਹਾਂ ਪੁਰਸ਼ ਦੇ ਉਪਦੇਸ਼ ਰੂਪ ਸੰਦੇਸ਼ ਅਥਵਾ ਮਲਫੂਜਾਤ ਹਮੇਸ਼ਾ ਉਸਦੀ ਰਸੀ ਹੋਈ ਇਲਮੀਅਤ ਦਾ ਨਿਚੋੜ ਹੁੰਦੇ ਹਨ। ਸ਼ੇਖ ਫ਼ਰੀਦ ਜੀ ਦੇ ਅਲਫੂਜਾਤ ਇਸਰਾਰ-ਉਲ-ਔਲੀਆਂ ਜਾਂ ਸ਼ੇਖ ਫ਼ਰੀਦ ਜੀ ਦਾ ਪੱਧਤੀ ਨਾਮਾ ਤੇ ਉਸ ਦੇ ਨਾਲ ਹੀ ਸ਼ੇਖ ਹੋਰਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਆਏ ਸ਼ਬਦਾਂ ਤੇ ਸ਼ਲੋਕਾਂ ਦਾ ਜੋ ਗਹਿਰਾ ਮੁਤਾਲਿਆ ਕੀਤਾ ਜਾਵੇ ਤਾਂ ਉਥੋਂ ਸਾਨੂੰ ਉਹਨਾਂ ਦੇ ਅਧਿਆਤਮਕ ਅਮਰ ਸੰਦੇਸ਼ ਜਾਂ ਉਪਦੇਸ਼ ਭਰਪੂਰ ਮਾਤਰਾ ਵਿਚ ਮਿਲਦੇ ਹਨ ਜਿਨ੍ਹਾਂ ਵਿਚੋਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦ ਸ਼ਬਦ-ਸ਼ਲੋਕਾਂ ਦੀ ਵਿਭਾਗਕ ਵੰਡ ਕੁਝ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ, ਜਿਵੇਂ -- ਆਤਮਾ ਅਮਰ ਹੈ, ਮਰਨਾ ਸੱਚ ਤੇ ਜਿਉਣਾ ਝੂਠ, ਹਮੇਸ਼ਾਂ ਸੱਚ ਬੋਲੋ, ਪਰਮੇਸ਼ਰ ਦਾ ਨਾਮ ਜਪੋ, ਮੌਤ ਅਟਲ ਹੈ, ਕਦੇ ਕਿਸੇ ਦਾ ਬੁਰਾ ਨਾ ਚਿਤਵੋ, ਸ਼ੈਤਾਨੀ ਖਸਲਤਾ ਤੋਂ ਹਮੇਸ਼ਾਂ ਬਚੋ, ਹਉਮੈ ਦਾ ਤਿਆਗ ਕਰਕੇ ਨਿਮ੍ਰਤਾ ਰਖੋ ਕਿਉਂਕਿ ਹਉਮੈ ਦਾ ਸਿਰ ਨੀਵਾਂ ਹੈ, ਹੰਕਾਰ ਹਰਗਿਜ਼ ਨਾ ਕਰੋ, ਪਰਮੇਸ਼ਰ ਹਰ ਥਾਵੇਂ ਵਿਆਪਕ ਹੈ, ਕਦੇ ਕਿਸੇ ਅੱਗੇ ਹੱਥ ਨਾ ਫੈਲਾਓ ਤੇ ਸਦਾ ਆਤਮ ਨਿਰਭਰ ਰਹੋ, ਰਾਜਾ-ਪ੍ਰਜਾ ਅਥਵਾ ਸਾਰੀ ਦੁਨੀਆ ਨਾਸ਼ਵਾਨ ਹੈ, ਸਦਾ ਸਤਿ ਸੰਗ ਕਰੋ ਤੇ ਆਪਾ ਸਵਾਰੋ, ਆਦਿ। ਇਸੇ ਉਪਦੇਸ਼ ਦੀ ਪੈਰਵੀ ਲਈ ਸ਼ੇਖ ਫ਼ਰੀਦ ਜੀ ਦੇ ਕੁਝ ਜਜ਼ਬੇ ਭਰੇ ਮਹਾਂ ਵਾਕ ਰਾਗ ਆਸਾ ਵਿਚ ਇਸ ਪ੍ਰਕਾਰ ਹਨ :--

(1) ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ।
ਜਿਨੁ ਮਨਿ ਹੋਰੁ ਮੁਖਿ ਹੋਰ ਸਿ ਕਾਂਢੇ ਕਚਿਆ ॥1॥ (ਪੰਨਾ ੪੮੮)

(2) ਜਿਨ੍ਹਾ ਪਛਾਤਾ ਸਚੁ ਚੁੰਮਾ ਪੈਰ ਮੂੰ ॥3॥

(3) ਬੋਲੀਐ ਸਚੁ ਧਰਮੁ, ਝੂਠ ਨ ਬੋਲੀਐ ॥
ਜੋ ਗੁਰੂ ਦਸੈ ਵਾਟ, ਮੁਰੀਦਾ ਜੋਲੀਐ ॥੩॥ (ਪੰਨਾ ੪੮੮)

ਇਸੇ ਲਈ ਸ਼ੇਖ ਫ਼ਰੀਦ ਜੀ ਨੇ ਇਸ ਤੋਂ ਅਗੇ 'ਮਰਨਾ ਸੱਚ ਤੇ ਜੀਉਣਾ ਝੂਠ' ਦਸ ਕੇ ਇਸ ਸਚਾਈ ਨੂੰ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਸੰਸਾਰ ਦੀ ਅਸ਼ਾਰਤਾ ਦਾ ਵਰਨਣ ਕਰਦਿਆਂ ਬਿਆਨਿਆ ਹੈ :--

ਸ਼ੇਖ ਹਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥4॥
ਚਲੇ ਚਲਣ ਹਾਰ ਵਿਚਾਰਾ ਲੇਇ ਮਨੋ ॥
ਗੰਢੇਦਿਆਂ ਛਿਅ ਮਾਹ ਤੁੜੇਂਦਿਆ ਹਿਕੁ ਖਿਨੋ ॥7॥

ਫ਼ਰੀਦ ਜੀ ਨੂੰ ਐਸ਼-ਇਸ਼ਰਤ ਦਾ ਜੀਵਨ ਬਤੀਤ ਕਰਦਿਆਂ ਇਹ ਬ੍ਰਹਮ ਗਿਆਨ ਕਿਵੇਂ ਹੋਇਆ ਇਸ ਬਾਰੇ ਵੀ ਉਨ੍ਹਾਂ ਦੀ ਅੰਦਰਲੀ ਆਵਾਜ਼ ਵਜੋਂ ਉਨ੍ਹਾਂ ਦੇ ਹੀ ਇਨ੍ਹਾਂ ਸ਼ਲੋਕਾਂ ਤੋਂ ਪਤਾ ਲਗਦਾ ਹੈ :--

ਫਰੀਦਾ ਅਖੀ ਦੇਖਿ ਪਤੀਣੀਆਂ, ਸੁਣਿ ਸੁਣਿ ਰੀਣੇ ਕੰਨ ॥
ਸਾਖ ਪਕੰਦੀ ਆਈਆਂ, ਹੋਰ ਕਰੇਂਦੀ ਵੰਨ ॥੧੧॥
ਫਰੀਦਾ ਸਿਰ ਪਲਿਆ ਦਾੜੀ ਪਲੀ, ਮੁਛਾਂ ਭੀ ਪਲੀਆਂ ॥
ਰੇ ਮਨ ਗਹਿਲੇ ਬਾਵਲੇ, ਮਾਣਹਿ ਕਿਆ ਰਲੀਆਂ ॥੫੫॥
ਫਰੀਦਾ ਕੋਠੇ ਧੁਕਣੁ ਕੇਤੜਾ, ਪਿਰੀ ਨੀਂਦੜੀ ਨਿਵਾਰਿ ॥
ਜੋ ਦਿਹ ਲਧੇ ਗਾਣਵੇ, ਗਏ ਵਿਲਾੜਿ ਵਿਲਾੜਿ ॥੫੯॥

ਇਸੇ ਕਾਰਨ ਫ਼ਰੀਦ ਜੀ ਨੇ ਸੰਸਾਰ ਤਿੰਨ ਕਾਲ ਮਿਥਿਆ ਸਮਝ ਕੇ ਦੁਨਿਆਵੀ ਅੱਗ-ਤੱਤੇ ਭੋਗ ਬਲਾਸਾਂ ਅਥਵਾ ਐਸ਼-ਇਸ਼ਰਤਾਂ ਤੋਂ ਤੋਬਾ ਕੀਤੀ ਤੇ ਕਿਹਾ :--

ਹਥੁ ਨ ਲਾਇ ਕਸੁੰਭੜੇ ਜਲਿ ਜਾਸੀ ਢੋਲਾ ॥ (ਸੂਹੀ ਲਲਿਤ, ਸ਼ੇਖ ਫ਼ਰੀਦ ਜੀ)

ਦੁਨੀਆਂ ਵਿਚ ਮੁੱਢ ਕਦੀਮ ਤੋਂ ਇਨਸਾਨੀ ਤੇ ਹੈਵਾਨੀ (ਸ਼ੈਤਾਨੀ) ਦੋ ਤਾਕਤਾਂ ਕੰਮ ਕਰਦੀਆਂ ਆ ਰਹੀਆਂ ਹਨ, ਇਸੇ ਕਰਕੇ ਫ਼ਰੀਦ ਜੀ ਨੇ ਇਨਸਾਨ ਨੂੰ ਆਪਣੀ ਬਾਣੀ ਵਿਚ ਹਰ ਥਾਵੇਂ ਮੰਦੇ ਕਰਮ ਕਰਨ ਤੋਂ ਰੋਕਿਆ ਤੇ ਨਿਮ੍ਰਤਾ ਰੱਖਣ ਲਈ ਪ੍ਰੇਰਿਆ ਹੈ, ਜਿਵੇਂ ਕਿ ਉਦਾਹਰਣਾਂ ਹਨ :--

ਫਰੀਦਾ ਜੇ ਤੂੰ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖੁ ॥
ਆਪਨੜੇ ਗਿਰੀਵਾਨ ਮਹਿ, ਸਿਰੁ ਨੀਵਾ ਕਰਿ ਦੇਖੁ ॥੬॥
ਫਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨ੍ਹਾਂ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ, ਪੈਰ ਤਿਨ੍ਹਾਂ ਦੇ ਚੁੰਮਿ ॥੭॥

ਤੇ ਇਸ ਦੇ ਨਾਲ ਹੈਵਾਨੀ ਖਸਲਤਾਂ ਰੱਖਣ ਵਾਲੇ ਅਮੋੜ ਸ਼ੈਤਾਨ ਲੋਕਾਂ ਵਲ ਵੀ ਸੰਕੇਤ ਕੀਤਾ ਹੈ :-

ਫਰੀਦਾ ਕੂਕੇਂਦਿਆਂ ਚਾਂਗੇਦਿਆਂ ਮਤੀ ਦੇਂਦਿਆ ਨਿਤ ॥
ਜੋ ਸੈਤਾਨਿ ਵੰਞਾਇਆ, ਸੇ ਕਿਤ ਫੇਰਹਿ ਚਿਤ ॥੧੫॥

ਕਿਉਂਕਿ ਅਜਿਹੇ ਹੈਵਾਨੀਅਤ ਦੇ ਗੁਲਾਮ ਲੋਕਾਂ ਦਾ, ਉਨ੍ਹਾਂ ਦੀ ਆਪਣੀ ਹਉਮੈਂ ਦੇ ਕਾਰਨ, ਚਾਹੇ ਉਹ ਕਿਤਨੇ ਵੀ ਵੱਡੇ ਸ਼ਾਹ, ਬਾਦਸ਼ਾਹ, ਨਵਾਬ, ਅਥਵਾ ਰਾਜੇ, ਮਹਾਰਾਜੇ ਤੇ ਰਈਸ ਕਿਉਂ ਨਾ ਹੋਣ, ਆਖਰ ਅੰਤ ਸਮਾਂ ਆਉਣ ਤੇ ਸਿਰ ਹਮੇਸ਼ਾਂ ਨੀਵਾਂ ਹੁੰਦਾ ਹੈ :--

ਫਰੀਦਾ ਗਰਬੁ ਜਿਨਾ ਵਡਿਆਈਆਂ, ਧਨਿ ਜੋਬਨਿ ਆਗਾਹ ॥
ਖਾਲੀ ਚਲੇ ਧਣੀ ਸਿਉ, ਟਿਬੇ ਜਿਉ ਮੀਹਾਹੁ ॥੧੦੫॥

ਇਸੇ ਤਰ੍ਹਾਂ ਵੱਡੇ ਵੱਡੇ ਸ਼ਾਹ ਬਾਦਸ਼ਾਹ ਵੀ ਅੰਤ ਸਮੇਂ ਯਤੀਮਾਂ ਵਾਂਗ ਧਰਤੀ ਵਿਚ ਦੱਬੇ ਜਾਂਦੇ ਹਨ :-

ਪਾਸਿ ਦਮਾਮੇ ਛਤੁ ਸਿਰਿ, ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ, ਥੀਏ ਅਤੀਮਾ ਗਡ ॥੪੫॥

ਸੰਸਾਰਕ ਜੀਵਨ ਦਾ ਇਹ ਤਲਖ ਤਜਰਬਾ ਦੇਖ ਕੇ ਹੀ ਸ਼ੇਖ ਫ਼ਰੀਦ ਜੀ ਨੇ ਹਰੇਕ ਇਨਸਾਨ ਨੂੰ ਇਹੋ ਸਿੱਖਿਆ ਦਿੱਤੀ ਹੈ ਕਿ ਜੇ ਰੱਬ ਦਾ ਕੁਰਬ ਹਾਸਲ ਕਰਨਾ ਹੈ ਤਾਂ ਸਿਰ ਨੀਵਾਂ ਕਰਕੇ ਰਹਿ, ਹਰ ਇਕ ਦਾ ਭਲਾ ਲੋਚ, ਇਥੋਂ ਤਕ ਕਿ ਬੁਰੇ ਦਾ ਵੀ ਹਮੇਸ਼ਾ ਭਲਾ ਕਰ ਤੇ ਆਪਣੇ ਮਨ ਨੂੰ ਕਾਬੂ ਕਰ ਕੇ ਆਪਣੇ ਦਿਲ ਵਿਚੋਂ ਉੱਚ ਨਿਵਾਨ ਦੇ ਸਾਰੇ ਟੋਏ-ਟਿੱਬੇ ਢਾਹ ਕੇ ਮੈਦਾਨ ਚੰਗੀ ਤਰ੍ਹਾਂ ਪੱਧਰਾ ਕਰ ਤੇ ਫਿਰ ਦੇਖ ਰੱਬ ਦੀ ਰਹਿਮਤ ਤੇਰੇ ਉਤੇ ਕਿਵੇਂ ਮੀਂਹ ਵਾਂਗ ਵਰ੍ਹਦੀ ਹੈ। ਇਸ ਸੰਬੰਧ ਵਿਚ ਫ਼ਰੀਦ ਜੀ ਦੀਆਂ ਇਹ ਨਸੀਹਤਾਂ ਹਨ :--

ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥
ਇਕ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥
ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥
ਅਗੈ ਮੂਲਿ ਨ ਆਵਸੀ, ਦੋਜਕ ਸੰਦੀ ਭਾਹਿ ॥੭੪॥
ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ ॥
ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥੭੮॥
ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ ॥
ਹਿਆਉ ਨ ਕੈਹੀ ਠਾਹਿ, ਮਾਨਕ ਸਭ ਅਮੋਲਵੇ ॥੧੨੯॥
ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ॥੧੩੦॥

ਸ਼ੇਖ ਫ਼ਰੀਦ ਜੀ ਇਕ ਤਿਆਗੀ ਸੂਫ਼ੀ ਫ਼ਕੀਰ ਹੁੰਦੇ ਹੋਏ ਵੀ ਇਸਲਾਮਿਕ ਸ਼ਰਹ ਸ਼ਰੀਫ ਦੇ ਬੰਧਨਾਂ ਤੋਂ ਏਨੇ ਆਜ਼ਾਦ ਨਹੀਂ ਸਨ। ਇਸਲਾਮ ਹਿੰਦੂਆਂ ਵਾਂਗ ਆਵਾਗਵਨ ਅਥਵਾ ਮਸਲਾਇ ਤਨਾਸੁਖ਼ ਦਾ ਕਾਇਲ ਨਹੀਂ ਹੈ, ਜਿਸ ਕਾਰਨ ਹਰੇਕ ਪ੍ਰਾਣੀ ਦਾ ਦੇਹਾਂਤ ਹੋਣ ਤੇ ਉਸ ਦੀ ਰੂਹ ਦਾ ਕਬਰਾਂ ਵਿਚ ਵਾਸਾ ਮੰਨਣਾ ਇਕ ਕੁਦਰਤੀ ਗੱਲ ਹੈ। ਫ਼ਰੀਦ ਜੀ ਨੇ ਵੀ ਆਪਣੀ ਬਾਣੀ ਵਿਚ ਇਸੇ ਇਸਲਾਮਿਕ ਵਿਚਾਰਧਾਰਾ ਉਤੇ ਪ੍ਰਵਾਨਗੀ ਦੀ ਮੋਹਰ ਲਗਾਈ ਹੈ ਤੇ ਲਿਖਿਆ ਹੈ :--

ਫਰੀਦਾ ਮਹਲ ਨਿਸਖਣ ਰਹਿ ਗਏ, ਵਾਸਾ ਆਇਆ ਤਲਿ ॥
ਗੋਰਾਂ ਸੇ ਨਿਮਾਣੀਆ, ਬਹਸਨਿ ਰੂਹਾਂ ਮਲਿ ॥੯੭॥

ਇਸੇ ਤਰ੍ਹਾਂ ਹਰੇਕ ਸਾਲ ਰਮਜ਼ਾਨ ਮਹੀਨੇ ਦੀ 27ਵੀਂ ਤਾਰੀਖ ਨੂੰ ਸਾਰੀ ਸਾਰੀ ਰਾਤ ਜਾਗ ਕੇ ਮਨਾਏ ਜਾਂਦੇ ਇਸਲਾਮੀ ਤਿਓਹਾਰ 'ਸ਼ਬਿ ਕਦਰ' ਜਾਂ 'ਸ਼ਬਿ ਮਿਅਰਾਜ' ਨੂੰ ਜਿਸ ਦਾ ਸੰਬੰਧ ਇਸ ਰਾਤ ਹਜ਼ਰਤ ਮੁਹੰਮਦ ਸਾਹਿਬ ਦਾ ਸਬਰਾਈਲ ਫਰਿਸ਼ਤੇ ਨਾ ਖ਼ੁਦਾਵੰਦ ਕਰੀਮ ਦੇ ਮਿਲਾਪ ਲਈ ਅਰਸ਼ਾਂ ਵਲ, ਉਡ ਕੇ ਜਾਣਾ ਮੰਨਿਆ ਜਾਂਦਾ ਹੈ, ਆਪਣੇ ਸ਼ਲੋਕਾਂ ਵਿਚ ਸੰਕੇਤਕ ਢੰਗ ਨਾਲ ਇਸ ਤਰ੍ਹਾਂ ਉਪਮਾਇਆ ਹੈ :--

ਫਰੀਦਾ ਰਾਤ ਕਥੂਰੀ ਵੰਡੀਐ, ਸੁਤਿਆ ਮਿਲੈ ਨ ਭਾਉ ॥
ਜਿਨਾ ਨੈਣ ਨੀਂਦ੍ਰਾਵਲੇ ਤਿੰਨਾ ਮਿਲਣੁ ਕੁਆਉ ॥੮੦॥
ਫਰੀਦਾ ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ ॥
ਜੇ ਤੈ ਰਬ ਵਿਸਾਰਿਆ, ਤ ਰਬਿ ਨ ਵਿਸਰਿਓਹਿ ॥੧੦੭॥

ਪਹਿਲੇ ਪਹਿਰੈ ਫੁਲੜਾ, ਫਲ ਭੀ ਪਛਾ ਰਾਤਿ ॥
ਜੋ ਜਾਗੰਨਿ ਲਹੰਨਿ ਸੇ, ਸਾਈ ਕੰਨੋ ਦਾਤਿ ॥108॥

ਅਧਿਆਤਮ ਜਾਂ ਰੂਹਾਨੀ ਰਹੱਸਵਾਦ ਵਿਚ ਜਗਰਾਤੇ, ਪਹਿਲੇ ਪਹਿਰ, ਪਿਛਲ ਰਾਤ ਜਾਂ ਪ੍ਰਾਤਕਾਲ ਜਾਗਣ ਦੀ ਅਜਿਹੀ ਕਿਸੇ ਵੀ ਮੁਢੋਕਤੀ ਨੂੰ, ਚਾਹੇ ਉਹ ਕਿਸੇ ਵੀ ਮਜ਼ਹਬ, ਪੀਰ, ਪੈਗੰਬਰ, ਅਵਤਾਰ ਜਾਂ ਮਹਾਂ ਪੁਰਸ਼ ਦੇ ਸੰਬੰਧ ਵਿਚ ਹੋਵੇ, ਹਮੇਸ਼ਾ ਅਧਿਆਤਮਕ ਭਾਵਾਂ ਵਿਚ ਹੀ ਲਿਆ ਜਾਂਦਾ ਹੈ ਤੇ ਉਸ ਵਿਚ ਅਜਿਹੀਆਂ ਸ਼ਰਹ-ਸ਼ਰੀਫ ਦੀਆਂ ਇਕ ਪਾਸੜ ਜਿਹੀਆਂ ਮਜ਼ਹਬੀ ਰੁਚੀਆਂ ਨੂੰ ਕੋਈ ਸਥਾਨ ਨਹੀਂ ਦਿੱਤਾ ਜਾਂਦਾ। ਨਾਮ-ਬਾਨੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ (ਪੰਚਮ-ਪਾਤਸ਼ਾਹ) ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਸਮੇਂ ਹੋਰ ਸੰਤਾਂ ਭਗਤਾਂ ਦੇ ਨਾਲ ਹੀ ਸ਼ੇਖ ਫ਼ਰੀਦ ਜੀ ਦੀ ਬਾਣੀ ਨੂੰ ਵੀ ਸਨਮਾਨਿਆ ਤੇ ਬੀੜ ਵਿਚ ਉਚਿਤ ਸਥਾਨ ਦਿੱਤਾ, ਹਮੇਸ਼ਾ ਇਸੇ ਰੂਹਾਨੀਅਤ ਦੇ ਭਾਵ ਨੂੰ ਅਪਨਾਉਂਦੇ ਰਹੇ ਸਨ। ਇਸੇ ਕਾਰਨ ਸਿੱਖਾਂ ਵਿਚ ਕਿਸੇ ਇਕ ਦਿਨ ਨਹੀਂ, ਸਗੋਂ ਰੋਜ਼ਾਨਾ ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਕੇ ਨਾਮ ਬਾਣੀ ਦਾ ਕੀਰਤਨ ਕਰਨਾ ਜਾਂ ਕਈ ਵੇਰ ਸੰਗੀਤ ਦੀ ਇੱਛਾ ਅਨੁਸਾਰ ਸਾਰੀ ਸਾਰੀ ਰਾਤ ਜਾਗ ਕੇ ਰੈਣ ਸਵਾਈ ਕੀਰਤਨ ਕਰਨਾ ਆਦਿ ਮਰਯਾਦਾ ਮੁੱਢ ਕਦੀਮ ਤੋਂ ਪ੍ਰਚਲਿਤ ਹੈ ਜੋ ਗੁਰੂ ਖਾਲਸੇ ਦਾ ਨਿਰੋਲ ਆਪਨਾ ਅਸੂਲ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਸ਼ਬਦ-ਸ਼ਲੋਕਾਂ ਤੋਂ ਬਗੈਰ ਸ਼ੇਖ ਫ਼ਰੀਦ ਜੀ ਦੀ ਕੁਝ ਵਾਧੂ ਬਾਣੀ ਵੀ ਕਿਤੇ ਕਿਤੇ ਹੱਥ ਲਿਖਤ ਪੁਸਤਕਾਂ ਵਿਚੋਂ ਮਿਲਦੀ ਹੈ ਪਰ ਉਹ ਬਾਣੀ ਕਿਤਨੀ ਹੈ ਇਸ ਬਾਰੇ ਕੋਈ ਸਹੀ ਅਨੁਮਾਨ ਨਹੀਂ ਮਿਥਿਆ ਜਾ ਸਕਦਾ। ਪ੍ਰਮਾਣ ਵਜੋਂ ਅਜਿਹੀ ਵਾਧੂ ਬਾਣੀ ਦਾ ਏਥੇ ਕੇਵਲ ਇਕੋ ਸ਼ਲੋਕ ਦੇਣਾ ਹੀ ਕਾਫੀ ਹੈ :–

ਫ਼ਰੀਦਾ ਅਜ ਕਿ ਕਲ ਕਿ ਚਹੁੰ ਦਿਨੀ, ਓੜਕ ਦਿਨੀ ਦਸੀਂ।
ਏਸ ਸੁਹਾਵੇ ਦੇਸੜੇ, ਨਾ ਹੋਵਹਿਗੇ ਅਸੀਂ। ('ਸਿਯਰੁਲਅਕਤਾਬ' ਵਿਚੋਂ)

## ਫ਼ਰੀਦ ਜੀ ਦੇ ਕੁਝ ਕੁ ਨਾਮ

'ਸਿਯਰੁਲਅਕਤਾਬ' ਵਿਚ ਸ਼ੇਖ ਫ਼ਰੀਦ ਦੇ ਇਕ ਸੌ ਇਕ ਨਾਮ ਦਿਤੇ ਹੋਏ ਹਨ। ਇਥੇ ਅਸੀਂ ਕੁਝ ਕੁ ਨਾਮ ਦਿੰਦੇ ਹਾਂ :–

| | | |
|---|---|---|
| ਖਾਜਾ ਫ਼ਰੀਦ | ਬਾਬਾ ਫ਼ਰੀਦ | ਮਖ਼ਦੂਮ ਫ਼ਰੀਦ |
| ਮੌਲਾਨਾ ਫ਼ਰੀਦ | ਹਾਜੀ ਫ਼ਰੀਦ | ਸ਼ਾਹ ਫ਼ਰੀਦ |
| ਦਰਵੇਸ਼ ਫ਼ਰੀਦ | ਫ਼ਕੀਰ ਫ਼ਰੀਦ | ਆਜਿਜ਼ ਫ਼ਰੀਦ |
| ਹਮੀਦ ਫ਼ਰੀਦ | ਹਾਮਿਦ ਫ਼ਰੀਦ | ਕਾਮਿਲ ਫ਼ਰੀਦ |
| ਆਬਿਦ ਫ਼ਰੀਦ | ਜ਼ਾਹਿਦ ਫ਼ਰੀਦ | ਆਲਿਮ ਫ਼ਰੀਦ |
| ਸ਼ਾਕਿਰ ਫ਼ਰੀਦ | ਸਾਬਿਰ ਫ਼ਰੀਦ | ਸਾਲਿਕ ਫ਼ਰੀਦ |
| ਖ਼ਾਲਿਸ ਫ਼ਰੀਦ | ਮੁਖਲਿਸ ਫ਼ਰੀਦ | ਆਸ਼ਿਕ ਫ਼ਰੀਦ |
| ਗੌਸ ਫ਼ਰੀਦ | ਵਲੀ ਫ਼ਰੀਦ | ਕੁਤਬ ਫ਼ਰੀਦ |
| ਸ਼ਕਰ ਗੰਜ ਫ਼ਰੀਦ | ਸ਼ਕਰਬਾਰ ਫ਼ਰੀਦ | ਸ਼ੇਖ ਫ਼ਰੀਦ |
| ਹਬੀਬ ਫ਼ਰੀਦ | ਅਜੀਜ਼ ਫ਼ਰੀਦ | ਸੂਫ਼ੀ ਫ਼ਰੀਦ |

ਇਹ ਨਾਮ ਹਜ਼ਰਤ ਸ਼ੇਖ ਫ਼ਰੀਦੁਦੀਨ ਸ਼ਕਰਗੰਜ ਦੇ ਨਾਮ ਲੇਵਾ ਤੇ ਸਾਰੇ ਸਿਦਕਵਾਨਾ, ਮੁਰੀਦਾ, ਸ਼ਰਧਾਲੂਆਂ ਲਈ ਇਛਾ-ਪੂਰਕ ਅਤੇ ਲੋਕ ਪਰਲੋਕ ਦੀਆਂ ਸਗਲੀਆਂ ਲੋੜਾਂ ਪੂਰੀਆਂ ਕਰਨ ਵਾਲੇ ਹਨ।

# ਫ਼ਰੀਦ-ਧਾਰਾ — ਇਕ ਵਿਵੇਚਨ

- ਡਾ. ਕੁਲਬੀਰ ਸਿੰਘ ਕਾਂਗ

ਇਸ ਵਾਰ ਦਿੱਲੀ ਦੀ ਸਰਬ ਹਿੰਦ ਲੇਖਕ ਕਾਨਫ਼੍ਰੰਸ ਵਿਚ ਪ੍ਰੋ. ਸੇਖੋਂ ਨੇ ਬਾਬਾ ਫ਼ਰੀਦ ਨੂੰ 'ਪ੍ਰਤਿਗਾਮੀ' ਆਖਿਆ ਸੀ। ਉਸਦੇ ਇਸ ਕਥਨ ਤੇ ਮੈਂ ਕਿੰਤੂ ਕੀਤਾ ਸੀ, ਉਸ ਬਾਰੇ ਪੁਨਰ ਚਰਚਾ ਦੀ ਹਾਲੇ ਵੀ ਲੋੜ ਹੈ। ਅੱਜ ਦਾ ਮਾਰਕਸਵਾਦੀ ਆਲੋਚਕ ਜਦੋਂ 12ਵੀਂ ਸਦੀ ਦੇ ਕਵੀ ਨੂੰ ਪ੍ਰਤਿਗਾਮੀ ਆਖਦਾ ਹੈ ਤਾਂ ਉਹ ਇਹ ਭੁੱਲ ਜਾਂਦਾ ਹੈ ਉਦੋਂ ਅੱਜ ਵਰਗੀ ਭੌਤਕਵਾਦੀ ਸੂਝ ਨਹੀਂ ਸੀ ਪਣਪੀ। ਹਰ ਯੁਗ ਵਿਚ ਕੁਝ ਚਿੰਤਕ ਜਨਮ ਲੈਂਦੇ ਹਨ ਜੋ ਪ੍ਰਸਥਿਤੀਆਂ ਤੋਂ ਅਸੰਤੁਸ਼ਟ ਹੁੰਦੇ ਹਨ ਤੇ ਇਨ੍ਹਾਂ ਨਾਲ ਸਮਝੌਤਾ ਨਹੀਂ ਕਰਦੇ, ਉਹ ਆਪਣੀ ਸਮੱਰਥਾ ਅਨੁਸਾਰ ਆਪਣੇ ਸਮੇਂ ਦੇ ਅੰਨ੍ਹੇਰਿਆਂ ਨੂੰ ਦੂਰ ਕਰਨਾ ਚਾਹੁੰਦੇ ਹਨ, ਉਨ੍ਹਾਂ ਪਾਸ ਬੇਸ਼ਕ ਕੋਈ ਵਿਗਿਆਨਕ ਧਾਰਾ ਨਹੀਂ ਹੁੰਦੀ ਪਰ ਇਕ ਪ੍ਰਜ੍ਵਤ ਜਜ਼ਬਾ ਜ਼ਰੂਰ ਹੁੰਦਾ ਹੈ, ਜਿਸ ਨਾਲ ਉਹ ਆਪਣੇ ਵਰਗੇ ਹਜ਼ਾਰਾਂ ਤੇ ਲੱਖਾਂ ਲੋਕਾਂ ਨੂੰ ਨਾਲ ਰਲਾ ਲੈਂਦੇ ਹਨ। ਸੁਧਾਰ, ਪ੍ਰਗਤੀ ਜਾਂ ਕ੍ਰਾਂਤੀ ਦਾ ਇਹ ਜਜ਼ਬਾ ਜ਼ਰੂਰ ਜਨਮ ਲੈਂਦਾ ਹੈ, ਨਵੀਂ ਪੀੜ੍ਹੀ ਜੋ ਉਸ ਨੂੰ ਪ੍ਰਤਿਗਾਮੀ ਜਾਂ ਪਿਛਾਹ-ਖਿਚੂ ਆਖ ਕੇ ਤ੍ਰਿਸਕਾਰ ਕਰੇ ਤਾਂ ਉਹ ਆਪਣੇ ਇਤਿਹਾਸ ਦਾ ਨਿਰਾਦਰ ਕਰ ਰਹੇ ਹੁੰਦੇ ਹਨ।

ਬਾਬਾ ਫ਼ਰੀਦ ਦੇ ਸਮੇਂ (12 ਵੀਂ ਸਦੀ 13ਵੀਂ ਸਦੀ ਦਾ ਅੱਧ) ਮਨੁੱਖੀ ਸੋਚ ਇਕ ਪੜਾਅ ਤੇ ਪਹੁੰਚੀ ਸੀ, ਜਦੋਂ ਅਦ੍ਵੈਤਵਾਦ ਹੀ ਇਕ ਮੁਕਤੀ ਦਾ ਇਕ ਵਿਚਾਰ ਸੀ ਸਾਮੰਤਵਾਦੀ ਪ੍ਰਣਾਲੀ ਆਪਣੇ ਪੂਰੇ ਜੋਬਨ ਉਤੇ ਸੀ, ਧਰਮ ਦੇ ਕਰਮ ਕਾਂਡਾਂ ਨੇ ਲੋਕਾਂ ਨੂੰ ਭਟਕਾ ਰਖਿਆ ਸੀ — ਭਾਰਤ ਦੇ ਹਿੰਦੂਆਂ ਵਿਚ ਹਾਰ ਦਾ ਜਜ਼ਬਾ ਇੰਨਾ ਡੂੰਘਾ ਧਸ ਚੁਕਾ ਸੀ ਕਿ ਭਾਂਜਵਾਦ (Escapism) ਨੂੰ ਉਨ੍ਹਾਂ ਨੇ ਆਪਣਾ ਧਾਰਮਿਕ ਸਾਧਨ ਬਣਾ ਲਿਆ ਸੀ। ਸਾਰਾ ਜੋਗੀ ਪੰਥ ਭਾਂਜਵਾਦ ਦੀ ਘ੍ਰਿਣਿਤ ਮਿਸਾਲ ਹੈ। ਜੋ ਲੋਕ ਜ਼ਿੰਦਗੀ ਤੋਂ ਭਜਦੇ ਸਨ ਤੀਵੀਂ (ਜੋ ਮਾਂ, ਭੈਣ, ਪਤੀ, ਪ੍ਰੇਮਿਕਾ ਤੇ ਸਭ ਕੁਝ ਹੈ) ਨੂੰ ਵਿਸ਼ ਦੀ ਗੰਦਗੀ ਆਖਦੇ ਸਨ, ਫਰਜ਼ਾਂ ਤੋਂ ਭਜ ਕੇ ਜੰਗਲਾਂ ਤੇ ਪਹਾੜਾਂ ਦੀਆਂ ਨੁਕਰਾਂ ਵਿਚ ਲੁਕਣਾ, ਇਹ ਸਭ ਕੁਝ ਕੌਮੀ ਹਾਰ ਦਾ ਸੂਚਕ ਹੈ। ਤੰਤਰਵਾਦੀ ਇਕ ਬਹੁਤ ਵੱਡਾ ਧੋਖਾ ਸਨ। ਇਸਦਾ ਵਾਧਾ ਇਹ ਕਿ ਸਵਰਨਜਾਤੀਥਤਾ ਅਤੇ ਪੰਡਤਵਾਦ ਹਿੰਦੂ ਕੌਮ ਨੂੰ ਜੋਕ ਵਾਂਗ ਚਮੜੇ ਹੋਏ ਸਨ। ਕੌਮ ਦੀ ਕੌਮ ਜਜ਼ੀਆ ਟੈਕਸ ਦੇਂਦੀ ਸੀ — ਇਸ ਪਤਨ ਸਮੇਂ ਜੇ ਕੋਈ ਫ਼ਰੀਦ ਜਨਮਦਾ ਹੈ ਤਾਂ ਉਹ ਪ੍ਰਤਿਗਾਮੀ ਨਹੀਂ ਹੋ ਸਕਦਾ।

ਇਸ ਦੇ ਨਾਲ ਹੀ ਮਾਰਕਸਵਾਦੀ ਚਿੰਤਕਾਂ ਨੂੰ ਇਹ ਵੀ ਯਾਦ ਰਖਣਾ ਚਾਹੀਦਾ ਹੈ ਕਿ ਦ੍ਵੰਦਵਾਦੀ ਭੌਤਿਕਵਾਦ ਅਤੇ ਇਤਿਹਾਸਵਾਦੀ ਭੌਤਿਕਵਾਦ ਅਨੁਸਾਰ, ਮਾਰਕਸ ਤੋਂ ਪਹਿਲਾਂ ਪੈਦਾ ਹੋਏ, ਸਮੇਂ ਦਾ ਭਲਾ ਚਾਹੁਣ ਵਾਲੇ ਚਿੰਤਕ ਸਾਡੀ ਪ੍ਰਗਤੀ ਦੀ ਧਾਰਾ ਦਾ ਹੀ ਇਕ ਅੰਗ ਹਨ। ਮਾਚਸ ਦੀ ਕਾਢ ਕੱਢਣ ਵਾਲੇ ਨੂੰ ਅੱਜ ਦਾ ਮਨੁੱਖ ਜੇ ਇਹ ਪੁਛੇ ਕਿ ਉਦੋਂ ਬਿਜਲੀ ਕਿਉਂ ਨਾ ਵਰਤੀ, ਤਾਂ ਇਹ ਨਾਵਾਜਬ ਹੋਵੇਗਾ। ਸਮਾਜਵਾਦੀ ਆਰਥਿਕ ਚੇਤਨਤਾ ਅੱਜ ਦੀ ਪਣਪੀ ਸੂਝ ਹੈ, ਪਰ ਜੇ ਕੋਈ ਪੁਰਾਣਾ ਕਵੀ ਆਪਣੇ ਸਮੇਂ ਆਰਥਕ ਲੋਟੂਆਂ ਤੇ ਸਿੱਧਾ ਪ੍ਰਹਾਰ ਨਹੀਂ ਕਰਦਾ ਪਰ ਆਪਣੀ ਬਿੰਬਾਵਲੀ ਵਿਚ ਉਨ੍ਹਾਂ ਜਾਗ੍ਰਿਤ ਚਿੰਨ੍ਹਾਂ ਦਾ ਸੰਕੇਤ ਕਰਦਾ ਹੈ ਤਾਂ ਵੀ ਉਹ ਸਾਡੇ ਸਤਿਕਾਰ ਦਾ ਪਾਤਰ ਹੈ, ਜਿਵੇਂ :—

"ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
ਅਗੈ ਗਏ ਸਿੰਞਾਪਸਨ ਚੋਟਾਂ ਖਾਸੀ ਕਉਣੁ" ॥੪੪॥

ਉਪਰੋਕਤ ਸ਼ਲੋਕ ਦੇ ਅਰਥ ਬੇਸ਼ਕ ਰਹੱਸਵਾਦੀ ਹਨ ਪਰ ਇਸ ਦਾ ਪਿੱਛਾ ਯਥਾਰਥਵਾਦੀ ਹੈ। ਇਸ ਵਿਚੋਂ ਸਮਕਾਲੀ ਸਮਾਜ ਦੀ ਭੁੱਖ ਦਾ ਚਿਤਰ ਉਘੜਦਾ ਹੈ। ਜਿਸ ਸਮਾਜ ਉਤੇ ਆਏ ਦਿਨ ਹਮਲੇ ਹੋਣ ਤੇ ਪਠਾਨ ਸੁਲਤਾਨਾਂ ਦੀ ਬੇਰਹਿਮੀ ਉਨ੍ਹਾਂ ਦੇ ਜੀਵਨ ਦਾ ਅਟੁੱਟ ਅੰਗ ਬਣ ਜਾਵੇ, ਉਥੋਂ ਸਦੀਵੀ ਭੁੱਖ ਅਤੇ ਪੈਸੇ ਦੀ, ਵਿਰਸੇ ਵਿਚੋਂ ਚਲੀ ਆ ਰਹੀ ਕਾਣੀ ਵੰਡ ਦਾ ਅਹਿਸਾਸ ਕਿਸੇ ਮਰਮ-ਸਪਰਸ਼ੀ ਕਵੀ ਨੂੰ ਹੀ ਹੋ ਸਕਦਾ ਹੈ। ਜਦੋਂ ਉਹ ਕਹਿੰਦਾ ਹੈ :--

"ਜਿਨ੍ਹਾ ਖਾਧੀਆਂ ਚੋਪੜੀਆਂ
ਘਣੇ ਸਹਿਣਗੇ ਦੁੱਖ।"

ਤਾਂ ਇਸ ਵਿਚ 'ਚੋਪੜੀਆਂ' ਸ਼ਬਦ ਐਸ਼ਪਰਸਤੀ ਦੇ ਅਰਥਾਂ ਵਿਚ ਵਰਤਿਆ ਗਿਆ ਹੈ ਜੋ ਦੂਜਿਆਂ ਦੀ ਕਿਰਤ ਨੂੰ ਲੁੱਟ ਕੇ ਹੀ ਪ੍ਰਾਪਤ ਹੋ ਸਕਦੀ ਹੈ। ਫ਼ਰੀਦ ਅਜੇਹੇ ਸ਼ੋਸ਼ਨਕਾਰੀਆਂ ਨੂੰ ਰੱਬੀ ਭੈ ਦੇਂਦਾ ਹੈ, ਅੱਜ ਦਾ ਚਿੰਤਕ ਮਨੁੱਖ-ਪਿਆਰ ਤੇ ਮਨੁੱਖ-ਬਰਾਬਰੀ ਦਾ ਮੰਤਕ ਪੇਸ਼ ਕਰਦਾ ਹੈ। ਅੱਜ ਦਾ ਚਿੰਤਕ ਮਾਨਸਿਕ ਤੌਰ ਤੇ ਐਸ਼ਪਰਸਤ ਹੋ ਸਕਦਾ ਹੈ, ਪਰ ਫ਼ਰੀਦ ਦਾ ਕੁੱਲ ਜੀਵਨ ਤੇ ਉਸ ਦੀ ਚਲਾਈ ਹੋਈ ਸੰਸਥਾ ਸਾਦਗੀ ਤੇ ਸੁੱਚਤਾ ਦਾ ਅਨੂਪਮ ਨਮੂਨਾ ਸੀ। ਬਾਬਾ ਫ਼ਰੀਦ ਤੋਂ ਹੀ ਗੁਰੂ ਸੰਪਰਦਾ ਨੇ ਲੰਗਰ ਚਲਾਉਣ ਦਾ ਸੰਕਲਪ ਲਿਆ, ਪਹੁਲ ਛਕਾਉਣ ਦੀ ਰੀਤ ਨੂੰ, ਗੁਰੂ ਗੋਬਿੰਦ ਸਿੰਘ ਜੀ ਨੇ ਨਵਾਂ ਰੂਪ ਦੇ ਕੇ ਅੰਮ੍ਰਿਤ ਛਕਾਉਣ ਦੀ ਰੀਤ ਤੋਰੀ। ਸੇਵਾ, ਨਿਤਨੇਮ, ਸਤਿਸੰਗ ਇਹ ਸਭ ਬਾਬਾ ਫ਼ਰੀਦ ਦੇ ਡੇਰੇ ਪਾਕਪਟਣ ਤੋਂ ਸ਼ੁਰੂ ਹੁੰਦਾ ਹੈ। ਇਨ੍ਹਾਂ ਮਨੁੱਖੀ ਤੱਤਾਂ ਨੂੰ ਸਿੱਖ ਮਰਯਾਦਾ ਦਾ ਅਨਿਖੜ ਅੰਗ ਬਣਾਇਆ ਗਿਆ। ਪ੍ਰੋ. ਸੇਖੋਂ ਸਿੱਖ ਧਰਮ ਦੇ ਉਥਾਨ ਨੂੰ ਉਸ ਸਮੇਂ ਦੇ ਕਿਸਾਨਾਂ ਦੀ ਜਾਗ੍ਰਿਤੀ ਆਖਦਾ ਹੈ ਪਰ ਬਾਬਾ ਫ਼ਰੀਦ ਨੂੰ ਪ੍ਰਤਿਗਾਮੀ ਆਖਦਾ ਹੈ ਇਹ ਦੋਵੇਂ ਸ੍ਵੈ-ਵਿਰੋਧੀ ਗੱਲਾਂ ਹਨ।

ਉਸ ਸਮੇਂ ਦੀ ਭਾਂਤੋਂ ਭਾਂਤੀ ਦੇਵ-ਪੂਜਾ ਦੇ ਸਨਮੁਖ ਕੇਵਲ ਇਕ ਇਕਾਈ (absolute unity) ਜਾਂ ਦ੍ਵੈਤਵਾਦ ਦੇ ਸੰਕਲਪ ਨੂੰ ਦ੍ਰਿੜਾਉਣਾ ਆਪਣੇ ਆਪ ਇਕ ਨਰੋਆ ਵਿਚਾਰ ਸੀ।[1] 'ਇਕ ਅੱਲਾ' -- "ਇਕ ਹੀ ਪ੍ਰਭੂ" ਸਾਡਾ ਸਿਰਜਨਹਾਰ ਹੈ ਮਨੁੱਖ ਮਨੁੱਖ ਵਿਚ ਕੋਈ ਭੇਦ ਨਹੀਂ, ਸਭ ਵਿਚ ਉਸਦਾ ਨੂਰ ਹੈ, ਆਦਮੀ ਨੂੰ ਦੁੱਖ ਪਹੁੰਚਾਉਣਾ ਅੱਲਾ ਨੂੰ ਦੁੱਖ ਦੇਣਾ ਹੈ, ਉਸ ਦੀ ਖਲਕ ਨੂੰ ਪਿਆਰ ਕਰਨਾ ਅਸਲ ਬੰਦਗੀ ਹੈ :-

1. "ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
   ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ" ॥੧੩੦॥
2. ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥
   ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੪॥

ਜਦੋਂ ਕੋਈ ਲੇਖਕ ਸਮਕਾਲੀ ਸਮਾਜ ਦੀਆਂ ਪ੍ਰਸਥਿਤੀਆਂ ਨੂੰ ਸਮਝ ਕੇ, ਯਥਾ ਸ਼ਕਤੀ ਉਨ੍ਹਾਂ ਨੂੰ ਸੁਲਝਾਉਣ ਦਾ ਯਤਨ ਕਰਦਾ ਹੈ ਤਾਂ ਉਹ ਆਦਰਸ਼ਵਾਦੀ ਹੁੰਦਾ ਹੋਇਆ ਵੀ ਪ੍ਰਗਤੀਵਾਦੀ ਹੁੰਦਾ ਹੈ। ਦ੍ਵੰਦਵਾਦੀ ਭੌਤਿਕਵਾਦ ਆਦਰਸ਼ਵਾਦ ਦੇ ਖਿਲਾਫ ਇਕ ਲੰਬੀ ਲੜਾਈ ਲੜੀ ਹੈ, ਪਰ ਜਿਹੜਾ ਆਦਰਸ਼ਵਾਦ ਕਰਮਸ਼ੀਲ ਹੈ, ਉਸ ਨੂੰ ਅਸੀਂ ਅੱਖ-ਪ੍ਰੋਖਾ ਨਹੀਂ ਕਰ ਸਕਦੇ। ਬਾਬਾ ਫ਼ਰੀਦ ਦੇ ਗੁਰਮਤ ਦਾ ਆਦਰਸ਼ਵਾਦ,

---

1. ਸ਼੍ਰੀ ਪਰਸ ਰਾਮ ਚਤੁਰਬੇਦੀ : ਇਬਨ ਅਰਬੀ ਹਲਾਜ਼ ਅਤੇ ਜਾਮੀ ਆਦਿ ਪ੍ਰਭੁਤਾਸ਼ਾਲੀ ਸੂਫੀਆਂ ਦਾ ਕਥਨ ਹੈ ਕਿ ਈਸ਼ਵਰ ਕੇਵਲ ਸ਼ੁਧ ਸਰੂਪ ਜਾਂ ਸੱਤਾ ਮਾਤਰ ਨਿਰਗੁਣ ਅਤੇ ਨਿਰਵਿਸ਼ੇਸ਼ ਹੈ। ਇਹ ਉਸਦਾ ਅਪ੍ਰਗਟ ਰੂਪ ਹੈ ਜੋ ਅਪੂਰਨ ਅਤੇ ਅਵਰਣਨੀਯ ਹੈ ਅਤੇ ਜਿਸ ਨੂੰ ਨਿਰਪੱਖ (absolute) ਵੀ ਕਹਿ ਸਕਦੇ ਹਾਂ।
(ਸੂਫੀ ਕਾਵ੍ਯ ਸੰਗ੍ਰਹ - ਪੰਨਾ ੩੯)

ਭਾਰਤੀ ਸਥਿਤੀਆਂ ਅਨੁਸਾਰ ਬਹੁਤ ਕਰਮਸ਼ੀਲ ਸੀ। ਬੇਸ਼ਕ ਇਸ ਧਾਰਾ ਦਾ ਰਹੱਸਵਾਦੀ ਸੰਕਲਪ ਆਧੁਨਿਕ ਚਿੰਤਕਾਂ ਨੂੰ ਅਜੋਕੇ ਸਮੇਂ ਅਨੁਕੂਲ ਨਹੀਂ ਜਾਪਦਾ ਪਰ ਫ਼ਰੀਦ ਦੀ ਸਮਾਜਕ ਚੇਤਨਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਯੋਰਪੀ ਆਦਰਸ਼ਵਾਦੀਆਂ ਅਤੇ ਫ਼ਰੀਦ ਵਰਗੇ ਭਾਰਤੀ ਆਦਰਸ਼ਵਾਦੀਆਂ ਵਿਚ ਢੇਰ ਅੰਤਰ ਹੈ। ਮਾਰਕਸ ਨੇ ਯੋਰਪ ਦੇ ਯੂਰੋਪੀਅਨ ਆਦਰਸ਼ਵਾਦ ਦੇ ਪਾਜ ਉਘੇੜੇ ਹਨ ਪਰ ਇਹ ਧਾਰਾ ਫ਼ਰੀਦ ਅਤੇ ਇਨ੍ਹਾਂ ਵਰਗੇ ਸੁਚੇਤ ਭਗਤ ਕਵੀਆਂ (ਕਬੀਰ ਤੇ ਗੁਰੂ ਨਾਨਕ) ਦੀ ਵਿਚਾਰਧਾਰਾ ਤੇ ਜ਼ਰਾ ਵੀ ਜ਼ਰਬ ਨਹੀਂ ਲਾਉਂਦੀ। ਬਾਬਾ ਫ਼ਰੀਦ ਨੇ ਸਮੇਂ ਦੇ ਜ਼ਖਮਾਂ ਤੇ ਮਰਹਮ ਲਗਾਈ ਹੈ।

ਫ਼ਰੀਦ ਦੀ ਇਸਲਾਮੀ ਕੱਟੜਤਾ ਕਿਤੇ ਕਿਤੇ ਜ਼ਰੂਰ ਖਟਕਦੀ ਹੈ, ਇਸ ਬਾਰੇ ਚਰਚਾ ਕਰਨਾ ਬਹੁਤ ਜ਼ਰੂਰੀ ਹੈ। ਡਾ. ਲਾਜਵੰਤੀ ਨੇ ਵੀ ਲਿਖਿਆ ਹੈ :-

'It clearly indicates that he belonged to the orthodox school."[1]

ਉਹ ਹੇਠ ਲਿਖੇ ਸ਼ਲੋਕਾਂ ਤੋਂ ਰੂੜੀਵਾਦੀ ਪ੍ਰਤੀਤ ਹੁੰਦੀ ਹੈ :--

1. ਉਠ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰ ਸਾਂਈਂ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥

2. ਫਰੀਦਾ ਬੇਨਿਵਾਜਾ ਕੁੱਤਿਆ ਇਹ ਨ ਭਲੀ ਰੀਤ ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥

ਬਾਬਾ ਫ਼ਰੀਦ ਬੁਨਿਆਦੀ ਤੌਰ ਤੇ ਮੁਸਲਮਾਨ ਸੀ ਅਤੇ ਇਸਲਾਮੀ ਮਤ ਦੇ ਪ੍ਰਚਾਰ ਹਿਤ ਉਸ ਨੇ ਆਪਣੇ ਧਰਮ ਦੀ ਸਾਦਗੀ ਅਤੇ ਅੰਤਰ-ਰਾਸ਼ਟਰੀ ਅਪੀਲ ਨੂੰ ਭਾਰਤੀ ਲੋਕਾਂ ਸਾਹਵੇਂ ਪੇਸ਼ ਕੀਤਾ। ਨਿਮਨ ਜਾਤੀ ਦੇ ਅਨਗਿਣਤ ਲੋਕ ਮੁਸਲਮਾਨ ਬਣ ਗਏ, ਇਥੋਂ ਤਕ ਕਿ ਵੱਡੇ ਵੱਡੇ ਰਾਜਪੂਤ ਰਾਣੇ ਵੀ ਬਾਬਾ ਫ਼ਰੀਦ ਹੱਥੋਂ ਮੁਸਲਮਾਨ ਬਣੇ। 'ਤਾਰੀਖਿ ਝੰਗ ਸਿਆਲ' ਦੇ ਕਰਤਾ ਮੌਲਵੀ ਚੇਲਾ ਨੂਰ ਮੁਹੰਮਦ ਦੇ ਕਥਨ ਅਨੁਸਾਰ ਹੀਰ ਦਾ ਵਡਕਾ ਰਾਇ ਸਿਆਲ ਵੀ ਬਾਬਾ ਫ਼ਰੀਦ ਹੱਥੋਂ ਮੁਸਲਮਾਨ ਬਣਿਆ, ਉਹ ਜੌਨਪੁਰ ਦਾ ਰਾਜਪੂਤ ਸਰਦਾਰ ਸੀ। ਬਾਬਾ ਫ਼ਰੀਦ ਵਰਗੇ ਸੂਫੀ ਮੁਸਲਮਾਨਾਂ ਦੀ ਇਸ ਕਰਾਮਾਤ ਨੂੰ ਵੇਖ ਕੇ ਹੀ ਜਾਦੂ ਨਾਥ ਸਰਕਾਰ ਵਰਗੇ ਇਤਿਹਾਸਕਾਰਾਂ ਨੇ ਆਖਿਆ ਸੀ ਕਿ ਭਾਰਤ ਵਿਚ ਇਸਲਾਮ "ਤਲਵਾਰ ਨਾਲ ਘੱਟ ਅਤੇ ਸੂਫੀ ਤੇ ਤਾਜਰਾਂ ਰਾਹੀਂ ਵਧੇਰੇ ਪ੍ਰਚਲਿਤ ਹੋਇਆ।"

ਉਸ ਦੇ ਇਸਲਾਮੀ ਰੂੜ੍ਹੀਵਾਦ ਕਾਰਨ ਅਸੀਂ ਉਸ ਨੂੰ ਸ਼ਾਹ ਹੁਸੈਨ ਅਤੇ ਬੁਲ੍ਹੇ ਸ਼ਾਹ ਵਰਗਾ ਬੇਬਾਕ ਸੂਫੀ ਨਹੀਂ ਆਖ ਸਕਦੇ ਹਾਂ। ਸੂਫੀ ਮਤ ਦੀ ਪਹਿਲੀ ਸਟੇਜ ਸ਼ਰੀਅਤ ਹੈ। ਬਾਬਾ ਫ਼ਰੀਦ ਮਾਨਸਿਕ ਤੌਰ ਤੇ ਭਾਵੇਂ ਫਨਾ ਦੀ ਅਵਸਥਾ ਤੇ ਪੁਜ ਚੁਕਾ ਸੀ ਪਰ ਅਸਲ ਵਿਚ ਉਹ ਪਹਿਲੀ ਅਵਸਥਾ ਦਾ ਸੂਫੀ ਸੀ। ਇਹ ਸੂਫੀ ਲੋਕਾਂ ਦਾ ਪਹਿਲਾ ਦੌਰ ਸੀ ਜਿਸ ਵਿਚ 'ਸ਼ਰੀਅਤ' ਹੀ ਇਨ੍ਹਾਂ ਦਾ ਮੂਲ-ਆਧਾਰ ਸੀ, ਉਸ ਦੀ ਕੱਟੜ-ਪਾਲਨਾ ਇਨ੍ਹਾਂ ਦਾ ਪਰਮ-ਧਰਮ ਸੀ, ਪਰ ਬਾਅਦ ਵਿਚ ਈਰਾਨ ਵਿਚ ਜਾ ਕੇ ਇਸ ਦਾ ਸਰੂਪ ਬਦਲ ਗਿਆ। ਨਵੇਂ ਸੂਫੀ ਫਕੀਰਾਂ ਨੇ ਧਾਰਮਿਕ ਕੱਟੜਤਾ (ਸ਼ਰੀਅਤ) ਤੋਂ ਬਗਾਵਤ ਕਰ ਦਿਤੀ। ਪ੍ਰਮਾਤਮਾ ਨਾਲ ਇਕਸੁਰਤਾ ਇਕਮਿਕਤਾ ਤੇ ਅੰਦਰ ਬਾਹਰ ਏਕੋ ਪ੍ਰਭੂ ਦਾ ਫਲਸਫਾ ਪ੍ਰਧਾਨ ਹੋ ਗਿਆ। ਅਜਿਹੀ ਸੂਰਤ ਵਿਚ ਬਾਹਰਲੇ ਓਢਣਾਂ ਦੀ ਲੋੜ ਵਾਧੂ ਜਾਪਦੀ ਸੀ। ਇਸੇ ਸਮੇਂ ਹੀ ਸੂਫੀ ਮਤੀਆਂ ਤੇ ਇਸਾਈ ਬੋਧ, ਵੇਦਾਂਤ ਆਦਿਕ ਬਾਹਰਲੇ ਮੱਤਾਂ ਦਾ ਪ੍ਰਭਾਵ ਪੈ ਚੁਕਾ ਸੀ। ਇਸ ਲਈ ਨਾਮ ਰਜ਼ਾ, ਆਪਾ-ਭੇਟ ਮਸਤੀ ਤੇ ਰਹੱਸਵਾਦ ਸੂਫੀਆਂ ਦੇ ਮੁੱਖ ਸਾਧਨ ਹੋ ਗਏ।

---

1. Punjabi Sufi Poets p.5
(ਇਥੇ ਇਹ ਦਸ ਦੇਣਾ ਬਹੁਤ ਜ਼ਰੂਰੀ ਹੈ ਕਿ ਡਾ. ਲਾਜਵੰਤੀ ਨੇ ਬਾਬਾ ਫ਼ਰੀਦ ਨੂੰ ਫਰੀਦ ਸਾਨੀ (ਪੰਦਰਵੀਂ ਸਦੀ) ਦੀ ਰਚਨਾ ਦਸ ਕੇ ਬਹੁਤ ਗ਼ਲਤ ਫ਼ਹਿਮੀਆਂ ਪੈਦਾ ਕੀਤੀਆਂ ਹਨ।)

ਇਹ 'ਤਰੀਕਤ' ਵੀ ਕੋਈ ਅੰਤਿਮ ਮੰਜ਼ਿਲ ਨਹੀਂ ਸੀ ਹੁੰਦੀ, ਅੰਤਿਮ ਮੰਜ਼ਿਲ ਮਾਰਫਤ ਹਕੀਕਤ ਵਾਲੀ ਹੈ ਜਿਸ ਵਿਚ ਆਪਣੀ 'ਅਹੰ' ਦੀ ਕੋਈ ਸੁਰਤੀ ਨਹੀਂ । ਉਸੇ ਦੀ ਮਸਤੀ ਨਚਣਾ ਗਾਉਣਾ ਤੇ ਮਖਮੂਰ ਰਹਿਣਾ ਇਸ਼ਟ ਬਣ ਜਾਂਦਾ ਹੈ । ਇਸ ਅਵਸਥਾ ਵਿਚ ਸਭ ਕੁਝ ਉਸ ਦਾ ਹੈ । ਆਪਾ ਉਸ ਵਿਚ ਸਮਾ ਜਾਂਦਾ ਹੈ । ਪ੍ਰਮਾਤਮਾ ਆਪਣੀ ਬੁੱਕਲ ਵਿਚ ਨਜ਼ਰ ਆਉਂਦਾ ਹੈ । ਫਿਰ ਨਮਾਜ਼ਾਂ ਰੋਜ਼ੇ ਪ੍ਰਾਣਾਯਾਮ ਜਾਂ ਕੋਈ ਹੋਰ ਤਰੀਕਾ (ਤਰੀਕਤ) ਫਜ਼ੂਲ ਜਾਪਦਾ ਹੈ ।

ਬਾਬਾ ਫ਼ਰੀਦ ਪਹਿਲੀ ਭਾਂਤ ਦਾ ਸੂਫ਼ੀ ਹੈ, ਸ਼ਰਾ ਉਸਦਾ ਮੂਲ ਆਧਾਰ ਹੈ, ਨਮਾਜ਼ ਪੜ੍ਹਨ ਨੂੰ ਉਹ ਪ੍ਰਮੁੱਖ ਫ਼ਰਜ਼ ਸਮਝਦਾ ਹੈ, ਪੰਜੇ ਵਕਤ ਮਸੀਤ ਜਾਣਾ ਜ਼ਰੂਰੀ ਹੈ ਫ਼ਰੀਦ ਦੀ ਜ਼ਿੰਦਗੀ ਇਕ ਸਾਧਨਾ ਹੈ ਉਸਦੀ ਕਵਿਤਾ ਵੀ ਇਸੇ ਦੀ ਪ੍ਰੇਰਣਾ ਦਿੰਦੀ ਹੈ ।

ਇਸ ਵਿਚਾਰ ਦਾ ਸਮਰਥਨ ਡਾ. ਮੋਹਨ ਸਿੰਘ ਕਰਦੇ ਹਨ :–

"ਮੇਰੀ ਸੰਮਤੀ ਇਹ ਹੈ ਕਿ ਫ਼ਰੀਦ ਜੀ ਦਰਵੇਸ਼ ਤਾਂ ਸਨ ਪਰ ਪੂਰਿਆਂ ਅਰਥਾਂ ਵਿਚ ਸੂਫ਼ੀ ਨਹੀਂ ਸਨ । ਜੇ ਸੂਫ਼ੀ ਉਨ੍ਹਾਂ ਨੂੰ ਕਹੀਏ ਵੀ ਤਾਂ ਪਹਿਲੇ ਇਤਿਹਾਸਕ ਪੜਾ ਦੇ ਸੂਫ਼ੀ ਸਨ, ਜਿਸ ਪੜਾ ਤੇ ਪੁਜਣ ਲਈ ਤਪ, ਨਫਸਕੁਸ਼ੀ ਅਤੇ ਸ਼ਰੀਅਤ ਦੀ ਪਾਬੰਦੀ ਦੀ ਵਧੇਰੇ ਲੋੜ ਮੰਨੀ ਜਾਂਦੀ ਸੀ । ਇਨ੍ਹਾਂ ਦੇ ਕਲਾਮ ਨੂੰ ਸ਼ਾਹ ਹੁਸੈਨ, ਬਾਜੀਦ ਆਦਿ ਦੇ ਕਲਾਮ ਨਾਲ ਮਿਲਾਇਆਂ ਪਤਾ ਚਲਦਾ ਹੈ ਕਿ ਇਨ੍ਹਾਂ ਨੇ ਹਿੰਦੁਆਨੀ ਪ੍ਰੇਮ ਭਗਤੀ ਯੋਗ, ਵੇਦਾਂਤ ਆਦਿ ਦਾ ਵਰਨਣ ਨਾ ਕਰਨਾ ਹੀ ਉਚਿਤ ਸਮਝਿਆ । ਮਸਤੀ ਇਨ੍ਹਾਂ ਤੋਂ ਅਜੇ ਦੂਰ ਸੀ ਸ਼ਰੀਅਤ ਨਾਲ ਅਜੇ ਝੇੜਾਂ ਕਰਨ ਦੀ ਇਨ੍ਹਾਂ ਦੀ ਸ਼ਕਤੀ ਨਹੀਂ, ਰੱਬ ਕੋਲੋਂ ਡਰ ਅਜੇ ਜ਼ਿਆਦਾ ਹੈ ਦੁਨੀਆਂ ਨੂੰ ਅਜੇ ਲੀਲ੍ਹਾ ਤੇ ਹੱਸਣ ਖੇਡਣ ਦੀ ਬਾਜ਼ੀਗਾਹ ਇਹ ਨਹੀਂ ਸਮਝਦੇ ........।"

(ਮੁਖਬੰਦ "ਫ਼ਰੀਦ ਦਰਸ਼ਨ")

(ਪ੍ਰੋ. ਦੀਵਾਨ ਸਿੰਘ ਰਚਿਤ) ਵਿਚ - ਪੰਨਾ 2-3

ਪੰਜਾਬ ਨੂੰ ਬਾਬਾ ਫ਼ਰੀਦ ਧਾਰਾ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਉਹ ਪਹਿਲਾ ਮਹਾਂਪੁਰਸ਼ ਸੀ ਜਿਸ ਨੇ ਪੰਜਾਬੀ ਨੈਤਿਕਤਾ (Ethics) ਦੀ ਨੀਂਹ ਰੱਖੀ । ਐਥਿਕਸ (Ethics) ਸਦਾਚਾਰ, ਚੱਜ ਆਚਾਰ ਜਾਂ ਨੈਤਿਕਤਾ ਦਾ ਭਾਵ ਮਨੁੱਖੀ ਚਲਣ, ਚੰਗੇ ਆਚਰਣ ਜਾਂ ਨੇਕ ਆਦਤ ਵਿਚ ਲਿਆ ਜਾਂਦਾ ਹੈ । ਐਥਿਕਸ, ਯੂਨਾਨੀ (Ethikos, ethics) ਧਾਤੂ ਤੋਂ ਹੈ । ਜਿਸ ਦੇ ਅਰਥ ਰਿਵਾਜ ਤੇ ਚਲਣ ਦੇ ਹਨ । ਮੈਕੈਨਜ਼ੀ (Manuals of Ethics) ਇਸ ਦੀ ਪਰਿਭਾਸ਼ਾ ਚਲਣ ਦੀ ਚੰਗਿਆਈ ਜਾਂ ਅਛਾਈ ਦਾ ਅਧਿਐਨ ਦਸਦਾ ਹੈ । ਇਹ ਚਲਣ ਜਾਂ ਆਚਾਰ ਦਾ ਅਜੇਹਾ ਆਮ ਸਿਧਾਂਤ ਹੈ ਜਿਹੜਾ ਮਨੁੱਖਾਂ ਦੇ ਕੰਮਾਂ ਕਾਜਾਂ ਨੂੰ ਸਹੀ ਜਾਂ ਗਲਤ ਅਥਵਾ ਚੰਗੇ ਜਾਂ ਮੰਦੇ ਹੋਣ ਦੇ ਪ੍ਰਸੰਗ ਵਿਚ ਵਿਚਾਰਦਾ ਹੈ । ਇਸ ਦਾ ਸੰਬੰਧ ਸਮਾਜ, ਰਿਵਾਜ ਤੇ ਸਮਾਜਕ ਰਹੁ-ਰੀਤੀਆਂ ਨਾਲ ਹੈ । ਇਸੇ ਨੂੰ ਸਦਾਚਾਰਕ ਦਰਸ਼ਨ (Moral Philosophy) ਦੇ ਅਰਥਾਂ ਵਿਚ ਵੀ ਲਿਆ ਜਾਂਦਾ ਹੈ । 'Morals' ਲਾਤੀਨੀ ਸ਼ਬਦ ਦਾ ਅੰਗ੍ਰੇਜ਼ੀ ਰੂਪ ਹੈ ਜਿਸ ਦੇ ਅਰਥ ਵੀ 'ਆਦਤ' ਤੇ 'ਰਿਵਾਜ' ਦੇ ਹਨ ਭਾਵ ਜਿਸ ਦਾ ਸੰਬੰਧ 'ਸਹੀ' ਤੇ 'ਚੰਗੇ' ਨਾਲ ਹੋਵੇ । (Right Conduct) ਤੋਂ ਵੀ ਮੁਰਾਦ 'ਕਿਸੇ ਨੇਮ ਜਾਂ ਸਿਧਾਂਤ' ਅਨੁਸਾਰ ਹੋਣ ਦੇ ਹਨ ਅਤੇ ਸਿਧਾਂਤਾਂ ਦਾ ਸੰਕੇਤ ਪ੍ਰਾਪਤ ਕੀਤੇ ਨਤੀਜਿਆਂ ਵਲ ਹੁੰਦਾ ਹੈ ਅਤੇ ਇਸਦੇ ਨਤੀਜੇ ਹਮੇਸ਼ਾਂ ਚੰਗੇ ਹੋਣੇ ਚਾਹੀਦੇ ਹਨ ।

ਚੰਗਿਆਈ ਦਾ ਭਾਵ ਕਿਸੇ ਪ੍ਰਾਪਤੀ ਲਈ ਚੰਗੇ ਸਾਧਨ ਤੋਂ ਨਹੀਂ, ਸਗੋਂ ਉਹ ਹੈ ਜਿਹੜੀ ਆਪਣੇ ਆਪ ਵਿਚ ਚੰਗੀ ਹੋਵੇ ਕਿਉਂ ਜੋ Summan Bonum, ਜਾਂ Supreme good ਦਾ ਮਤਲਬ ਵੀ Supreme end, at which we aim ਹੈ । ਇਸ ਲਈ ਚੰਗਿਆਈ ਕਿਸੇ ਚੰਗੇ ਪ੍ਰਯੋਜਨ ਜਾਂ ਆਦਰਸ਼ ਲਈ ਲਾਭਦਾਇਕ ਹੋਵੇ । ਅਤੇ ਕਿਸੇ ਨਿਯਮ ਅਨੁਸਾਰ ਹੋਵੇ । ਇਸ ਲਈ ਸਦਾਚਾਰ ਕਿਸੇ ਵਿਸ਼ੇਸ਼ ਪ੍ਰਕਾਰ ਦੇ ਚਲਣ ਨਾਲ ਉਨ੍ਹਾਂ

ਸੰਬੰਧਿਤ ਨਹੀਂ ਜਿੰਨਾ ਉਸਦੇ ਚੰਗੇ ਪ੍ਰਯੋਜਨ ਨਾਲ ਅਤੇ ਪ੍ਰਯੋਜਨ ਹਮੇਸ਼ਾ ਉੱਚਤਮ ਚੰਗਿਆਈ ਹੋਣਾ ਚਾਹੀਦਾ ਹੈ। ਇਹ ਠੀਕ ਤੇ ਸਹੀ ਕਿਸਮ ਦੇ ਚਲਣ ਦਾ ਅਧਿਐਨ ਕਰਦਾ ਹੈ। Ethics ਸੋਚਣ ਤੇ ਨਿਸ਼ਚਾ ਕਰਨ ਨੂੰ ਅੱਖੋਂ ਓਹਲੇ ਨਹੀਂ ਰਖ ਸਕਦੀ। ਮਨੁੱਖੀ ਚਲਣ ਦਾ ਸੰਕੇਤ ਹਮੇਸ਼ਾਂ ਸਮਾਜਕ ਹੁੰਦਾ ਹੈ। ਸਾਡੇ ਬਹੁਤ ਸਾਰੇ ਅਮਲ ਆਪਣੀ ਸਦਾਚਾਰਕ ਮਹੱਤਤਾ, ਸਾਡੇ ਪਰਸਪਰ ਮਨੁੱਖੀ ਸੰਬੰਧਾਂ ਤੋਂ ਹੀ ਪ੍ਰਾਪਤ ਕਰਦੇ ਹਨ।

ਬਾਬਾ ਫ਼ਰੀਦ ਦਾ ਸਦਾਚਾਰ (ਨੈਤਿਕਤਾ) ਦਾ ਸੰਕਲਪ ਸਰਬ-ਵਿਆਪੀ ਤੇ ਸਰਬਕਾਲੀ ਹੈ। ਬੇਸ਼ਕ ਉਹ ਮਨੁੱਖ ਨੂੰ ਨਾਸ਼ਮਾਨਤਾ (ਮੌਤ) ਦਾ ਭੈ ਦੇਂਦਾ ਹੈ ਤੇ ਨੇਕੀਆਂ ਵਲ ਪ੍ਰੇਰਦਾ ਹੈ, ਫਿਰ ਵੀ ਉਸ ਦੀ ਨਾਸ਼ਮਾਨਤਾ ਦੀ ਚੇਤਾਵਨੀ ਵਿਚ ਨਿਸ਼ਕਰਮਤਾ ਨਹੀਂ ਸਗੋਂ ਕਰਮਸ਼ੀਲਤਾ ਹੈ। ਉਸਤੋਂ ਪਹਿਲਾਂ ਦੇ ਲੇਖਕ ਜ਼ਿੰਦਗੀ ਤੋਂ ਨਫਰਤ ਪੈਦਾ ਕਰਦੇ ਸਨ। ਬਾਬਾ ਫ਼ਰੀਦ ਲਿਖਦਾ ਹੈ :--

"ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

ਜਿਸ ਨੂੰ ਗੁਰਬਾਣੀ ਵਿਚ ਇੰਜ ਲਿਖਿਆ ਗਿਆ ਹੈ :--

"ਹਸੰਦਿਆ ਖੇਲੰਦਿਆ ਪਹਿਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥

ਇਸ ਸਦਾਚਾਰ ਤੋਂ ਜ਼ਿੰਦਗੀ ਦਾ ਪਿਆਰ ਝਲਕ ਰਿਹਾ ਹੈ। ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੀ ਅਤਿ ਵਰਤੋਂ ਹੀ ਸਾਨੂੰ ਗਲਤ ਮਾਰਗ ਵਲ ਲਿਜਾਂਦੀ ਹੈ, ਉਂਜ ਇਨ੍ਹਾਂ ਦੀ ਸੁਯੋਗ ਵਰਤੋਂ ਮਨੁੱਖ ਜ਼ਿੰਦਗੀ ਲਈ ਜ਼ਰੂਰੀ ਹੈ।

ਫ਼ਰੀਦ ਦੇ ਹੇਠ ਲਿਖੇ ਨੈਤਿਕ ਸੰਕਲਪ ਹਰ ਯੁਗ ਵਿਚ ਅਮਰ ਰਹਿਣਗੇ :--

1. ਫਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ॥੭॥
2. ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥
3. ਫਰੀਦਾ ਜਾ ਲਬੁ ਤ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲੰਘਾਈਐ ਛਪਰਿ ਤੂਟੈ ਮੇਹੁ ॥੧੮॥
4. ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥
ਹੇੜਾ ਜਲੈ ਮਜੀਠ ਜਿਉ ਉਪਰ ਅੰਗਾਰਾ ॥੨੨॥
5. ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥
6. ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥
ਗਹਿਲਾ ਰੂਹੁ ਨ ਜਾਣਈ ਸਿਰ ਭੀ ਮਿਟੀ ਖਾਇ ॥੨੪॥
7. ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈਂ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੩॥

ਅਜਿਹੇ ਸਦਾਚਾਰਕ ਖਿਆਲ ਉਸ ਦੀ ਹਰ ਪੰਗਤੀ ਵਿਚੋਂ ਲੱਭੇ ਜਾ ਸਕਦੇ ਹਨ। ਇਸ ਲਈ ਪੰਜਾਬੀ ਸਮਾਜ ਬਾਬਾ ਫ਼ਰੀਦ ਦਾ ਰਿਣੀ ਹੈ ਕਿ ਉਸ ਨੇ ਸਾਡੇ ਸਦਾਚਾਰ ਨੂੰ ਅਜਿਹੀ ਰੂਪ-ਰੇਖਾ ਦਿਤੀ ਕਿ ਅੱਜ ਤਕ ਅਸੀਂ ਇਸ ਵਿਚ ਵਾਧਾ ਹੀ ਕਰ ਰਹੇ ਹਾਂ।

# ਬਾਬਾ ਫ਼ਰੀਦ ਦੇ ਕਾਵਿ-ਬਿੰਬ

- ਡਾ. ਦਲੀਪ ਸਿੰਘ

ਬਿੰਬ-ਵਿਧਾਨ ਆਧੁਨਿਕ ਕਾਵਿ ਦਾ ਮੁੱਖ ਲੱਛਣ ਮੰਨਿਆ ਗਿਆ ਹੈ। ਕਵਿਤਾ ਵਿਚ ਬਿੰਬ ਯੋਜਨਾ ਤੇ ਏਨਾ ਬਲ ਦਿੱਤਾ ਗਿਆ ਅਤੇ ਇਸਦਾ ਮਹੱਤਵ ਇਸ ਕਦਰ ਜਾਣਿਆ ਗਿਆ ਕਿ ਕਈ ਪੱਛਮੀ ਚਿੰਤਕਾਂ ਨੇ ਬਿੰਬਵਾਦ ਦਾ ਨਾਅਰਾ ਲਾਇਆ। ਇਜ਼ਰਾ ਪਾਊਂਡ ਨੇ ਤਾਂ ਏਥੋਂ ਤਕ ਕਿਹਾ ਸੀ ਕਿ ਜ਼ਿੰਦਗੀ ਵਿਚ ਇਕ ਬਿੰਬ ਦਾ ਨਿਰਮਾਣ ਵੱਡੇ ਆਕਾਰ ਦੇ ਗ੍ਰੰਥ ਦੀ ਰਚਨਾ ਨਾਲੋਂ ਚੰਗੇਰਾ ਹੈ।[1] ਲੀਵਿਸ ਨੇ ਹਰੇਕ ਕਵਿਤਾ ਨੂੰ ਆਪਣੇ ਆਪ ਵਿਚ ਇਕ ਬਿੰਬ ਕਿਹਾ ਹੈ।[2] ਹੁਣ ਵੀ ਕਾਵਿ ਤਕਨੀਕ ਨੂੰ ਪੁਰਾਤਨ ਅਤੇ ਵਿਸ਼ੇਸ਼ ਤੌਰ ਤੇ ਅਰੰਭਕ ਕਾਵਿ ਸਾਹਿਤ ਵਿਚੋਂ ਲੱਭਣਾ ਅਨੁਚਿਤ ਜਾਪੇਗਾ ਪਰ ਇਹ ਗੱਲ ਵੀ ਮੰਨੀ ਗਈ ਹੈ ਕਿ ਹਰੇਕ ਕਵਿਤਾ ਵਿਚ ਬਿੰਬ-ਯੋਜਨਾ ਹੁੰਦੀ ਹੈ ਅਤੇ ਹਰੇਕ ਬਿੰਬ ਇਕ ਯੋਜਨਾ ਹੈ।[3] ਭਾਵੇਂ ਪੁਰਾਤਨ ਕਾਵਿ ਵਿਚ ਬਿੰਬ-ਪ੍ਰਧਾਨ ਇਸ ਰੂਪ ਵਿਚ ਨਹੀਂ ਸੀ ਹੋਇਆ, ਜਿਵੇਂ ਆਧੁਨਿਕ ਕਵਿਤਾ ਵਿਚ ਹੋਇਆ ਹੈ। ਬਿੰਬ ਦੇ ਸਾਹਿਤਕ ਰੂਪ ਤੋਂ ਵੀ ਪਹਿਲੇ ਕਵੀ ਪਰਿਚਿਤ ਨਹੀਂ ਸਨ, ਪਰ ਉਦੋਂ ਇਸਦਾ ਰੂਪ ਅਪ੍ਰਸਤੁਤ ਵਿਧਾਨ ਸੀ। ਕਵੀ ਆਪਣੇ ਵਿਚਾਰਾਂ ਜਾਂ ਭਾਵਾਂ ਨੂੰ ਵਿਅਕਤ ਕਰਨ ਲਈ ਅਲੰਕਾਰਾਂ ਜਾਂ ਪ੍ਰਤੀਕਾਂ ਦੀ ਸਿਰਜਣਾ ਕਰਦਾ ਸੀ। ਉਸਦੀ ਕਾਵਿ-ਕੌਸ਼ਲਤਾ ਇਸੇ ਤਕਨੀਕ ਵਿਚ ਮੰਨੀ ਜਾਂਦੀ ਸੀ। ਕਵੀ ਆਪਣੇ ਭਾਵ ਜਾਂ ਵਿਚਾਰ ਨੂੰ ਸਿਧੀ ਤਰ੍ਹਾਂ ਨਹੀਂ ਸੀ ਕਹਿੰਦਾ। ਵਿਸ਼ੇਸ਼ ਤੌਰ ਤੇ ਰਹੱਸਵਾਦੀ ਕਵੀ ਤਾਂ ਆਪਣੀ ਅਨੁਭੂਤੀ ਨੂੰ ਇਸ ਕਲਾ ਤੋਂ ਬਿਨਾਂ ਲੋਕਾਂ ਨਾਲ ਸਾਂਝਿਆ ਕਰ ਹੀ ਨਹੀਂ ਸਕਦਾ। ਉਹ ਲੋਕਾਂ ਦੇ ਵੇਖੇ; ਸੁਣੇ ਵਰਤੇ ਜਾਂ ਮਾਣੇ ਜੀਵਾਂ ਜਾਂ ਪਦਾਰਥਾਂ ਦੀ ਕ੍ਰਿਤੀ ਜਾਂ ਸੁਭਾਵ ਨੂੰ ਆਪਣੇ ਭਾਵਾਂ ਦਾ ਸਮਾਨਰਥੀ ਬਣਾਂਦਾ ਹੈ। ਇਸ ਨਾਲ ਇਕ ਤਾਂ ਭਾਵਾਂ ਦਾ ਸਪਸ਼ਟੀਕਰਨ ਹੋ ਜਾਂਦਾ ਅਤੇ ਦੂਜਾ ਕਵਿਤਾ ਕਲਾਮਈ ਬਣ ਜਾਂਦੀ। ਅਚਾਰੀਆ ਰਾਮ ਚੰਦਰ ਸ਼ੁਕਲ ਦਾ ਇਹ ਵਿਚਾਰ ਪਹਿਲੀ ਕਵਿਤਾ ਤੇ ਵੀ ਢੁਕਦਾ ਹੈ ਕਿ ਕਵਿਤਾ ਵਿਚ ਅਰਥ ਗ੍ਰਹਿਣ ਮਾਤ੍ਰ ਨਾਲ ਕੰਮ ਨਹੀਂ ਚਲਦਾ, ਬਿੰਬ-ਗ੍ਰਹਿਣ ਮਾਤ੍ਰ ਨਾਲ ਕੰਮ ਨਹੀਂ ਚਲਦਾ, ਬਿੰਬ-ਗ੍ਰਹਿਣ ਲਈ ਵੀ ਉਸ ਵਾਸਤੇ ਅਵੱਸ਼ਕ ਹੁੰਦਾ ਹੈ।[4]

ਕਵੀ ਨੇ ਆਪਣੇ ਅਨੁਭਵ ਨੂੰ ਆਪਣੇ ਪਾਠਕਾਂ ਜਾਂ ਸ੍ਰੋਤਿਆਂ ਨਾਲ ਸਾਂਝਿਆ ਕਰਨਾ ਹੁੰਦਾ ਹੈ, ਇਸ ਲਈ ਉਹ ਅਜਿਹਾ ਮਾਧਿਅਮ ਲਭਦਾ ਹੈ, ਅਜਿਹੀ ਸ਼ਬਦਾਵਲੀ ਚੁਣਦਾ ਹੈ ਜਿਨ੍ਹਾਂ ਦਾ ਬਾਹਰਲਾ ਰੂਪ ਤਾਂ ਹੋਰ ਹੁੰਦਾ ਹੈ ਪਰ ਉਸਦੇ ਅੰਤਰੀਵ ਸੁਭਾਅ ਕਰਕੇ ਅਰਥ ਕੁਝ ਹੋਰ ਹੁੰਦੇ ਹਨ, ਜਿਨ੍ਹਾਂ ਤੋਂ ਪਾਠਕ ਜਾਂ ਸ੍ਰੋਤਾ ਅਕਸਰ ਵਾਕਫ ਹੁੰਦਾ ਹੈ ਕਵੀ ਉਸਦਾ ਚੇਤਾ ਕਰਾ ਕੇ ਆਪਣੇ ਭਾਵਾਂ ਦਾ ਤਰਜਮਾ ਉਨ੍ਹਾਂ ਰਾਹੀਂ ਕਰਦਾ ਹੈ। ਕਵੀ ਦੇ ਭਾਵ ਜਾਂ ਵਿਚਾਰ ਅਮੂਰਤ ਹੁੰਦੇ ਹਨ ਉਨ੍ਹਾਂ ਦੇ ਮੂਰਤ ਰੂਪ ਧਾਰਨ ਵਾਲਾ ਮਾਧਿਅਮ ਬਿੰਬ ਅਖਵਾਉਂਦਾ ਹੈ। ਇਹ ਬਿੰਬ ਕਵੀ ਦੀ ਸਿਮ੍ਰਤੀ ਵਿਚ ਨਿਸੱਲ ਸੁੱਤੇ ਹੁੰਦੇ ਹਨ। ਜਦ ਕਵੀ ਨੂੰ ਭਾਵ ਜਾਂ ਵਿਚਾਰ ਦਾ ਆਵੇਸ਼ ਹੁੰਦਾ ਹੈ ਤਾਂ ਸੁਭਾਵਕ ਹੀ ਉਹ ਕਲਪਨਾ ਨਾਲ ਜਾਗ੍ਰਤ ਹੁੰਦੇ ਹਨ, ਜਿਨ੍ਹਾਂ ਰਾਹੀਂ ਕਿ ਉਹ ਮੂਰਤੀਮਾਨ ਹੁੰਦੇ ਹਨ।

---

1. ਹਵਾਲਾ ਸੀ.ਡੇ. ਲੀਵਿਸ, ਪੋਇਟਿਕ ਇਮੇਜ, ਪੰਨਾ 25
2. ਉਹੀ
3. ਰਾਬਿਨ ਸਕੇਲਟਨ, ਦ ਪੋਇਟਿਕ, ਪੰਨਾ 90
4. ਚਿਤਾਮਨੀ, ਪੰਨਾ 145

ਕਿਸੇ ਕਵੀ ਦੇ ਵਸਤੂ-ਗਿਆਨ ਦਾ ਘੇਰਾ ਜਿੰਨਾ ਵਿਸ਼ਾਲ ਹੋਵੇਗਾ, ਓਨਾ ਹੀ ਉਸ ਪਾਸ ਬਿੰਬਾਂ ਦਾ ਭੰਡਾਰ ਅਮੀਰ ਹੋਵੇਗਾ ਅਤੇ ਉਨ੍ਹਾਂ ਹੀ ਉਹ ਕਵੀ ਆਪਣੇ ਆਪ ਨੂੰ ਵਧੇਰੇ ਬਲ ਨਾਲ ਪ੍ਰਗਟਾ ਸਕੇਗਾ। ਵੰਨ ਸੁਵੰਨਤਾ ਵੀ ਵਧੇਰੇ ਹੋਵੇਗੀ, ਜੋ ਉਸਦੀ ਕਲਾ ਨੂੰ ਰੰਗੀਨ, ਰੌਚਿਕ ਅਤੇ ਪ੍ਰਭਾਵਸ਼ਾਲੀ ਬਣਾਵੇਗੀ। ਮਹਾਨ ਕਵੀ ਦੇ ਕਾਵਿ ਬਿੰਬ ਵੀ ਮਹਾਨ ਹੁੰਦੇ ਹਨ। ਮਹਾਨ ਕਵੀ ਉਹ ਹੈ ਜਿਸਦਾ ਗਿਆਨ ਵਿਸ਼ਾਲ ਹੈ ਜਿਸਦੀ ਸਿਮ੍ਰਤੀ ਅਮੀਰ ਹੈ ਅਤੇ ਜਿਸਦੀ ਕਲਪਨਾ ਸ਼ਕਤੀ ਵਧੇਰੇ ਹੈ।

ਬਾਬਾ ਫ਼ਰੀਦ ਪੰਜਾਬੀ ਦਾ ਪਹਿਲਾ ਕਵੀ ਹੈ। ਜਿਥੇ ਉਸ ਦੇ ਵਿਚਾਰ ਮਧਕਾਲ ਦੇ ਕਵੀਆਂ ਵਾਲੇ ਜਾਪਦੇ ਹਨ, ਜਿਥੇ ਉਸਦੀ ਬੋਲੀ ਵੀ ਇਸੇ ਕਾਲ ਦੀ ਪ੍ਰਤੀਤ ਹੁੰਦੀ ਹੈ, ਉਥੇ ਉਸਦੀ ਬਿੰਬ-ਯੋਜਨਾ ਵੀ ਇਸੇ ਸਮੇਂ ਦੀ ਜਾਪਦੀ ਹੈ। ਉਹ ਮੋਢੀ ਅਤੇ ਪੁਰਾਣਾ ਹੁੰਦਾ ਹੋਇਆ ਵੀ ਮਧਕਾਲ ਦੇ ਕਵੀਆਂ ਵਰਗਾ ਲਗਦਾ ਹੈ ਅਤੇ ਕਿਧਰੇ ਕਿਧਰੇ ਤਾਂ ਉਸ ਦੀ ਕਵਿਤਾ ਵਿਚ ਨਵੇਂ ਯੁਗ ਵਾਲੀ ਸੁਰ ਸੁਣਾਈ ਦੇਂਦੀ ਹੈ, ਜਦ ਕਿ ਉਹ ਕਹਿੰਦਾ ਹੈ :--

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂੰ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥

ਬਾਬਾ ਫ਼ਰੀਦ ਮਹਾਨ ਸ਼ਖਸੀਅਤ ਸੀ, ਉਹ ਬਹੁ ਪੱਖੀ ਗਿਆਨ ਨਾਲ ਸੰਪੰਨ ਸੀ, ਰਹੱਸਵਾਦੀ ਹੋਣ ਕਰਕੇ ਉਹ ਨਿੱਜੀ ਅਨੁਭਵ ਰਖਦਾ ਸੀ, ਕਲਪਨਾ ਉਸਦੀ ਉਚਤਮ ਕਵੀਆਂ ਵਾਲੀ ਸੀ, ਉਸਤਾਦ ਕਵੀਆਂ ਵਾਂਗ ਕਹਿਣ ਦਾ ਉਸਨੂੰ ਚੰਗਾ ਹੁਨਰ ਆਉਂਦਾ ਸੀ। ਜੇ ਥੋੜੇ ਹੀ ਸਮੇਂ ਵਿਚ ਪੰਜਾਬੀ ਸਾਹਿਤ ਦਾ ਫ਼ਖਰ ਯੋਗ ਮਹਲ ਉਸਰਿਆ ਤਾਂ ਉਸਦਾ ਸ਼੍ਰੇਅ ਫ਼ਰੀਦ ਨੂੰ ਪ੍ਰਾਪਤ ਹੈ, ਜਿਸਨੇ ਇਕ ਚੰਗੇ ਕਾਰੀਗਰ ਵਾਂਗ ਇਸਦੀ ਨਿੱਗਰ ਬੁਨਿਆਦ ਰਖੀ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਬਾ ਫ਼ਰੀਦ ਦੇ ਸ਼ਬਦਾਂ ਅਤੇ ਸ਼ਲੋਕਾਂ ਦਾ ਅਧਿਐਨ ਦਸਦਾ ਹੈ ਕਿ ਉਸਦੀ ਸ਼ੈਲੀ ਵਧੇਰੇ ਕਰਕੇ ਬਿੰਬਮਈ ਹੀ ਹੈ। ਉਹ ਆਪਣੇ ਵਿਚਾਰ ਨੂੰ ਕਿਸੇ ਅਲੰਕਾਰ ਜਾਂ ਪ੍ਰਤੀਕ ਰਾਹੀਂ ਹੀ ਬਿੰਬਾਕਣ ਕਰਦਾ ਹੈ। ਬਾਬਾ ਫ਼ਰੀਦ ਦੇ ਕੁਝ ਸ਼ਬਦ ਐਸੇ ਹਨ ਜਿਨ੍ਹਾਂ ਵਿਚ ਉਸਦੇ ਭਾਵਾਂ ਦੀ ਬਿੰਬਮਈ ਅਭਿਵਿਅੰਜਨਾ ਹੋਈ ਹੈ, ਪਰ ਪਾਠਕਾਂ ਨੇ ਉਸਦੇ ਬਾਹਰਲੇ ਰੂਪਾਂ ਤੋਂ ਅਜਿਹੀਆਂ ਕਥਾਵਾਂ ਘੜ ਲਈਆਂ ਹਨ ਜੋ ਫ਼ਰੀਦ ਵਿਚਾਰਧਾਰਾ ਦੇ ਵਿਰੁਧ ਜਾਂਦੀਆਂ ਹਨ। ਜਿਵੇਂ ਉਸ ਦੀਆਂ ਇਨ੍ਹਾਂ ਪੰਕਤੀਆਂ ਤੋਂ :--

ਫਰੀਦਾ ਤਨੁ ਸੁਕਾ, ਪਿੰਜਰੁ ਥੀਆ, ਤਲੀਆਂ ਢੂੰਡਹਿ ਕਾਗ ॥
ਅਜੈ ਸੁ ਰਬੁ ਨ ਬਹੁੜਿਓ, ਦੇਖੁ ਬੰਦੇ ਕੇ ਭਾਗ ॥੯੦॥

ਇਹ ਕਹਾਣੀ ਘੜ ਲਈ ਗਈ ਕਿ ਉਸਨੇ ਕਰੜੀ ਤਪੱਸਿਆ ਕੀਤੀ। ਪੁਠਾ ਲਟਕਿਆ ਰਿਹਾ। ਸਰੀਰ ਸੁਕ ਗਿਆ ਅਤੇ ਪਿੰਜਰ ਵੇਖ ਕੇ ਕਾਂ ਉਸਦੀਆਂ ਤਲੀਆਂ ਨੂੰ ਠੁੰਗੇ ਮਾਰਦੇ ਰਹੇ, ਪਰ ਰੱਬ ਦੀ ਪ੍ਰਾਪਤੀ ਫੇਰ ਵੀ ਨਹੀਂ ਹੋਈ। ਹਾਲਾਂ ਕਿ ਰੱਬ ਨੂੰ ਹਿਰਦੇ ਵਿਚ ਵੇਖਣ ਦਾ ਵਿਸ਼ਵਾਸੀ ਅਤੇ ਜੰਗਲ ਵਿਚ ਭਟਕਣ ਤੋਂ ਰੋਕਣ ਵਾਲਾ ਫ਼ਰੀਦ ਅਜਿਹੀ ਕ੍ਰਿਆ ਕਰ ਨਹੀਂ ਸਕਦਾ ਹੈ। ਇਹ ਵਾਸਤਵ ਵਿਚ ਬਿੰਬਮਈ ਕਥਨ ਸੀ। ਕਾਂ ਵਿਕਾਰਾਂ ਦਾ ਪ੍ਰਤੀਕ ਹੈ। ਜਿਵੇਂ ਕਾਂ ਦਾ ਸੁਭਾਵ ਹੈ ਮਾਸ ਚੂੰਢਣਾ, ਇਸੇ ਤਰ੍ਹਾਂ ਵਿਕਾਰ ਵੀ ਸਰੀਰ ਨੂੰ ਖਾਂਦੇ ਰਹਿੰਦੇ ਹਨ। ਗੁਰੂ ਨਾਨਕ ਦਾ ਕਥਨ ਹੈ :--

ਕਾਮੁ ਕ੍ਰੋਧੁ ਕਾਇਆ ਕਉ ਗਾਲੈ।
ਜਿਉ ਕੰਚਨ ਸੋਹਾਗਾ ਢਾਲੈ ॥[1]

1. ਰਾਮਕਲੀ ਮ: ੧, 932

ਇਸੇ ਤਰ੍ਹਾਂ 'ਰੋਟੀ ਮੇਰੀ ਕਾਠ ਕੀ, ਲਾਵਣੁ ਮੇਰੀ ਭੁਖ' ਤੋਂ ਇਹ ਕਹਾਣੀ ਘੜ ਲਈ ਗਈ ਕਿ ਫ਼ਰੀਦ ਲਕੜ ਦੀ ਰੋਟੀ ਬਣਾ ਕੇ ਕੋਲ ਰਖਿਆ ਕਰਦਾ ਸੀ। ਜਦ ਉਸ ਨੂੰ ਭੁਖ ਲਗਦੀ ਤਾਂ ਇਸੇ ਨੂੰ ਚੱਖ ਲੈਂਦਾ। ਚੰਗੇ ਗ੍ਰਹਸਤੀ ਅਤੇ ਮਹਿਮਾਨ ਨਿਵਾਜ਼ ਫ਼ਰੀਦ ਲਈ ਅਜਿਹਾ ਗੈਰ ਮਨੁੱਖੀ ਅਤੇ ਗੈਰ ਕੁਦਰਤੀ ਕਰਮ ਢੁਕਦਾ ਨਹੀਂ। ਕਾਠ ਦੀ ਰੋਟੀ ਵੀ ਸਾਧਾਰਨ ਭੋਜਨ ਦਾ ਹੀ ਪ੍ਰਤੀਕਾਤਮਕ ਸ਼ਬਦ ਹੈ।

ਬਾਬਾ ਫ਼ਰੀਦ ਨੇ ਸਾਧਾਰਨ ਗ੍ਰਹਸਤੀ ਵਾਲਾ ਜੀਵਨ ਗੁਜ਼ਾਰਿਆ। ਉਹ ਸਾਦਗੀ ਅਤੇ ਸਾਧਾਰਨਤਾ ਨੂੰ ਆਤਮ-ਪ੍ਰਾਪਤੀ ਲਈ ਤਰਜੀਹ ਦੇਂਦਾ ਹੈ। ਉਸਨੇ ਆਪਣੇ ਅਤੇ ਆਪਣੇ ਆਲੇ ਦੁਆਲੇ ਦੇ ਸਾਧਾਰਨ ਜੀਵਨ ਨੂੰ ਹੀ ਚਿਤਰਿਆ ਹੈ। ਬਹੁਤੇ ਬਿੰਬ ਸਾਧਾਰਨ ਸ਼੍ਰੇਣੀ ਦੇ ਜੀਵਨ ਦੇ ਹੀ ਹਨ। ਜਿਹੜਾ ਜੀਵਨ ਮਾਣਿਆ ਹੋਵੇ ਅਤੇ ਨੇੜੇ ਹੋ ਕੇ ਵੇਖਿਆ ਹੋਵੇ ਉਹੋ ਹੀ ਕਲਪਨਾ ਵਿਚ ਵਧੇਰੇ ਆਉਂਦਾ ਹੈ। ਫ਼ਰੀਦ ਨੂੰ ਟੁੱਟੀ ਝੌਂਪੜੀ ਜਾਂ ਕੁਟੀਆ ਦਾ ਵਧੇਰੇ ਗਿਆਨ ਹੈ, ਜੋ ਮੀਂਹ ਵਿਚ ਮਹਿਫੂਜ਼ ਨਹੀਂ ਮਤਲਬੀ ਪਿਆਰ ਨੂੰ ਇਸ ਨਾਲ ਤੁਲਨਾਇਆ ਹੈ:–

ਫਰੀਦਾ ਜਾ ਲਬੁ ਤ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥

ਆਪਣੀ ਬਿਰਹਾ ਦੀ ਹਾਲਤ ਵਿਅਕਤ ਕਰਨ ਲਈ ਫ਼ਰੀਦ ਉਨ੍ਹਾਂ ਵਸਤਾਂ ਨੂੰ ਬਿੰਬ ਬਣਾਉਂਦਾ ਹੈ ਜਿੰਨ੍ਹਾਂ ਨੂੰ ਉਸਨੇ ਆਪ ਵਰਤੋਂ ਵਿਚ ਲਿਆਂਦਾ ਹੈ। ਉਹ ਨਵਾਰੀ ਪਲੰਘ ਦੀ ਥਾਂ ਵਾਣ ਦੀ ਨਿੱਕੀ ਮੰਜੀ ਦਾ ਰੂਪਕ ਹੀ ਵਰਤਦਾ ਹੈ:–

ਫਰੀਦਾ ਚਿੰਤ ਖਟੋਲਾ, ਵਾਣੁ ਦੁਖੁ, ਬਿਰਹਿ ਵਿਛਾਵਣੁ ਲੇਫੁ ॥

ਆਮ ਮਨੁੱਖ ਸਿਰ ਲੁਕਾਣ ਲਈ ਆਪਣੀ ਜਗ੍ਹਾ ਤਾਂ ਬਣਾ ਨਹੀਂ ਸਕਦਾ। ਉਸਨੂੰ ਪਰਾਈ ਥਾਂ ਤੇ ਰਹਿਣਾ ਪੈਂਦਾ ਹੈ ਅਤੇ ਮਾਲਕ ਦੀਆਂ ਜ਼ਿਆਦਤੀਆਂ ਕਰਕੇ ਮਾਨਸਿਕ ਦੁਖ ਸਹਿਣਾ ਪੈਂਦਾ ਹੈ। 'ਬਾਰਿ ਪਰਾਇਐ ਬੈਸਣਾ' ਵਿਚ ਸਮੁੱਚੇ ਤੌਰ ਤੇ 'ਪਰ-ਅਧੀਨ' ਇਨਸਾਨ ਦੀ ਮਾਨਸਿਕ ਦਸ਼ਾ ਵਿਅਕਤ ਕੀਤੀ ਹੈ।

ਸਾਧਾਰਨ ਮਨੁੱਖ ਦਾ ਪਹਿਰਾਵਾ ਵੀ ਕੋਈ ਰੇਸ਼ਮੀ ਨਹੀਂ ਹੁੰਦਾ। ਗੁਦੜ ਹੀ ਪਹਿਨਦਾ ਹੈ। ਜਿਸਨੂੰ ਕਈ ਤ੍ਰੋਪੇ ਨਾਲ ਕਪੜੇ ਦੀਆਂ ਕੰਨੀਆਂ ਸੀਤੀਆਂ ਹੁੰਦੀਆਂ ਹਨ, ਪਰ ਜਿੰਦ ਤਾਂ ਇਸ ਤਰ੍ਹਾਂ ਟਾਂਕੀ ਨਹੀਂ ਹੁੰਦੀ:–

ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦ ਨ ਕਾਈ ਮੇਖ ।੪੭॥

ਉਂਜ ਉਹ ਅਮੀਰ ਸ਼੍ਰੇਣੀ ਤੋਂ ਵੀ ਵਾਕਫ ਹੈ, ਜਿਸਦਾ ਕਿ ਉਹ ਵਿਰੋਧ ਕਰਦਾ ਹੈ। ਅਮੀਰਾਂ ਦੇ ਚੰਗੇ ਪਕਵਾਨ ਸਰੀਰ ਨੂੰ ਵਿਕਾਰੀ ਹੀ ਬਣਾਂਦੇ ਹਨ। ਇਹ ਬਿੰਬ ਇਸ ਭਾਵ ਦੀ ਵਿਅੰਜਨਾ ਕਰਦਾ ਹੈ:–

ਜਿਨਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ।

ਆਰਥਿਕ ਨਾ ਬਰਾਬਰੀ ਕਰਕੇ ਕੋਈ ਬਹੁਤਾ ਅਮੀਰ ਹੈ ਤੇ ਕੋਈ ਬਹੁਤਾ ਗਰੀਬ। ਬਹੁਤਾ ਆਟਾ ਜਾਂ ਅੰਨ ਅਮੀਰੀ ਦਾ ਬਿੰਬ ਹੈ ਅਤੇ ਲੂਣ ਨਾ ਹੋਣਾ ਆਦਿ ਗਰੀਬੀ ਦਰਸਾਂਦਾ ਹੈ। ਭਵਿਖਤ ਵਿਚ ਹੋਣ ਵਾਲੀ ਹਾਲਤ ਨਾਲ ਕਵੀ ਮਨ ਨੂੰ ਧਰਵਾਸ ਦੇ ਲੈਂਦਾ ਹੈ:–

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥

ਉਚੀਆਂ ਉਚੀਆਂ ਮਹਿਲ ਮਾੜੀਆਂ ਵੀ ਅਮੀਰ ਹੀ ਬਣਾਂਦੇ ਹਨ, ਪਰ ਇਹ ਉਸਾਰੀ ਝੂਠੀ ਹੈ। ਇਹ ਗਰੀਬਾਂ ਦੇ ਹੱਕ ਨਾਲ ਉਸਰਦੀਆਂ ਹਨ। ਨਿਸ਼ਚੇ ਹੀ ਇਹ ਝੂਠਾ ਸੌਦਾ ਹੈ ਏਸ ਜਗਤ ਲਈ ਤੇ ਅਗੇ ਲਈ ਵੀ ਹੈ:–

ਫਰੀਦਾ ਕੋਠੇ ਮੰਡਪ ਮਾੜੀਆਂ ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਨਿ ਪਏ ॥੪੬॥

ਆਧੁਨਿਕ ਕਾਵਿ ਵਿਚ ਇੰਦ੍ਰੀਆਵੀ ਬਿੰਬਾਂ ਦਾ ਵਿਸ਼ੇਸ਼ ਮਹੱਤਵ ਸਮਝਿਆ ਜਾਂਦਾ ਹੈ। ਇਹ ਬਿੰਬ ਸੂਖਮ ਅਤੇ ਵਧੇਰੇ ਅਨੁਭਵ ਗ੍ਰਾਹੀ ਹੁੰਦੇ ਹਨ। ਕਵੀ ਦੀ ਯਾਦ-ਸਮਗ੍ਰੀ ਵਿਚ ਅਜਿਹੇ ਬਿਬ ਵੀ ਹੁੰਦੇ ਹਨ ਜਿਨ੍ਹਾਂ ਦੀ ਇੰਦ੍ਰਿਆਵੀ ਅਨੁਭੂਤੀ ਉਸ ਨੂੰ ਪਹਿਲਾਂ ਹੋਈ ਹੁੰਦੀ ਹੈ। ਜਦ ਉਸ ਤੇ ਇਕੋ ਭਾਵ ਹਾਵੀ ਹੁੰਦਾ ਹੈ ਤਾਂ ਕਲਪਨਾ ਦੁਆਰਾ ਉਹ ਫੇਰ ਇੰਦ੍ਰਿਆਵੀ ਅਨੁਭਵ ਮਹਿਸੂਸ ਕਰਦਾ ਹੈ ਅਤੇ ਸ਼ਬਦਾਂ ਰਾਹੀਂ ਉਸਨੂੰ ਚਿਤ੍ਰਦਾ ਹੈ ਤਾਂ ਪਾਠਕ ਨੂੰ ਪੜ੍ਹ ਕੇ ਵੀ ਉਹੋ ਜਿਹਾ ਬੋਧ ਹੁੰਦਾ ਹੈ।

ਪੁਰਾਤਨ ਕਾਵਿ ਵਿਚ ਦ੍ਰਿਸ਼-ਬਿੰਬ ਦਾ ਹੀ ਅਧਿਕਤਰ ਸ੍ਰਿਜਨ ਹੋਇਆ ਹੈ। ਉਂਜ ਇਹ ਬਿੰਬ ਦੂਜੇ ਬਿੰਬਾਂ ਨਾਲੋਂ ਵਧੇਰੇ ਮਹੱਤਵਪੂਰਣ ਹੈ। ਅੱਖਾਂ ਰਾਹੀਂ ਵੇਖਿਆਂ ਕੋਈ ਵੀ ਚਿਤਰ ਸਾਡੇ ਮਨ ਤੇ ਡੂੰਘੇਰਾ ਪ੍ਰਭਾਵ ਪਾਉਂਦਾ ਹੈ। ਅਚਾਰਯ ਸ਼ੁਕਲ ਅਨੁਸਾਰ ਕਲਪਨਾ ਦੁਆਰਾ ਦੂਜੇ ਵਿਸ਼ਿਆਂ ਨਾਲੋਂ ਨੇਤ੍ਰਾਂ ਦੇ ਵਿਸ਼ਿਆਂ ਦਾ ਸਭ ਤੋਂ ਵਧੇਰੇ ਮਹੱਤਵ ਹੈ। ਦੂਜੇ ਵਿਸ਼ੇ ਗੌਣ ਰੂਪ ਵਿਚ ਆਉਂਦੇ ਹਨ। ਬਾਹਰਲੇ ਕਾਰਨਾਂ ਦੇ ਸਾਰੇ ਵਿਸ਼ੇ ਅੰਤਹਕਰਣ ਵਿਚ 'ਚਿਤ੍ਰ' ਰੂਪ ਨਾਲ ਪ੍ਰਤਿਬਿੰਬਤ ਹੋ ਸਕਦੇ ਹਨ। ਇਸੇ ਪ੍ਰਤਿਬਿੰਬ ਨੂੰ ਅਸੀਂ 'ਦ੍ਰਿਸ਼' ਕਹਿੰਦੇ ਹਾਂ।

ਬਾਬਾ ਫ਼ਰੀਦ ਦੀ ਕਵਿਤਾ ਵਿਚ ਕਾਫੀ ਮਾਤਰਾ ਵਿਚ ਅਤੇ ਸਫਲ ਦ੍ਰਿਸ਼-ਬਿੰਬ ਚਿਤ੍ਰਿਤ ਹੋਏ ਮਿਲਦੇ ਹਨ। ਅਚਾਨਕ ਮੌਤ ਦੇ ਪ੍ਰਬਲ ਭਾਵ ਨੂੰ ਕਿਵੇਂ ਇਕ ਦ੍ਰਿਸ਼ ਰਾਹੀਂ ਬਿੰਬਿਤ ਕੀਤਾ ਹੈ। ਦਰਿਆ ਦੇ ਕੰਢੇ ਉਤੇ ਇਕ ਬਗਲਾ ਕੇਲਾਂ ਕਰ ਰਿਹਾ ਹੈ। ਮਨਮੌਜ ਵਿਚ ਹੈ। ਅਚਾਨਕ ਹੀ ਉਪਰੋਂ ਇਕ ਬਾਜ ਆ ਕੇ ਉਸਨੂੰ ਝਪਟਦਾ ਹੈ। ਜਿਸ ਗੱਲ ਦਾ ਚਿਤ ਚੇਤਾ ਨਹੀਂ ਸੀ, ਵਾਪਰ ਗਈ। ਮੌਤ ਵੀ ਮਨੁੱਖ ਨੂੰ ਇਸੇ ਤਰ੍ਹਾਂ ਆ ਝਪਟਦੀ ਹੈ :--

ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥

ਇਸ ਤਰ੍ਹਾਂ ਜੰਗਲ ਵਿਚ ਜਾਂਦੇ ਇਕ ਲੋਹਾਰ ਦਾ ਚਿਤਰ ਵੇਖੋ ਜਿਸ ਦੇ ਮੋਢੇ ਤੇ ਕੁਹਾੜਾ ਹੈ, ਸਿਰ ਤੇ ਘੜਾ ਹੈ। ਜੰਗਲ ਦਾ ਉਹ ਆਪਣੇ ਆਪ ਨੂੰ ਰਾਜਾ ਸਮਝਦਾ ਹੈ, ਪਰ ਉਸਦਾ ਕਰਮ ਹੈ ਰੁਖ ਕੱਟ ਕੇ ਉਸ ਦੇ ਕੋਲੇ ਬਣਾ ਕੇ ਲੈ ਜਾਣੇ। ਉਚੇਰੇ ਰੱਬੀ ਪਦਾਰਥ ਨੂੰ ਛੱਡ ਕੇ ਆਮ ਲੋਕ ਕੋਲਿਆਂ ਵਰਗੇ ਘਟੀਆ ਪਦਾਰਥਾਂ ਦੇ ਪਿਛੇ ਹੀ ਲਗੇ ਰਹਿੰਦੇ ਹਨ :--

ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂੰ ਲੋੜਹਿ ਅੰਗਿਆਰ ॥੪੩॥

ਸ੍ਰੇਸ਼ਟ ਪੁਰਖ ਮਾਇਆ ਦੇ ਚਿਕੜ ਵਿਚ ਰਹਿੰਦਿਆਂ ਕਿਵੇਂ ਨਿਰਲੇਪ ਰਹਿੰਦੇ ਹਨ? ਇਸ ਲਈ ਇਕ ਚਿੱਤਰ ਖਿਚਿਆ ਹੈ ਕਲਰੀ ਛਪੜੀ ਦਾ, ਜਿਥੇ ਹੰਸ ਆ ਕੇ ਉਤਰਦੇ ਹਨ, ਚੁੰਜ ਡੋਬਦੇ ਹਨ, ਪਰ ਪੀਂਦੇ ਨਹੀਂ ਹਨ। ਏਥੇ ਦਾ ਟਿਕਾਣਾ ਉਹ ਥੋੜ੍ਹਾ ਚਿਰਾ ਜਾਣਦੇ ਹਨ। ਚਿਤ੍ਰ ਹੈ :--

ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥
ਚਿੰਜੂ ਬੋੜਨਿ ਨਾ ਪੀਵਹਿ, ਉਡਣ ਸੰਦੀ ਡੰਝ ॥੬੪॥

ਬੁਢਾਪੇ ਦਾ ਦ੍ਰਿਸ਼ : ' 'ਬੁਢਾ ਹੋਆ ਸੇਖ ਫਰੀਦ ਕੰਬਣਿ ਲਗੀ ਦੇਹ'

ਬੇ ਫਿਕਰੀ ਦਾ : 'ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦ' ਅਤੇ ਸਦੀਵੀ ਨੀਂਦ ਦਾ ਬਿੰਬ 'ਇਟ ਸਿਰਾਣੇ, ਭੁਇ ਸਵਣੁ, ਕੀੜਾ ਲੜਿਓ ਮਾਸਿ' ਆਦਿ ਭਾਵ ਸੰਚਾਰਨ ਲਈ ਬੜੇ ਢੁਕਵੇਂ ਬਿੰਬ ਬਣਾਏ ਹਨ।

ਰੱਬ ਕਿੰਨਾ ਕੁ ਮਿੱਠਾ ਹੈ? ਉਸਦੀ ਮਿਠਾਸ ਦੀ ਅਨੁਭੂਤੀ ਕਰਾਉਣ ਲਈ ਅਜਿਹੇ ਵਸਤੂਆਂ ਨੂੰ ਤੁਲਨਾ ਵਜੋਂ ਅੰਕਿਤ ਕੀਤਾ ਹੈ, ਜਿਨ੍ਹਾਂ ਦਾ ਸਵਾਦ ਮਨੁੱਖ ਨੇ ਜੀਭ ਦੁਆਰਾ ਮਾਣਿਆ ਹੁੰਦਾ ਹੈ। ਜੀਭ ਇੰਦ੍ਰੀ ਦੁਆਰਾ ਬੋਧ ਕਰਾਉਣ ਵਾਲਾ ਬਿੰਬ ਸਵਾਦ ਬਿੰਬ ਅਖਵਾਉਂਦਾ ਹੈ। ਫ਼ਰੀਦ ਦਾ ਸ਼ਲੋਕ ਹੈ :--

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥

ਚੰਗੇ ਜੀਵਨ ਅਤੇ ਮੰਦੇ ਜੀਵਨ ਦੀ ਚੰਗੀ ਮੰਦੀ ਗੰਧ ਲਈ ਕਸਤੂਰੀ ਅਤੇ ਹਿੰਗ ਦੀ ਗੰਧ ਵਰਤਿਆ ਹੈ :--

ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥

'ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ' ਅਤੇ 'ਧੁਖਿ ਧੁਖਿ ਉਠਨਿ ਮਾਸ' ਆਦਿ ਬਿੰਬ ਬਿਰਹਾ ਵਿਚ ਸਰੀਰ ਦੀ ਹਾਲਤ ਨੂੰ ਵਿਅਕਤ ਕਰਨ ਵਾਲੇ ਸਪਰਸ਼ ਬਿੰਬਾਂ ਦੀਆਂ ਉਦਾਹਰਣਾਂ ਹਨ।

ਸ਼ਾਂਤ ਰਸ ਦੀ ਕਵਿਤਾ ਹੋਣ ਕਰਕੇ ਅਜਿਹੇ ਸ਼ਬਦਾਂ ਦੀ ਵਰਤੋਂ ਫ਼ਰੀਦ-ਕਾਵਿਤਾ ਵਿਚ ਨਹੀਂ ਹੋਈ ਹੈ, ਜੋ ਨਾਦ ਉਪਜਾਂਦੇ ਹੋਣ, ਜਿਨ੍ਹਾਂ ਦਾ ਕਿ ਬੋਧ ਸੁਣਨ ਇੰਦਰੀ ਰਾਹੀਂ ਹੁੰਦਾ ਹੈ। ਇਕ ਸ਼ਲੋਕ ਵਿਚ ਨਗਾਰਿਆਂ ਅਤੇ ਤੂਤੀਆਂ ਦੀ ਆਵਾਜ਼ ਦਾ ਉਲੇਖ ਕੁਝ ਅਜਿਹਾ ਅਨੁਭਵ ਕਰਾ ਜਾਂਦਾ ਹੈ :--

ਪਾਸਿ ਦਮਾਮੇ ਛਤ ਸਿਰਿ ਭੇਰੀ ਸਡੋ ਰਡ।

## ਪ੍ਰਤੀਕਾਤਮਿਕ ਬਿੰਬ

ਪ੍ਰਤੀਕ ਬਿੰਬ ਦਾ ਹੀ ਪ੍ਰੌੜ ਜਾਂ ਹੰਢਿਆ ਹੋਇਆ ਰੂਪ ਹੁੰਦੇ ਹਨ। ਬਿੰਬ ਲਗਾਤਾਰ ਵਰਤੋਂ ਵਿਚ ਆ ਕੇ ਇਕ ਨਿਸ਼ਚਿਤ ਅਰਥ ਧਾਰ ਲੈਂਦੇ ਹਨ। ਅਜਿਹੇ ਵਿਸ਼ੇਸ਼ ਅਰਥ-ਵਾਚਕ ਬਿੰਬ ਪ੍ਰਤੀਕ ਅਖਵਾਉਂਦੇ ਹਨ। ਡਾ. ਨਗੇਂਦਰ ਅਨੁਸਾਰ ਪ੍ਰਤੀਕ ਇਕ ਪ੍ਰਕਾਰ ਨਾਲ ਰੂੜ੍ਹ ਉਪਮਾਨ ਦਾ ਹੀ ਦੂਜਾ ਨਾਂ ਹੈ, ਜਦ ਉਪਮਾਨ ਸੁਤੰਤਰ ਨਾ ਰਹਿ ਕੇ ਪਦਾਰਥ ਵਿਸ਼ੇਸ਼ ਦੇ ਲਈ ਰੂੜ੍ਹ ਹੋ ਜਾਂਦਾ ਹੈ ਤਾਂ ਉਹ ਪ੍ਰਤੀਕ ਬਣ ਜਾਂਦਾ ਹੈ। ਇਸ ਤਰ੍ਹਾਂ ਹਰੇਕ ਪ੍ਰਤੀਕ ਆਪਣੇ ਮੂਲ ਰੂਪ ਵਿਚ ਉਪਮਾਨ ਹੁੰਦਾ ਹੈ। ਹੌਲੀ ਹੌਲੀ ਉਸਦਾ ਬਿੰਬ ਰੂਪ ਸੰਚਰਣ ਸ਼ੀਲ ਨ ਰਹਿ ਕੇ ਸਥਿਤ ਪਦਾਰਥ ਜਾਂ ਅਚੱਲ ਹੋ ਜਾਂਦਾ ਹੈ। ਪ੍ਰਤੀਕ ਇਕ ਪ੍ਰਕਾਰ ਦਾ ਅਚਲ ਬਿੰਬ ਹੈ, ਜਿਸਦਾ ਫੈਲਾ ਸਿਮਟ ਕੇ ਆਪਣੇ ਅੰਦਰ ਹੀ ਬੰਦ ਰਹਿ ਜਾਂਦਾ ਹੈ।

ਫ਼ਰੀਦ ਦੀ ਕਵਿਤਾ ਵਿਚ ਕਈ ਅਜੇਹੇ ਬਿੰਬ ਹਨ, ਜੋ ਨਿਸ਼ਚਿਤ ਅਰਥ ਧਾਰਨ ਕਰਕੇ ਪ੍ਰਤੀਕ ਬਣ ਗਏ ਹਨ।

### ਹੰਸ

ਇਹ ਆਪਣੇ ਸੁਭਾਅ ਕਰਕੇ ਚੰਗੀ ਥਾਂ ਤੇ ਬਹਿੰਦਾ ਹੈ ਅਤੇ ਮੋਤੀ ਜਿਹੀ ਚੰਗੀ ਵਸਤੂ ਹੀ ਚੁਗਦਾ ਹੈ। ਚੰਗਾ ਜੀਵਨ ਗੁਜ਼ਾਰਨ ਵਾਲੇ ਮਨੁੱਖਾਂ ਲਈ ਹੰਸ ਦਾ ਪ੍ਰਤੀਕ ਬਾਅਦ ਦੇ ਅਧਿਆਤਮਕ ਕਾਵਿ ਵਿਚ ਅਕਸਰ ਵਰਤਿਆ ਗਿਆ ਹੈ। ਹੰਸ ਰੂਪੀ ਸ੍ਰੇਸ਼ਟ ਪੁਰਖ ਜਾਂ ਗੁਰਮੁਖ ਉਚੇਰੀਆਂ ਕੀਮਤਾਂ ਤੇ ਕਦਰਦਾਨ ਹੀ ਹੁੰਦੇ ਹਨ, ਜਿਸ ਨਾਲ ਕਿਸੇ ਨੂੰ ਕੋਈ ਨੁਕਸਾਨ ਨਹੀਂ ਹੁੰਦਾ। ਉਨ੍ਹਾਂ ਤੋਂ ਕਿਸੇ ਪ੍ਰਕਾਰ ਦੀ ਹਾਨੀ ਦਾ ਉਦੇਸ਼ ਨਹੀਂ ਹੋਣਾ ਚਾਹੀਦਾ। ਫ਼ਰੀਦ ਜੀ ਦੀ ਇਕ ਪੰਕਤੀ ਹੈ :--

ਹੰਸੁ ਉਡਰਿ ਕੋਧ੍ਰੈ ਪਇਆ, ਲੋਕੁ ਵਿਡਾਰਣਿ ਜਾਇ ॥
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥

ਹੰਸ ਜੀਵ ਦਾ ਵੀ ਪ੍ਰਤੀਕ ਹੈ। ਹੰਸ ਇਕ ਥਾਂ ਤੇ ਬਹੁਤ ਦੇਰ ਟਿਕੇ ਨਹੀਂ ਰਹਿੰਦੇ। ਥੋੜ੍ਹੀ ਦੇਰ ਦੇ ਕਿਆਮ ਪਿਛੋਂ ਉਡ ਕੇ ਚਲੇ ਜਾਂਦੇ ਹਨ। ਇਹੋ ਸਥਿਤੀ ਜੀਵ ਦੀ ਹੈ :--

ਹੰਸ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ।

**ਬਗਲਾ**

ਹੰਸ ਤੋਂ ਉਲਟ ਭਾਵ ਪ੍ਰਗਟਾਉਣ ਵਾਲਾ ਪ੍ਰਤੀਕ ਹੈ। ਬਗਲੇ ਰੂਪੀ ਮਨੁੱਖ ਦੀ ਸੰਗਤ ਕਰਨ ਵਾਲਾ ਦੁਖੀ ਹੀ ਹੁੰਦਾ ਹੈ। ਦੋਵੇਂ ਪ੍ਰਤੀਕ ਸ਼ਲੋਕ ਵਿਚ ਹਨ :--

ਮੈ ਜਾਨਿਆ ਵਡਹੰਸੁ ਹੈ ਤਾਂ ਮੈਂ ਕੀਤਾ ਸੰਗੁ ॥
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥

**ਪੰਖੀ**

ਇਹੋ ਹਾਲਤ ਪੰਖੀ ਦੀ ਹੈ। ਕਿਸੇ ਰੁੱਖ ਤੇ ਉਹ ਰੈਣ ਬਸੇਰਾ ਕਰਦਾ ਹੈ। ਜੀਵ ਦਾ ਵੀ ਸੰਸਾਰ ਰੁਖ ਤੇ ਟਿਕਾਉ ਸਥਿਤ ਨਹੀਂ ਹੈ। ਇਸ ਤਰ੍ਹਾਂ ਜੀਵ ਲਈ ਪੰਖੀ ਵੀ ਇਕ ਪ੍ਰਤੀਕ ਬਣ ਗਿਆ ਹੈ। ਜਿਵੇਂ :--

ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥

ਜਾਂ

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੬॥

**ਘੜਾ**

ਘੜਾ ਜਾਂ ਮਟਕਾ ਸਰੀਰ ਦਾ ਪ੍ਰਤੀਕ ਬਣ ਗਿਆ ਹੈ। ਇਸ ਵਾਂਗ ਸਰੀਰ ਨੇ ਵੀ ਇਕ ਦਿਨ ਬਿਨਸਣਾ ਹੈ। ਜਿਵੇਂ :--

ਫਰੀਦਾ ਭੰਨੀ ਘੜੀ ਸਵੰਨਵੀ, ਟੂਟੀ ਨਾਗਰ ਲਜੁ ॥੬੮॥

**ਸਰੋਵਰ, ਛਪੜੀ**

ਚੰਗੇ ਪੁਰਸ਼ਾਂ ਦਾ ਇਕੱਠ ਸਰੋਵਰ ਵਾਂਗ ਅਤੇ ਮੰਦੇ ਪੁਰਸ਼ਾਂ ਦੀ ਸੰਗਤ ਛਪੜੀ ਦੇ ਤੁਲ ਹੈ। ਇਕ ਸ਼ਲੋਕ ਵਿਚ ਇਨ੍ਹਾਂ ਦੋਹਾਂ ਵਿਰੋਧੀ ਪ੍ਰਤੀਕਾਂ ਦਾ ਵਰਨਣ ਹੈ :--

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥
ਛਪੜਿ ਢੂੰਢੈ ਕਿਆ ਹੋਵੈ ਚਿ ਕੜਿ ਡੁਬੈ ਹਥੁ ॥੫੩॥

**ਦੋਹਾਗਨ, ਸੁਹਾਗਣ**

ਰੱਬ ਤੋਂ ਮੁਨਕਰ, ਕਾਫਰ ਜਾਂ ਮਨਮੁਖ ਲਈ ਦੋਹਾਗਣ ਵੀ ਇਕ ਪ੍ਰਤੀਕ ਬਣ ਗਈ ਹੈ। ਦੋਹਾਗਣ ਉਹ ਹੈ ਜੋ ਪਤੀ ਨੂੰ ਨਾ ਪਿਆਰਨ ਕਰਕੇ ਉਸਨੇ ਤਿਆਗ ਦਿੱਤੀ ਹੁੰਦੀ ਹੈ। ਸੋਹਾਗਣ ਸਦਾ ਪਿਆਰੇ ਵਿਚ ਲੀਨ ਰਹਿੰਦੀ ਹੈ। ਦੋਹਾਗਣ ਦੀ ਹਾਲਤ ਮੰਦੀ ਹੀ ਹੁੰਦੀ ਹੈ। :--

ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥

ਸੋਹਾਗਣ-ਰੂਪੀ ਗੁਰਮੁਖ ਜਾਂ ਮੋਮਨ ਸਦਾ ਇਕ ਪਿਆਰੇ ਦੇ ਧਿਆਨ ਵਿਚ ਹੀ ਕੇਂਦਰਤ ਹੁੰਦੇ ਹਨ। ਹੋਰ ਕਿਸੇ ਪਾਸੇ ਦੀ ਖਿੱਚ ਉਨ੍ਹਾਂ ਨੂੰ ਨਹੀਂ ਹੁੰਦੀ :--

ਫਰੀਦਾ ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥
ਜਿਨਾਂ ਨਾਉ ਸੋਹਾਗਣੀ ਤਿਨਾ ਝਾਕ ਨ ਹੋਰ ॥੧੧੪॥

**ਪੇਕਾ-ਸਹੁਰਾ**

ਇਹ ਦੋਵੇਂ ਲੋਕ ਅਤੇ ਪਰਲੋਕ ਦੇ ਪ੍ਰਤੀਕ ਬਣ ਗਏ ਹਨ। ਮੁਟਿਆਰ ਪੇਕੇ ਸਦਾ ਨਹੀਂ ਰਹਿ ਸਕਦੀ। ਇਕ ਦਿਨ ਸਹੁਰੇ ਜਾਣਾ ਹੀ ਹੁੰਦਾ ਹੈ। ਜੀਵ ਵੀ ਬਹੁਤ ਸਮਾਂ ਏਸ ਲੋਕ ਵਿਚ ਰਹਿ ਨਹੀਂ ਸਕਦਾ। ਅੱਗੇ ਜਾਣਾ ਹੀ ਪਵੇਗਾ। ਮਾੜੀਆਂ ਕੁੜੀਆਂ ਨੂੰ ਨਾ ਪੇਕੇ ਪਿਆਰ ਮਿਲ ਸਕਦਾ ਹੈ ਅਤੇ ਨਾ ਸਹੁਰੇ ਘਰ ਜਾ ਕੇ। ਇਸ ਤਰ੍ਹਾਂ ਹੀ ਮੰਦੇ ਲੋਕਾਂ ਨੂੰ :--

ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥

**ਸੂਲਾਂ**

ਦੁਖਾਂ ਦਾ ਪ੍ਰਤੀਕ ਬਣ ਗਈਆਂ ਹਨ। ਸੂਲਾਂ ਦੀ ਚੋਭ ਦੁਖ ਹੀ ਦੇਂਦੀ ਹੈ। ਸੂਲਾਂ ਦੀ ਸੇਜ ਤੇ ਕਿਥੇ ਆਰਾਮ। ਵਿਛੋੜੇ ਵਿਚ ਫ਼ਰੀਦ ਮਹਿਸੂਸ ਕਰਦਾ ਹੈ :--

ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥੮੫॥

ਖੰਡ ਨਾਲ ਲਪੇਟੀਆਂ ਜ਼ਹਿਰੀਆਂ ਗੰਦਲਾਂ ਮਾਇਆ ਦਾ ਪ੍ਰਤੀਕ ਹਨ। ਮਾਇਆ ਉਤੋਂ ਮਿੱਠੀ ਲਗਦੀ ਹੈ ਪਰ ਭੋਗੀ ਲਈ ਅੰਦਰ ਜ਼ਹਿਰ ਵਰਗਾ ਅਸਰ ਕਰਦੀ ਹੈ :--

ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥
ਇਕਿ ਰਾਹੇਦੇ ਰਹਿ ਗਏ ਇਕ ਰਾਧੀ ਗਏ ਉਜਾੜਿ ॥੩੭॥

**ਕਸੁੰਭੜਾ**

ਇਹ ਫੁਲ ਵੀ ਮਾਇਆ ਦਾ ਪ੍ਰਤੀਕਾਤਮਕ ਸ਼ਬਦ ਹੈ :--

ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥ (ਪੰਨਾ ੭੯੪)

**ਬੇੜਾ**

ਸੰਸਾਰ ਸਾਗਰ ਤੋਂ ਤਰਨ ਦੀ ਜੁਗਤੀ ਦਾ ਚਿੰਨ੍ਹ ਹੈ। ਇਹ ਜੁਗਤੀ ਨਾਮ ਹੋ ਸਕਦੀ ਹੈ, ਸੰਗਤ ਜਾਂ ਗੁਰੂ ਵੀ ਹੋ ਸਕਦੀ ਹੈ। ਇਸ ਜੁਗਤੀ ਨੂੰ ਜਿਹੜਾ ਜਵਾਨੀ ਦੇ ਸਮੇਂ ਨਹੀਂ ਅਪਣਾਉਂਦਾ ਬਾਅਦ ਵਿਚ ਉਸ ਲਈ ਮੁਸ਼ਕਿਲ ਹੋ ਜਾਂਦਾ ਹੈ :--

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥
ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥(ਪੰਨਾ ੭੯੪)

**ਅਲੰਕਾਰ ਬਿੰਬ**

ਪਹਿਲਾਂ ਜਦ ਕਵੀ ਬਿੰਬ ਵਿਧਾਨ ਤੋਂ ਪ੍ਰੀਚਿਤ ਨਹੀਂ ਸਨ ਉਦੋਂ ਕਵਿਤਾ ਵਿਚ ਅਲੰਕਾਰਾਂ ਦੀ ਯੋਜਨਾ ਹੀ ਉਚਿਤ ਸਮਝੀ ਜਾਂਦੀ ਸੀ। ਅਲੰਕਾਰ ਇਕ ਤਾਂ ਕਵਿਤਾ ਦੀ ਬਾਹਰਲੀ ਸ਼ੋਭਾ ਵਧਾਂਦੇ ਸਨ, ਦੂਜੇ ਭਾਵ ਦੇ ਸੰਚਾਰਨ ਲਈ ਸਹਾਇਕ ਹੁੰਦੇ ਸਨ। ਰੂਪਕ, ਉਪਮਾ, ਦ੍ਰਿਸ਼ਟਾਂਤ, ਮੁਹਾਵਰਾ ਜਾਂ ਲੋਕੋਕਤੀ ਦੁਆਰਾ ਬਿੰਬ ਦਾ ਨਿਰਮਾਣ ਹੁੰਦਾ ਹੈ। ਅਲੰਕਾਰ ਜਿਥੇ ਬਾਹਰਲੀ ਸ਼ਿੰਗਾਰ ਮਾਤਰ ਵੀ ਹੋ ਸਕਦੇ ਹਨ, ਉਥੇ ਅਲੰਕਾਰ ਬਿੰਬ ਦਾ ਬਾਹਰਲੀ ਸਜਾਵਟ ਦੇ ਨਾਲ ਭਾਵ ਪ੍ਰੇਸ਼ਤ ਹੋਣਾ ਆਵੱਸ਼ਕ ਹੈ। ਫ਼ਰੀਦ ਦੀ ਕਵਿਤਾ ਵਿਚ ਅਲੰਕਾਰਾਂ ਦੁਆਰਾ

ਨਿਰਮਿਤ ਕੁਝ ਬਿੰਬ[1] ਹਨ।

## ਰੂਪਕ ਬਿੰਬ

ਲੀਵਿਸ ਦਾ ਵਿਚਾਰ ਹੈ ਕਿ ਹਰੇਕ ਬਿੰਬ ਕੁਝ ਮਾਤਰਾ ਤਕ ਰੂਪਕ ਹੀ ਹੁੰਦਾ ਹੈ।[2] ਫ਼ਰੀਦ ਕਾਵਿ ਵਿਚ ਸ੍ਰਿਜੇ ਅਜਿਹੇ ਕਈ ਬਿੰਬ ਹਨ। ਦੁਨੀਆਂ ਨੂੰ ਉਹ ਗੁਝੀ ਅੱਗ ਕਹਿ ਕੇ ਇਕ ਤਰ੍ਹਾਂ ਨਾਲ ਸਾਵਧਾਨ ਹੋਣ ਲਈ ਪ੍ਰੇਰਨਾ ਕਰਦਾ ਹੈ :--

ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥੩॥

ਅੱਖਾਂ ਦੀ ਜੋਤ ਲਈ ਦੀਵਿਆਂ ਦਾ ਰੂਪਕ ਕਿੰਨਾ ਢੁਕਵਾਂ ਹੈ। ਦੀਵੇ ਦੇ ਬੁਝਣ ਵਾਂਗ ਇਸਦੀ ਰੋਸ਼ਨੀ ਵੀ ਚਲੀ ਜਾਂਦੀ ਹੈ। ਇਸ ਤਰ੍ਹਾਂ ਸਰੀਰ ਨੂੰ ਕਿਲ੍ਹਾ ਕਿਹਾ ਹੈ, ਜਿਸ ਨੂੰ ਮੌਤ ਲੁਟ ਲੈਂਦੀ ਹੈ। ਇਕ ਸ਼ਲੋਕ ਵਿਚ ਇਹ ਦੋਵੇਂ ਬਿੰਬ ਵਰਤੇ ਹਨ :--

ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥

ਇਹ ਸ਼ਲੋਕ (68) ਵਿਚ ਸਵਾਸਾਂ ਲਈ ਸੁੰਦਰ ਲੱਜ ਦਾ ਰੂਪਕ ਵਰਤਿਆ ਹੈ। ਸਵਾਸਾਂ ਦੀ ਲੱਜ ਇਕ ਦਿਨ ਟੁੱਟ ਜਾਂਦੀ ਹੈ। ਕਬਰ ਨੂੰ ਘਰ ਕਿਹਾ ਹੈ। ਮੌਤ ਪਿਛੋਂ ਸਰੀਰ ਸਦਾ ਲਈ ਇਸੇ ਘਰ ਵਿਚ ਆਰਾਮ ਕਰਦਾ ਹੈ :--

ਇਹ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥

## ਉਪਮਾ ਬਿੰਬ

ਵਿਕਾਰੀ ਸਰੀਰ ਦੀ ਉਮਰ ਦੀ ਰਾਤ ਮੰਦਰ ਦੇ ਘੜਿਆਲ ਨੂੰ ਚੋਟਾਂ ਮਾਰਨ ਵਾਂਗ ਲੰਘਦੀ ਹੈ :--

ਸੋ ਹੇੜਾ ਘੜਿਆਲੁ ਜਿਉ ਡੁਖੀ ਰੈਣਿ ਵਿਹਾਇ ॥

ਦਰਵੇਸ਼ਾਂ ਦਾ ਸਬਰ ਰੁੱਖਾਂ ਵਰਗਾ ਹੋਣਾ ਚਾਹੀਦਾ ਹੈ :--

ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥

ਪਿਆਰੇ ਦੀ ਯਾਦ ਵਿਚ ਸਰੀਰ ਗਿੱਲੇ ਗੋਹੇ ਵਾਂਗ ਧੁਖਦਾ ਰਹਿੰਦਾ ਹੈ :--

ਧੁਖਾਂ ਜਿਉ ਮਾਲੀਹ, ਕਾਰਣਿ ਤਿੰਨਾ ਮਾ ਪਿਰੀ ॥

## ਦ੍ਰਿਸ਼ਟਾਂਤ ਬਿੰਬ

ਭਾਵ ਜਾਂ ਵਿਚਾਰ ਦੇ ਸਪਸ਼ਟੀਕਰਣ ਲਈ ਬਾਬਾ ਫ਼ਰੀਦ ਨੇ ਕਈ ਦ੍ਰਿਸ਼ਟਾਂਤ ਵੀ ਦਿਤੇ ਹਨ। ਰੱਬ ਨੂੰ ਪ੍ਰਾਪਤ ਹੋਣ ਲਈ ਨਿਮਰਤਾ ਮੁਖ ਗੁਣ ਹੈ। ਨਿਮਰਤਾ ਵਾਲਾ ਮਨੁੱਖ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ? ਫ਼ਰੀਦ ਜੀ ਦੱਭ ਦਾ ਦ੍ਰਿਸ਼ਟਾਂਤ ਦੇਂਦੇ ਹਨ। ਦੱਭ ਰਾਹ ਵਿਚ ਉਗੀ ਹੁੰਦੀ ਹੈ, ਇਸਨੂੰ ਖਿਚਿਆ ਜਾਂਦਾ ਹੈ, ਪੈਰਾਂ ਨਾਲ ਲਿਤਾੜਿਆ ਜਾਂਦਾ ਹੈ, ਫੇਰ ਕਿਧਰੇ ਇਹ ਮਾਲਕ ਦੇ ਘਰ ਪੁਜਦੀ ਹੈ :--

ਫਰੀਦਾ ਥੀਉ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥

---

1. ਇਸ ਦੀਆਂ ਵੱਖ ਵੱਖ ਵੰਨਗੀਆਂ ਅਗੇ 'ਜੀਵਨ ਅਤੇ ਪ੍ਰਕ੍ਰਿਤੀ ਵਿਚੋਂ ਸਿਰਜੇ ਬਿੰਬ' ਸਿਰਲੇਖ ਹੇਠ ਦਿੱਤੀਆਂ ਤੁਕਾਂ ਵਿਚ ਵੇਖੀਆਂ ਜਾ ਸਕਦੀਆਂ ਹਨ।
2. ਦੀ ਪੋਇਟਿਕ ਇਮੇਜ਼, ਪੰਨਾ -18

ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਈਂ ਦੈ ਦਰਿ ਵਾੜੀਅਹਿ ॥੧੯॥

ਮਿੱਤਰਾਂ ਦੇ ਆਉਣ ਤੇ ਜੇ ਉਨ੍ਹਾਂ ਦੀ ਆਉ ਭਗਤ ਨਾ ਕੀਤੀ ਜਾਏ ਤਾਂ ਸਰੀਰ ਦੀ ਹਾਲਤ ਇਸ ਤਰ੍ਹਾਂ ਹੁੰਦੀ ਹੈ, ਜਿਵੇਂ ਅੱਗ ਦੇ ਉਤੇ ਧਰੇ ਮਜੀਠ ਦੇ ਫੁੱਲ ਰਿਝ ਰਹੇ ਹੋਣ :--

ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥

ਮੰਦੇ ਕਰਮ ਕਰਨ ਵਾਲਿਆਂ ਦੇ ਓੜਕ ਨੂੰ ਹੋਣ ਵਾਲੇ ਹਸ਼ਰ ਬਾਰੇ ਇਕੋ ਸ਼ਲੋਕ ਵਿਚ ਕਪਾਹ, ਤਿਲ, ਕਮਾਦ, ਕਾਗਜ਼ ਅਤੇ ਅੰਗੀਠੀ ਉਤੇ ਪਈ ਹਾਂਡੀ ਦੇ ਪੰਜ ਦ੍ਰਿਸ਼ਟਾਂਤਾਂ ਦੀ ਲੜ ਪਰੋਈ ਹੈ :--

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰ ਥੀਆ ਤਿਲਾਹ ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥

ਪਿਆਰੇ ਦੇ ਮਿਲਾਪ ਲਈ ਜਿਨ੍ਹਾਂ ਨੇ ਜਵਾਨੀ ਦਾ ਸਮਾਂ ਖੁੰਝਾ ਦਿੱਤਾ, ਉਨ੍ਹਾਂ ਨੂੰ ਫੇਰ ਇਹ ਅਵਸਰ ਨਹੀਂ ਮਿਲ ਸਕਦਾ । ਇਸ ਲਈ ਦ੍ਰਿਸ਼ਟਾਂਤ ਦਿੱਤਾ ਹੈ :--

ਦੁਧਾ ਥਣੀ ਨ ਆਵਈ, ਫਿਰਿ ਹੋਇ ਨ ਮੇਲਾ ॥(ਪੰਨਾ ੭੯੪)

ਜਿਵੇਂ ਦਰਿਆ ਵਿਚ ਉਠੀ ਛੱਲ ਕਿਸੇ ਵੇਲੇ ਵੀ ਇਸਦੇ ਕੰਡੇ ਨੂੰ ਢਾਅ ਲਾ ਜਾਂਦੀ ਹੈ, ਮਨੁੱਖ ਵੀ ਮੌਤ ਦੇ ਕੰਢੇ ਇਸ ਤਰ੍ਹਾਂ ਹੀ ਖੜ੍ਹਾ ਹੈ :--

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰਿਆਵੈ ਢਾਹਾ ॥੯੮॥

**ਬਿੰਬਾਤਮਿਕ ਮੁਹਾਵਰੇ ਜਾਂ ਅਖਾਉਤਾਂ**

ਮੁਹਾਵਰਿਆਂ ਜਾਂ ਅਖਾਉਤਾਂ ਵਿਚ ਆਮ ਤੌਰ ਤੇ ਬਿੰਬਮਈ ਵਿਅੰਜਨਾ ਹੀ ਹੁੰਦੀ ਹੈ । ਇਨ੍ਹਾਂ ਪਿਛੇ ਜੀਵਨ ਦਾ ਲੰਮੇਰਾ ਤਜਰਬਾ ਹੁੰਦਾ ਹੈ । ਜਿਨ੍ਹਾਂ ਨੂੰ ਤੱਤ ਰੂਪ ਵਿਚ ਬਿਆਨਿਆ ਜਾਂਦਾ ਹੈ । ਬਾਬਾ ਫਰੀਦ ਨੂੰ ਜੀਵਨ ਦਾ ਡੂੰਘਾ ਤਜਰਬਾ ਸੀ । ਇਕ ਉਸਤਾਦ ਕਵੀ ਵਾਂਗ ਉਸਨੂੰ ਸੰਜਮ ਵਿਚ ਕਹਿਣ ਦਾ ਵਲ ਆਉਂਦਾ ਸੀ । ਇਸੇ ਕਰਕੇ ਉਸਦੇ ਤਜਰਬੇ ਭਰੇ ਸੰਜਮਮਈ ਵਾਕ ਮੁਹਾਵਰੇ ਜਾਂ ਅਖਾਉਤਾਂ ਬਣ ਗਏ ਹਨ, ਜੋ ਅਜ ਤਕ ਲੋਕਾਂ ਦੇ ਮੂੰਹ ਚੜ੍ਹੇ ਹੋਏ ਹਨ, ਜਿਵੇਂ :--

ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ, ਸਿਰ ਨੀਂਵਾਂ ਕਰਿ ਦੇਖੁ ॥੬॥
ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥੨੩॥
ਫਰੀਦਾ ਕੰਨਿ ਮੁਸਲਾ, ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥
ਛਪੜਿ ਢੂਥੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥
ਫਰੀਦਾ ਕੋਠੇ ਧੁਕਣੁ[1] ਕੇਤੜਾ ॥੫੬॥

---

1. ਦੌੜਨਾ

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥
ਜਾਂ ਕੁਆਰੀ ਤਾਂ ਚਾਉ, ਵੀਵਾਹੀ ਤਾਂ ਮਾਮਲੇ ॥
ਫਰੀਦਾ ਏਹੋ ਪਛੋਤਾਉ, ਵਤਿ ਕੁਆਰੀ ਨ ਥੀਐ ॥੬੩॥
ਕੰਧੀ ਉਤੇ ਰੁਖੜਾ ਕਿਚਰਕੁ ਬੰਨੈ ਧੀਰੁ ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੯॥
ਉਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥

### ਮਾਨਵੀਕਰਨ ਦੁਆਰਾ ਬਿੰਬ ਦੀ ਸਿਰਜਨਾ

ਮਾਨਵੀਕਰਨ ਦੀ ਰੁਚੀ ਵਧੇਰੇ ਕਰਕੇ ਆਧੁਨਿਕ ਕਵੀਆਂ ਵਿਚ ਹੀ ਹੈ। ਪੁਰਾਤਨ ਕਾਵਿ ਵਿਚ ਵੀ ਇਸਦਾ ਉਲੇਖ ਹੋਇਆ ਮਿਲ ਜਾਂਦਾ ਹੈ। ਬਾਬਾ ਫ਼ਰੀਦ ਦੀ ਇਕ ਪੰਕਤੀ ਵਿਚ ਅਜਿਹੇ ਬਿੰਬ ਦੀ ਸਿਰਜਨਾ ਹੋਈ ਹੈ, ਜਿਥੇ ਕਿ ਕਬਰ ਮਨੁੱਖ ਨੂੰ ਵਾਜਾਂ ਮਾਰਦੀ ਹੈ :--

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥੯੩॥

### ਰਸਾਂ ਦੁਆਰਾ ਨਿਰਮਿਤ ਬਿੰਬ

ਡਾ. ਹਰਿਦਵਾਰੀ ਲਾਲ ਅਨੁਸਾਰ ਬਿੰਬ ਨੂੰ ਜੀਵਿਤ ਕਰਨ ਵਾਲਾ ਤੱਤ ਮਨੁੱਖੀ ਚੇਤਨਾ ਦਾ ਸਪਰਸ਼ ਹੀ ਹੈ। ਉਸੇ ਚੇਤਨਾ ਦਾ ਨਾਮਰਸ ਹੈ। ਮਾਨਵ-ਸੰਵੇਦਨਾ ਨੂੰ ਚਰਮ-ਸਤਿ ਮੰਨ ਕੇ ਰਸ ਸਿਧਾਂਤ ਵੀ ਨਿਰੰਤਰ ਵਿਕਾਸਸ਼ੀਲ ਹੈ। ਰਸ ਦੀ ਸਭ ਤੋਂ ਵਧ ਅਭਿ-ਵਿਅੰਜਨਾ ਦ੍ਰਿਸ਼ਟੀ ਨਾਲ ਹੁੰਦੀ ਹੈ। ਦ੍ਰਿਸ਼ਟੀ ਰੂਪ ਤੇ ਆਧਾਰਤ ਹੁੰਦੀ ਹੈ ਅਤੇ ਬਿੰਬ ਰੂਪ-ਅੰਕਣ ਦਾ ਮਾਧਿਅਮ। ਇਸ ਤਰ੍ਹਾਂ ਬਿੰਬ ਦੁਆਰਾ ਰਸ ਦੀ ਅਨੁਭੂਤੀ ਸੰਭਵ ਹੈ।[1] ਰਸ ਨੌ ਮੰਨੇ ਗਏ ਹਨ, ਜਿਨ੍ਹਾਂ ਵਿਚੋਂ ਫ਼ਰੀਦ ਬਾਣੀ ਵਿਚ ਚਾਰ ਦਾ ਉਲੇਖ ਹੋਇਆ ਮਿਲਦਾ ਹੈ।

### ਸ਼ਿੰਗਾਰ ਰਸ

ਇਸ ਵਿਚ ਸੰਜੋਗ ਅਤੇ ਵਿਜੋਗ ਦੋਵੇਂ ਤਰ੍ਹਾਂ ਦੇ ਭਾਵਾਂ ਨੂੰ ਬਿੰਬਿਤ ਕੀਤਾ ਜਾਂਦਾ ਹੈ।[2] ਪ੍ਰਭੂ ਪਿਆਰ ਨਾਲ ਸੰਜੋਗ ਨਾ ਪ੍ਰਾਪਤ ਹੋ ਸਕਣ ਤੇ ਸਰੀਰ ਦੀ ਜੋ ਹਾਲਤ ਹੁੰਦੀ ਹੈ ਕਵੀ ਦਸਦਾ ਹੈ :--

ਅਜ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ੍ ਕਿਉ ਰੈਣਿ ਵਿਹਾਇ ॥੩੦॥

ਜਿਹੜੀ ਜੀਵ ਇਸਤ੍ਰੀ ਜਵਾਨੀ ਵੇਲੇ ਪਿਆਰੇ ਪਤੀ ਨੂੰ ਮਿਲਣ ਦਾ ਅਵਸਰ ਖੁੰਝਾ ਦੇਂਦੀ ਹੈ, ਬੁਢਾਪੇ ਵੇਲੇ ਉਹ ਕਿੰਨੇ ਤਰਲੇ ਲੈਂਦੀ ਰਹੇ ਸੰਜੋਗ ਪ੍ਰਾਪਤ ਨਹੀਂ ਕਰ ਸਕਦੀ :--

ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸ ॥
ਧਨ ਕੂਕੇਂਦੀ ਗੋਰ ਮੇਂ ਤੈਂ ਸਹ ਨਾ ਮਿਲੀਆਸੁ ॥੫੪॥

ਫਰੀਦ ਅਨੁਸਾਰ ਬਿਰਹਾ ਦਾ ਪ੍ਰਤੀਕਰਮ ਸਰੀਰ ਦਾ ਕਾਲਾ ਹੋ ਜਾਣਾ ਹੈ। ਕੋਇਲ ਵਿਛੋੜੇ ਵਿਚ ਸੜ ਕੇ ਹੀ ਕਾਲੀ ਹੋ ਗਈ :--

ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥ (ਪੰਨਾ ੭੯੪)

---

1. ਸੌਂਦਰਯ ਸ਼ਾਸਤਰ
2. ਸਲੋਕ, 49

ਰੁੱਤਾਂ ਦਾ ਮਨ ਅਤੇ ਸਰੀਰ ਤੇ ਸੁਭਾਵਕ ਅਸਰ ਹੁੰਦਾ ਹੈ। ਸਿਆਲ ਦੀ ਰੁੱਤ ਮਿਲਾਪ ਲਈ ਸ਼ੋਭਨੀਕ ਹੈ :--

ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ।

**ਭਿਆਨਕ ਰਸ**

ਇਸਦਾ ਸਥਾਈ ਭਾਵ ਭੈ ਜਾਂ ਡਰ ਮੰਨਿਆ ਗਿਆ ਹੈ। ਜਿਹੜੇ ਏਸ ਜੀਵਨ ਵਿਚ ਮਾਇਆ ਵਿਚ ਖੁਭੇ ਰਹਿੰਦੇ ਹਨ, ਉਨ੍ਹਾਂ ਨੂੰ ਅੱਗੇ ਜਾ ਕੇ ਆਰਿਆਂ ਦੇ ਨਾਲ ਚੀਰਿਆ ਜਾਵੇਗਾ। ਭਵਿਖਤ ਦੀ ਇਸ ਭਿਆਨਕ ਸਜ਼ਾ ਕਰਕੇ ਮਨੁੱਖ ਅੰਦਰ ਡਰ ਉਪਜਾਇਆ ਗਿਆ :--

ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥

ਇਸ ਤਰ੍ਹਾਂ ਮੰਦੇ ਕਰਮ ਕਰਨ ਵਾਲਿਆਂ ਨੂੰ ਕਪਾਹ, ਝੰਬਣ, ਤਿਲ ਦੇ ਕੁੱਟਣ, ਕਾਗਜ਼ ਬਨਾਣ ਦੇ ਭਿਆਨਕ ਕ੍ਰਮ, ਕਮਾਦ ਦੇ ਪੀੜਨ ਅਤੇ ਹਾਂਡੀ ਦੇ ਸੜਨ ਵਰਗੀ ਸਜ਼ਾ ਮਿਲੇਗੀ।

**ਕਰੁਣਾਂ ਰਸ**

ਇਸ ਰਸ ਰਾਹੀਂ ਹਿਰਦੇ ਦੀ ਸ਼ੋਕਮਈ ਵਿਅੰਜਨਾ ਹੁੰਦੀ ਹੈ। ਮੌਤ ਵਿਆਪਣ ਤੇ ਇਕ ਕਰੁਣਾਮਈ ਝਾਕੀ ਫ਼ਰੀਦ ਜੀ ਖਿੱਚਦੇ ਹਨ :--

ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
ਤਿਨਾ ਪਿਆਰਿਆਂ ਭਾਈਆਂ ਅਗੈ ਦਿਤਾ ਬੰਨਿ ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ ॥੧੦੦॥

**ਸ਼ਾਂਤ ਰਸ**

ਇਸਦਾ ਸਥਾਈ ਭਾਵ ਵੈਰਾਗ ਹੈ। ਫ਼ਰੀਦ-ਕਾਵਿ ਵਿਚ ਮਨ ਨੂੰ ਮਾਇਕ ਖਿੱਚਾਂ ਤੋਂ ਉਪਰਾਮ ਕਰਨ ਲਈ ਨਾਸ਼ਮਾਨਤਾ ਦਾ ਭਾਵ ਵਿਅਕਤ ਕੀਤਾ ਹੈ। ਫ਼ਰੀਦ ਦੇ ਅਰੰਭਕ ਸ਼ਲੋਕ ਹੀ ਇਸੇ ਭਾਵ ਨੂੰ ਵਿਅਕਤ ਕਰਦੇ ਹਨ :--

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥
ਜਿੰਦ ਵਹੁਟੀ, ਮਰਨ ਵਰੁ ਲੈ ਜਾਸੀ ਪਰਣਾਇ ॥
ਆਪਣ ਹਥੀ ਜੋਲਿ ਕੈ, ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥
ਫਰੀਦਾ ਕਿੜੀ ਪਵੰਦੀਈ, ਖੜਾ ਨ ਆਪੁ ਮੁਹਾਇ ॥ (ਪੰਨਾ ੧੩੭੭)

ਇਸੇ ਤਰ੍ਹਾਂ

ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥
ਫਰੀਦਾ ਕੋਠੇ ਮੰਡਪ ਮਾੜੀਆਂ ਏਤੁ ਨ ਲਾਏ ਚਿਤੁ ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥

### ਬਿੰਬ ਸਮਗ੍ਰੀ ਤੇ ਸ੍ਰੋਤ

ਸਾਰਾ ਬ੍ਰਹਮੰਡ ਹੀ ਕਵੀ ਲਈ ਬਿੰਬ-ਸਿਰਜਨਾ ਦਾ ਖੇਤਰ ਹੈ । ਧਰਤੀ ਅਤੇ ਆਕਾਸ਼ ਦੀ ਕਿਸੇ ਸਮਗ੍ਰੀ ਨੂੰ ਉਹ ਭਾਵ-ਵਿਅੰਜਨਾ ਦਾ ਮਾਧਿਅਮ ਬਣਾ ਸਕਦਾ ਹੈ । ਕਵੀ ਵਿਚ ਜਿਥੇ ਬਰੀਕਬੀਨੀ ਦੀ ਵਿਸ਼ੇਸ਼ਤਾ ਹੁੰਦੀ ਹੈ ਉਥੇ ਉਸਦੀ ਨਜ਼ਰ ਅਜਿਹੇ ਮੰਡਲਾਂ ਅਤੇ ਨੁਕਰਾਂ ਨੂੰ ਵੇਖਣ ਦੀ ਸਮਰਥਾ ਰਖਦੀ ਹੈ, ਜਿਥੇ ਕਿ ਆਮ ਅੱਖ ਨਹੀਂ ਪਹੁੰਚ ਸਕਦੀ । ਕਵੀ ਦੇ ਬਿੰਬ ਸਿਜਨਾ ਦੇ ਖੇਤਰ ਨੂੰ ਮੁਖ ਤੌਰ ਤ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ : (ੳ) ਪ੍ਰਕ੍ਰਿਤੀ ਅਤੇ (ਅ) ਜੀਵਨ

ਬਾਬਾ ਫ਼ਰੀਦ ਦੀ ਨੀਝ ਬੜੀ ਵਿਸ਼ਾਲ ਅਤੇ ਡੂੰਘੀ ਹੈ । ਉਸਨੇ ਪ੍ਰਕ੍ਰਿਤੀ ਅਤੇ ਜੀਵਨ, ਦੋਹਾਂ ਖੇਤਰਾਂ ਨੂੰ ਬੜਾ ਨੇੜਿਉਂ ਹੋ ਕੇ ਵੇਖਿਆ ਹੈ । ਉਨ੍ਹਾਂ ਦੇ ਗੁਣ ਅਤੇ ਸੁਭਾਅ ਨੂੰ ਅਨੁਭਵਿਆ ਹੈ ਜਿਸ ਨੂੰ ਸਦਾਚਾਰਕ ਕੀਮਤਾਂ ਅਤੇ ਅਧਿਆਤਮਕ ਮਾਰਗ ਲਈ ਵਿਚਾਰਾਂ ਦਾ ਬਿੰਬ ਮਾਧਿਅਮ ਬਣਾਇਆ ਹੈ ।

### ਪ੍ਰਾਕ੍ਰਿਤਿਕ ਬਿੰਬ

ਉਦਭੁਜ ਵਸਤੂਆਂ, ਪ੍ਰਕ੍ਰਿਤੀ ਵਿਚੋਂ ਉਹ ਰੁਖ ਦੀਆਂ ਟਾਹਣੀਆਂ ਦੀ ਬਦਲਦੀ ਹਾਲਤ ਵੇਖਦਾ ਹੈ । ਭਰੀਆਂ ਟਾਹਣੀਆਂ ਸਮਾਂ ਆਉਣ ਤੇ ਪੱਕ ਜਾਂਦੀਆਂ ਹਨ, ਝੁਰੜੀਆਂ ਪੈ ਜਾਂਦੀਆਂ ਹਨ । ਮਨੁੱਖੀ ਸਰੀਰ ਦੀ ਵੀ ਇਹੋ ਹਾਲਤ ਹੈ । ਸਮਾਂ ਪੈਣ ਤੇ ਇਹ ਵੀ ਪੱਕ ਜਾਂਦਾ ਹੈ, ਬੁੱਢਾ ਹੋ ਜਾਂਦਾ ਹੈ । ਦੋਹਾਂ ਅਵਸਥਾਵਾਂ ਦੀ ਸਮਾਨਤਾ ਵੇਖੋ :--

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥
ਸਾਖ ਪਕੰਦੀ ਆਈਆਂ ਹੋਰ ਕਰੇਂਦੀ ਵੰਨ ॥੧੧॥

ਇਸੇ ਤਰ੍ਹਾਂ ਰੁੱਤ ਦੇ ਬਦਲਣ ਨਾਲ ਰੁਖ ਸੁੱਕ ਜਾਂਦੇ ਹਨ ਅਤੇ ਪੱਤੇ ਵੀ ਆਪਣੇ ਆਪ ਝੜ ਜਾਂਦੇ ਹਨ । ਜੀਵ ਦੀ ਅਸਥਿਰਤਾ ਵੀ ਇਸੇ ਤਰ੍ਹਾਂ ਹੀ ਹੈ :--

ਫਰੀਦਾ ਰੁਤਿ ਫਿਰੀ, ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥
ਚਾਰੇ ਕੁੰਡਾਂ ਢੂੰਢੀਆਂ ਰਹਣੁ ਕਿਥਾਊ ਨਾਹਿ॥੧੦੨॥

ਪਹਿਲੇ ਪਹਿਰ ਦੀ ਬੰਦਗੀ ਇਕ ਚੰਗੇ ਫੁਲ ਅਤੇ ਫਲ ਦੀ ਪ੍ਰਾਪਤੀ ਸਮਾਨ ਹੈ :--

ਪਹਿਲੈ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

ਸਮੇਂ ਸਿਰ ਜਿਹੜਾ ਰੱਬ ਦੀਆਂ ਪੱਕੀਆਂ ਹੋਈਆਂ ਖਜੂਰਾਂ ਨਹੀਂ ਖਾਂਦਾ, ਉਹ ਆਪਣੀ ਆਯੂ ਨੂੰ ਬੇ ਅਰਥ ਗਵਾਂਦਾ ਹੈ ।[1]

ਕਰਮ ਸਿਧਾਂਤ ਅਨੁਸਾਰ ਜਿਹਾ ਕੋਈ ਬੀਜਦਾ ਹੈ ਉਹੋ ਜਿਹਾ ਹੀ ਫਲ ਪ੍ਰਾਪਤ ਕਰੇਗਾ । ਕਿੱਕਰ ਦਾ ਬੀਜ ਬੀਜ ਕੇ ਬਿਜੌਰ ਦੀ ਦਾਖ ਪ੍ਰਾਪਤ ਨਹੀਂ ਕਰ ਸਕਦਾ ।[2]

ਦੁਨੀਆਂ ਇਕ ਸੁੰਦਰ ਸੁਹਾਣਾ ਬਾਗ ਹੈ, ਪਰ ਜੀਵ ਰੂਪੀ ਪੰਖੀ ਇਸਤੇ ਸਦਾ ਬਸੇਰਾ ਨਹੀਂ ਕਰ ਸਕਦੇ ।[3]

---

1. ਸ਼ਲੋਕ, *89*
2. ਸਲੋਕ, *23*
3. ਸਲੋਕ, *79*

ਦਭ ਨੂੰ ਨਿਰਮਾਨਤਾ ਲਈ ਅਤੇ[1] ਕਪਾਹ, ਤਿਲ ਅਤੇ ਕਮਾਦ ਨੂੰ ਕੁਕਰਮੀ ਪੁਰਖ ਨੂੰ ਭਵਿਖਤ ਵਿਚ ਮਿਲਣ ਵਾਲੀ ਸਜ਼ਾਵਾਂ[2] ਲਈ ਬਿੰਬ ਬਣਾਇਆ ਹੈ ।

**ਨਦੀ, ਦਰਿਆ, ਨਾਲੇ**

(ਨਦੀ ਦਾ) ਵਹਿਣਾ ਰਜ਼ਾ ਦਾ ਭਾਵ ਵਿਅਕਤ ਕਰਨ ਲਈ ਹੈ :--

ਕੰਧੀ ਵਹਣ ਨ ਢਾਹਿ, ਤਉ ਭੀ ਲੇਖਾ ਦੇਵਣਾ ॥
ਜਿਧਰ ਰਬ ਰਜਾਇ, ਵਹਣੁ ਤਿਦਾਊ ਗੰਉ ਕਰੇ ॥੮੪॥

ਜਾਂ

ਸਬਰੁ ਏਹੁ ਸੁਆਉ, ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ ॥੧੧੭॥

ਦੁਖਾਂ ਰੂਪੀ ਨਦੀ :--

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥੮੬॥

**ਸਰੋਵਰ, ਛੱਪੜ**

ਸਰੋਵਰ ਚੰਗੀ ਸੰਗਤ ਦਾ ਅਤੇ ਛੱਪੜ ਭੈੜੀ ਸੰਗਤ ਦਾ ਪ੍ਰਤੀਕ ਹੈ ।[3] ਜਗਤ ਲਈ ਵੀ ਸਰੋਵਰ ਬਿੰਬ ਵਰਤਿਆ ਹੈ ਅਤੇ ਵਿਕਾਰਾਂ ਲਈ ਲਹਿਰਾਂ :--

ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥
ਇਹ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥

ਥਲ, ਪਹਾੜ, ਅਸਮਾਨ, ਜ਼ਮੀਨ, ਜ਼ਮੀਨ ਦੀ ਮਿੱਟੀ, ਟੋਏ ਟਿੱਬੇ ਅਤੇ ਮੈਦਾਨ ਆਦਿ ਨੂੰ ਵੀ ਭਾਵ-ਵਿਅੰਜਨਾ ਲਈ ਬਿੰਬ ਬਣਾਇਆ ਹੈ ।

**ਮੋਤੀ**

ਮਨੁੱਖ ਦਾ ਹਿਰਦਾ ਕੀਮਤੀ ਮੋਤੀ ਹੈ । ਮੋਤੀ ਨੂੰ ਤੋੜਨਾ ਕਦਾਚਿਤ ਚੰਗਾ ਨਹੀਂ :--

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥੧੩੦॥

**ਪੰਖੀ**

ਜੀਵ ਦੀ ਅਸਥਿਰਤਾ ਲਈ ਪੰਖੀ ਢੁਕਵਾਂ ਬਿੰਬ ਹੈ । ਪੰਖੀਆਂ[4] ਵਿਚੋਂ ਹੰਸ ਕਾਂ (ਕਾਗ) ਕੂੰਜਾਂ ਅਤੇ ਕੋਇਲ ਆਦਿ ਨੂੰ ਬਿੰਬ ਬਣਾਇਆ ਹੈ ।

ਅਨੇਮੀ ਧਾਰਮਿਕ ਜੀਵਨ ਵਾਲੇ ਮਨੁੱਖ ਲਈ ਕੁੱਤੇ ਦਾ ਰੂਪਕ ਬਿੰਬ ਵਰਤਿਆ ਹੈ :--

ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥

ਸਰੀਰ ਵੀ ਲੋੜਾਂ ਲਈ ਕੁਤੇ ਵਾਂਗ ਨਿਤ ਨਿਤ ਭਉਂਕਦਾ ਰਹਿੰਦਾ ਹੈ, ਪਰ ਇਸਦੀ ਬਹੁਤੀ ਪਰਵਾਹ ਨਹੀਂ ਕਰਨੀ ਚਾਹੀਦੀ । ਇਸ ਦੇ ਸ਼ੋਰ ਸ਼ਰਾਬੇ ਲਈ ਬਿੰਬ 'ਪਉਣੁ' ਸਿਰਜਿਆ ਹੈ :--

---

1. ਸ਼ਲੋਕ, 59
2. ਸ਼ਲੋਕ, 49
3. ਸ਼ਲੋਕ, 53
4. ਸ਼ਲੋਕ, 66

ਫਰੀਦਾ ਇਹੁ ਤਨੁ ਭਉਕਨਾ ਨਿਤ ਨਿਤ ਦੁਖੀਐ ਕਉਣੁ ॥
ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੯੮॥

**ਜੀਵਨ ਵਿਚੋਂ ਸਿਰਜੇ ਬਿੰਬ**

ਫ਼ਰੀਦ ਨੇ ਜੀਵਨ ਦੇ ਕਈ ਪੱਖਾਂ ਵਿਚੋਂ ਬਿੰਬ-ਸਮਗ੍ਰੀ ਲਈ ਹੈ। ਸਮਾਜ ਵਿਚ ਉਸਦੀ ਦਿਲਚਸਪੀ ਸੀ। ਇਸ ਕਰਕੇ ਸਮਾਜਕ ਵਸਤੂਆਂ ਅਤੇ ਸੰਬੰਧ ਸੁਭਾਵਕ ਹੀ ਉਸਦੇ ਵਿਚਾਰਾਂ ਦਾ ਮਾਧਿਅਮ ਬਣ ਜਾਂਦੇ ਹਨ। ਬਿੰਬਾਂ ਲਈ ਅਜਿਹੀ ਸਮਗ੍ਰੀ ਹੈ :--

**ਰੀਤਾਂ ਰਸਮਾਂ**

**ਸਾਹਾ ਕਢਣਾ**

ਜਿਵੇਂ ਇਸਤ੍ਰੀ ਪੁਰਖ ਦੇ ਵਿਆਹ ਦੇ ਦਿਹਾੜੇ ਲਈ ਪਹਿਲਾਂ ਸਾਹਾ ਕਢਾਈਦਾ ਹੈ, ਜੀਵ ਰੂਪੀ ਇਸਤ੍ਰੀ ਦਾ ਮੌਤ-ਰੂਪੀ ਲਾੜੇ ਨਾਲ ਵਿਆਹ ਹੋਣ ਦੇ ਸਮੇਂ ਦਾ ਸਾਹਾ ਵੀ ਪਹਿਲਾਂ ਲਿਖਿਆ ਜਾਂਦਾ ਹੈ, ਇਹ ਸਾਹਾ ਵੀ ਐਸਾ ਹੈ, ਜੋ ਟਾਲਿਆ ਨਹੀਂ ਜਾ ਸਕਦਾ।[1]

**ਤਿਲ ਖੇਡਣਾ**

ਵਿਆਹ ਤੋਂ ਬਾਅਦ ਦੀ ਇਕ ਰਸਮ ਹੈ। ਜਦੋਂ ਨਵੀਂ ਵਿਆਹੀ ਕੁੜੀ ਸਹੁਰੇ ਘਰ ਆਉਂਦੀ ਹੈ ਤਾਂ ਲਾੜੇ ਵਾਲੇ ਘਰ ਦੀਆਂ ਜ਼ਨਾਨੀਆਂ ਪਰਾਤ ਆਦਿਕ ਕਿਸੇ ਖੁਲ੍ਹੇ ਚੌੜੇ ਭਾਂਡੇ ਵਿਚ ਬਹੁਤ ਸਾਰੇ ਤਿਲ ਪਾ ਲਿਆਉਂਦੀਆਂ ਹਨ। ਪਹਿਲਾਂ ਲਾੜਾ ਆਪਨਾ ਬੁਕ ਭਰ ਕੇ ਵਹੁਟੀ ਦੇ ਬੁਕ ਵਿਚ ਪਾਂਦਾ ਹੈ ਫੇਰ ਵਹੁਟੀ ਲਾੜੇ ਦੇ ਬੁਕ ਵਿਚ। ਇਸ ਰਸਮ ਨੂੰ 'ਤਿਲ ਭੱਲੇ' ਜਾਂ 'ਤਿਲ-ਵਤਰੇ' ਕਹਿੰਦੇ ਹਨ। ਪਤੀ ਨਾਲ ਖੇਡ ਚੁਕਣ ਪਿਛੋਂ ਵਹੁਟੀ ਨਨਾਣਾਂ ਅਤੇ ਦਿਰਾਣੀਆਂ ਜਠਾਣੀਆਂ ਨਾਲ 'ਤਿਲ ਵਤਰੇ' ਖੇਡਦੀ ਹੈ। ਚੌਥੇ ਸ਼ਲੋਕ ਵਿਚ ਏਸੇ ਰਸਮ ਵਲ ਫ਼ਰੀਦ ਨੇ ਇਸ਼ਾਰਾ ਕੀਤਾ ਹੈ।[2]

ਹਿੰਦੂਆਂ ਵਿਚ ਇਸੇ ਤਰ੍ਹਾਂ ਇਕ ਰਸਮ 'ਗੰਢ ਚਿਤ੍ਰਾਵਾਂ' ਵੀ ਹੈ। ਜਦੋਂ ਨਵੀਂ ਵਿਆਹੀ ਕੁੜੀ ਆਪਣੇ ਪੇਕੇ ਘਰ ਤੋਂ ਵਿਦਾ ਹੋਣ ਲਗਦੀ ਹੈ ਤਾਂ ਦਾਜ ਵਿਚ ਦਿੱਤੇ ਪਲੰਘ ਤੇ ਮੁੰਡੇ ਕੁੜੀ ਨੂੰ ਬਿਠਾ ਕੇ ਉਨ੍ਹਾਂ ਦੇ ਦੁਪੱਟਿਆਂ ਨੂੰ ਗੰਢ ਮਾਰੀ ਜਾਂਦੀ ਹੈ। ਇਹ ਸੰਕੇਤ ਹੈ ਇਸ ਭਾਵਨਾ ਦਾ ਕਿ ਦੋਹਾਂ ਦੇ ਪਿਆਰ ਦੀ ਗੰਢ ਵਜੀ ਰਹੇ।[3] ਫ਼ਰੀਦ ਜੀ ਇਸ ਰਸਮ ਨੂੰ ਰੱਬੀ ਪਿਆਰ ਲਈ ਅੰਕਿਤ ਕਰਦੇ ਹਨ :--

ਜੇ ਜਾਣਾ ਲੜ ਛਿਜਣਾ, ਪੀਡੀ ਪਾਈਂ ਗੰਢਿ ॥
ਤੈ ਜੇਵਡੁ ਮੈਂ ਨਾਹਿ ਕੋ, ਸਭੁ ਜਗੁ ਡਿਠਾ ਹੰਢਿ ॥੫॥

**ਰਿਸ਼ਤੇ**

ਰਿਸ਼ਤਿਆਂ ਵਿਚੋਂ ਪਤੀ ਪਤਨੀ ਦਾ ਰਿਸ਼ਤਾ ਸਭ ਤੋਂ ਵਧੇਰੇ ਮਹੱਤਵ ਰੱਖਦਾ ਹੈ। ਆਤਮਾ ਪਰਮਾਤਮਾ ਦੇ ਮਿਲਾਪ ਲਈ ਅਧਿਆਤਮਕ ਭਾਵ ਕਾਵਿ ਵਿਚ ਇਸਨੂੰ ਵਿਸ਼ੇਸ਼ ਤੌਰ ਤੇ ਬਿੰਬ ਬਣਾਇਆ ਹੈ। ਬਾਬਾ ਫ਼ਰੀਦ ਦੇ ਕਈ ਸ਼ਲੋਕਾਂ ਵਿਚ ਬਿੰਬ ਵੇਖਿਆ ਜਾ ਸਕਦਾ ਹੈ। ਉਦਾਹਰਨ ਵਜੋਂ :--

ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ[4] ॥੪॥

---

1. ਸ਼ਲੋਕ, 1
2. ਸਾਹਿਬ ਸਿੰਘ, ਸ਼ਲੋਕ ਤੇ ਸ਼ਬਦ ਫਰੀਦ ਜੀ ਸਟੀਕ, ਪੰਨਾ 52
3. ਸਾਹਿਬ ਸਿੰਘ, ਸ਼ਲੋਕ ਤੇ ਸ਼ਬਦ ਫਰੀਦ ਜੀ ਸਟੀਕ, ਪੰਨਾ 52
4. ਹੋਰ ਵੇਖੋ ਸ਼ਲੋਕ 1 ਅਤੇ 30

ਪੰਜਾਬੀ ਦੇ ਵਿਸ਼ੇਸ਼ ਸ਼ਬਦਾਂ 'ਛੈਲ' ਅਤੇ 'ਗੋਰੀ' ਨੂੰ ਭਾਵ ਵਿਅੰਜਨਾ ਲਈ ਬਿੰਬ ਦੇ ਤੌਰ ਤੇ ਵਰਤਿਆ ਹੈ। ਏਥੇ ਛੈਲ ਸੰਤ-ਆਤਮਾ ਦਾ ਲਖਾਇਕ ਹੈ :--

ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥ (ਪੰਨਾ ੪੮੮)

ਮਾਲਕ ਨੌਕਰ ਵੀ ਪਰਮਾਤਮਾ ਅਤੇ ਬੰਦੇ ਦੇ ਭਾਵਵਾਦੀ ਬਿੰਬ ਹਨ :--

ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥੬੦॥

**ਸੱਜਣ**

ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

ਹਉ ਢੂਢੇਦੀ ਸਜਣਾ ਸਜਣ ਮੈਡੇ ਨਾਲਿ ॥੧੨੧॥

**ਕੰਮ ਧੰਦਾ**

**ਵਪਾਰ**

ਅਸਲ ਕਮਾਈ ਅਧਿਆਤਮਕ ਕਾਵਿ ਵਿਚ ਰੱਬ ਦੀ ਬੰਦਗੀ ਹੀ ਮੰਨੀ ਗਈ ਹੈ। ਇਹ ਕਮਾਈ ਸਮੇਂ ਸਿਰ ਹੀ ਕੀਤੀ ਜਾਣੀ ਚਾਹੀਦੀ ਹੈ, ਜੁ ਸਮਾਂ ਵਿਹਾਜਣ ਤੇ ਸੰਭਵ ਨਹੀਂ :--

ਫਰੀਦਾ ਜਾਂ ਤਉ ਖਟਣ ਵੇਲ, ਤਾਂ ਤੂੰ ਰਤਾ ਦੁਨੀ ਸਿਉ ॥੮॥

**ਖੇਤੀ**

ਪਾਣੀ ਵਿਚ ਸੜੀ ਹੋਈ ਖੇਤੀ ਫੇਰ ਹਰੀ ਨਹੀਂ ਹੋ ਸਕਦੀ, ਭਾਵੇਂ ਕਿੰਨਾ ਚਿਰ ਹੀ ਪਾਣੀ ਵਿਚ ਡਬੋਈ ਰਖੋ। ਰੱਬ ਤੋਂ ਵਿਛੜੀਆਂ ਜੀਵ-ਇਸਤ੍ਰੀਆਂ ਨੂੰ ਵੀ ਖੁਸ਼ੀ ਨਹੀਂ ਮਿਲ ਸਕਦੀ :--

ਤਤੀ ਤੋਇ ਨ ਪਲਵੈ, ਜੇ ਜਲਿ ਟੁਬੀ ਦੇਇ ॥

ਫਰੀਦਾ ਜੋ ਡੋਹਾਗਣਿ ਰਬ ਦੀ, ਝੂਰੇਂਦੀ ਝੂਰੇਇ ॥੬੨॥

**ਵਰਤਣ ਦੀਆਂ ਵਸਤਾਂ**

ਭਾਂਡਿਆਂ ਵਿਚੋਂ ਪਿਆਲੇ ਕੁੰਨੇ ਅਤੇ ਮਟਕੀ ਨੂੰ ਬਿੰਬ ਬਣਾਇਆ ਹੈ :--

ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥

ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥

ਫਰੀਦਾ ਭੰਨੀ ਘੜੀ ਸਵੰਨਵੀ ......... ॥੬੯॥

**ਬਾਲਣ, ਤੰਦੂਰ**

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ ॥੧੧੯॥

**ਕਪੜੇ**

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥੧੦੩॥

ਫਰੀਦਾ ਮੈਂ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥੨੯॥

ਪੈਧਾ ਲੋੜੈ ਪਟੁ ॥੨੩॥

ਖਾਣ ਪੀਣ ਵਾਲੀਆਂ ਵਸਤਾਂ ਸ਼ਕਰ, ਖੰਡ, ਨਿਵਾਤ (ਮਿਸ਼ਰੀ), ਸ਼ਹਿਦ, ਮਾਝਾ, ਦੁਧ, ਰੋਟੀ ਅਤੇ ਸ਼ਹਿਦ ਅਤੇ ਸਣ ਲਈ ਵਾਣ ਵਾਲੀ ਮੰਜੀ ਅਤੇ ਲੇਫ਼ ਆਦਿ ਦਾ ਉਲੇਖ ਵੀ ਫ਼ਰੀਦ ਨੇ ਕੀਤਾ ਹੈ।

**ਬੇੜਾ ਮਲਾਹ**

ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੮੫॥

**ਚਿੱਲਾ, ਤੀਰ ਅਤੇ ਕਮਾਨ**

ਸਬਰ ਮੰਝ ਕਮਾਣ ਏ ਸਬਰ ਕਾ ਨੀਹਣੋ ॥
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥

**ਧਾਰਮਿਕ ਵਿਸ਼ਵਾਸ ਨਾਲ ਸੰਬੰਧਿਤ ਬਿੰਬ**

ਮੁਸਲਮਾਨ ਹੋਣ ਕਰਕੇ ਮੁਸਲਮਾਨੀ ਧਰਮ ਨਾਲ ਸੰਬੰਧਿਤ ਬਿੰਬ ਹੀ ਫ਼ਰੀਦ ਨੇ ਚਿਤ੍ਰੇ ਹਨ। ਜਿਨ੍ਹਾਂ ਵਿਚੋਂ ਉਜ਼ੂ, ਨਿਮਾਜ਼, ਮਸੀਤ, ਨਉਬਤ, ਕਬਰ, ਪੁਰਸਲਾਤ, ਸ਼ੈਤਾਨ, ਅਜ਼ਰਾਈਲ ਦੋਜ਼ਖ ਆਦਿ ਸ਼ਾਮਿਲ ਹਨ।

**ਫ਼ਰੀਦ-ਬਾਨੀ ਦੇ ਬਿੰਬ ਗੁਰਬਾਣੀ ਵਿਚ**

ਬਾਬਾ ਫ਼ਰੀਦ ਦੀ ਮ੍ਰਿਤੂ 1266 ਈ. ਵਿਚ ਹੋਈ। ਗੁਰੂ ਨਾਨਕ ਦਾ ਜਨਮ 1469 ਈ. ਵਿਚ ਹੋਇਆ। ਦੋ ਸਦੀ ਤੋਂ ਵਧੇਰੇ ਸਮੇਂ ਪਿਛੋਂ ਗੁਰਬਾਣੀ ਦੀ ਰਚਨਾ ਆਰੰਭ ਹੋਈ। ਫ਼ਰੀਦ ਦੀ ਕਵਿਤਾ ਵਾਲੇ ਗੁਰਬਾਣੀ ਬਿੰਬ ਵੇਖ ਕੇ ਇਹ ਗੱਲ ਕਹੀ ਜਾ ਸਕਦੀ ਹੈ ਕਿ ਗੁਰੂ ਸਾਹਿਬ ਫ਼ਰੀਦ ਬਾਨੀ ਤੋਂ ਚੰਗੀ ਤਰ੍ਹਾਂ ਵਾਕਫ਼ ਸਨ। ਅਧਿਆਤਮਕ ਭਾਵ ਲਈ ਵਿਅਕਤ ਕੀਤੇ ਅਜਿਹੇ ਬਿੰਬ ਹਨ :--

**ਸਹੁਰਾ ਪੇਕਾ**

ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥[1]

**ਕਸੁੰਭੜਾ**

ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥[2]

**ਧਨ ਪਿਰ, ਕੰਤ**

ਧਨ ਪਿਰ ਏਕੈ ਸੰਗਿ ਬਸੇਰਾ ॥[3]
ਕੰਤ ਪਕਰਿ ਹਮ ਕੀਨੀ ਰਾਨੀ ॥[4]

**ਖਸਮ**

ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਬਣਜਾਰਿਆ ॥[5]

**ਸੋਹਾਗਣੀ**

ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰ ਜੀਉ।[6]

**ਦੋਹਾਗਣ**

ਦੋਹਾਗਣੀ ਕਿਆ ਨੀਸਾਣੀਆ ॥
ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥[7]

---

1. ਸਿਰੀ ਰਾਗੁ ਮ: ੧/23
2. ਸੂਹੀ ਮ: ੧/751
3. ਆਸਾ ਕਬੀਰ/483
4. ਆਸਾ ਮ: ੫/394
5. ਵਾਰ ਆਸਾ ਮ: ੧/470
6. ਸਿਰੀ ਰਾਗ ਮ: ੧/72
7. ਸਿਰੀ ਰਾਗ ਮ: ੧/72

**ਹੰਸ**

ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਹੀ ॥[1]

**ਸਰਵਰ**

ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ
ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥[2]

**ਛਪੜੀ**

ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥
ਮਨੁ ਤਨੁ ਮੈਲਾ ਅਵਗੁਣੀ, ਚਿੰਜੁ ਭਰੀ ਗੰਧੀ ਆਇ ॥[3]

**ਦਰਬਾਰ**

ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥[4]

**ਅਜਰਾਈਲ**

ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥[5]

**ਵਾਟ**

ਵਾਟ ਨ ਪਾਵਉ ਵੀਗਾ ਜਾਉ ॥
ਦਰਗਹ ਬੈਸਣ ਨਾਹੀ ਥਾਉ ॥[6]

ਫ਼ਰੀਦ, ਨਿਰਸੰਦੇਹ ਪੰਜਾਬੀ ਕਵਿਤਾ ਦਾ ਵੀ ਬਾਬਾ ਹੈ, ਜਿਸ ਨੇ ਵਿਰਾਸਤ ਵਿਚ ਪੰਜਾਬੀ ਕਵੀਆਂ ਨੂੰ ਬਹੁਤ ਕੁਝ ਦਿੱਤਾ।

---

1. ਗਉੜੀ/155
2. ਆਸਾ ਮ : ੪/369
3. ਸਲੋਕਾਂ ਵਾਰਾਂ ਤੋਂ ਵਧੀਕ, ਮ : ੧
4. ਜਪੁਜੀ
5. ਵਾਰ ਗਉੜੀ ਮ: ੪/315
6. ਆਸਾ ਮ: ੧/354

# ਫ਼ਰੀਦ ਦਾ ਨੈਤਿਕ ਫ਼ਲਸਫ਼ਾ

- ਡਾ. ਵਜ਼ੀਰ ਸਿੰਘ

ਫ਼ਰੀਦ-ਬਾਣੀ ਵਿਚ ਅਧਿਆਤਮਕ ਅਤੇ ਨੈਤਿਕ ਦੋ ਮੁਖੀ ਧਾਰਾਵਾਂ ਹਨ। ਦੋਹਾਂ ਵਿਚ ਫ਼ਰੀਦ ਦਾ ਡੂੰਘਾ ਮਨੁੱਖ-ਸਨੇਹ ਤੇ ਮਾਨਵ-ਦਰਦ ਭਾਵਾਂ-ਭਿੱਜੀ ਸ਼ੈਲੀ ਵਿਚ ਵਿਅਕਤ ਹੋਇਆ ਹੈ। ਪੰਜਾਬੀ ਵਿਚ ਰਚੇ ਸ਼ਲੋਕਾਂ ਅਤੇ ਸ਼ਬਦਾਂ ਤੋਂ ਬਿਨਾਂ ਫ਼ਾਰਸੀ ਵਿਚ ਫ਼ਰੀਦ ਜੀ ਦੀ ਜੋ ਰਚਨਾ ਪ੍ਰਾਪਤ ਹੈ, ਉਸ ਵਿਚੋਂ ਅਮੀਰ ਖ਼ੁਰਦ ਦੇ ਹਵਾਲੇ ਨਾਲ ਡਾ. ਨਿਜ਼ਾਮੀ ਨੇ ਕੁਝ ਟੂਕਾਂ ਦਿੱਤੀਆਂ ਹਨ, ਜਿਨ੍ਹਾਂ ਵਿਚ ਬਾਬਾ ਫ਼ਰੀਦ ਨਿਰੋਲ ਨੈਤਿਕ ਚਿੰਤਕ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ। ਅਧਿਆਤਮਿਕ ਪ੍ਰਾਪਤੀ ਦੀ ਜੋ ਪ੍ਰੇਰਨਾ ਉਸ ਦੇ ਉਪਦੇਸ਼ਾਂ ਵਿਚ ਮਿਲਦੀ ਹੈ, ਉਸਦਾ ਮਨੋਰਥ ਵੀ ਮਨੁੱਖ ਨੂੰ ਸਦਾਚਾਰਕ ਬਲ ਦੇਣਾ ਜਾਪਦਾ ਹੈ। ਫ਼ਾਰਸੀ ਦੇ ਸਰੋਤਾਂ ਤੋਂ ਪ੍ਰਾਪਤ ਸਿਖਿਆ ਦੀ ਪੰਜਾਬੀ ਸਲੋਕਾਂ ਨੂੰ ਨੈਤਿਕ ਭਾਵਨਾ ਨਾਲ ਕਾਫੀ ਸਮਾਨਤਾ ਹੈ, ਚਾਹੇ ਉਸ ਵਿਚ ਦੁਨੀਆਂਦਾਰੀ ਦੇ ਪੱਖ ਤੋਂ ਅਜਿਹੀਆਂ ਨਸੀਹਤਾਂ ਦੀ ਭਰਮਾਰ ਵੀ ਹੈ, ਜੋ ਫ਼ਰੀਦ-ਬਾਣੀ ਦੀ ਸਮੁੱਚੀ ਅਧਿਆਤਮਿਕ ਨੈਤਿਕ ਰੰਗਣ ਦੇ ਅਨੁਕੂਲ ਨਹੀਂ। ਨੈਤਿਕ ਫ਼ਲਸਫੇ ਦੇ ਅਧਿਐਨ ਲਈ ਫ਼ਰੀਦ ਦੀ ਪੰਜਾਬੀ ਵਿਚ ਬਾਣੀ ਨੂੰ ਆਧਾਰ ਬਨਾਉਣਾ ਵਧੇਰੇ ਉਚਿਤ ਜਾਪਦਾ ਹੈ।

### ਮਨੁੱਖ ਦੀ ਸਥਿਤੀ

ਫ਼ਰੀਦ ਜੀ ਦੇ ਸਲੋਕਾਂ ਤੇ ਸ਼ਬਦਾਂ ਵਿਚ ਮਨੁੱਖ-ਮਾਤਰ ਨੂੰ ਸਦਾਚਾਰਕ ਸੰਕਟ ਦੀ ਐਸੀ ਸਥਿਤੀ ਵਿਚ ਗ੍ਰਸਿਤ ਦੱਸਿਆ ਹੈ, ਜੋ ਗੰਭੀਰ ਚਿੰਤਨ ਤੇ ਉਪਰਾਲੇ ਲਈ ਹਲੂਣਦੀ ਹੈ। ਮਨੁੱਖ ਦਿਲ ਖਿਚਵੀਂ ਪਰ ਅਰਥਹੀਣ ਦੁਨੀਆਂ ਵਿਚ ਭਟਕਦਾ ਫਿਰਦਾ ਹੈ, ਜਿਸ ਨੂੰ ਫ਼ਰੀਦ ਨੇ "ਦੁਨੀ ਸੁਹਾਵਾ ਬਾਗ" ਆਖਿਆ ਹੈ। ਬਾਗ ਵਿਚ ਪੰਛੀ ਪਰਾਹੁਣੇ ਵਾਂਗ ਰਾਤ ਕੱਟਦਾ ਹੈ ਅਤੇ ਸਵੇਰ ਹੁੰਦਿਆਂ ਹੀ ਨਵੀਂ ਮੰਜ਼ਿਲ ਵੱਲ ਉਡਾਰੀ ਮਾਰ ਜਾਂਦਾ ਹੈ। ਜੇਕਰ ਇਹ ਸੋਝੀ ਹੋ ਜਾਵੇ ਕਿ ਆਖ਼ਿਰ ਇਥੋਂ ਤੁਰ ਜਾਣਾ ਹੈ ਅਤੇ ਮੁੜ ਕੇ ਵਾਪਿਸ ਨਹੀਂ ਆਉਣਾ ਤਾਂ "ਝੂਠੀ ਦੁਨੀਆ" ਵਿਚ ਗਲਤਾਨ ਹੋ ਕੇ ਮਨੁੱਖ ਆਪਣੀ ਹਾਨੀ ਨਾ ਕਰੇ। ਫ਼ਰੀਦ ਦੇ ਦ੍ਰਿਸ਼ਟੀਕੋਣ ਦੀ ਪੁਸ਼ਟੀ ਗੁਰੂ ਅਰਜਨ ਨੇ ਇੰਜ ਕੀਤੀ ਹੈ -- "ਫ਼ਰੀਦਾ ਦਿਲ ਰਤਾ ਇਸੁ ਦੁਨੀ ਸਿਉ, ਦੁਨੀ ਨ ਕਿਤੈ ਕੰਮਿ ॥" ਦੁਨੀਆਂ ਵਿਚ ਇਨਸਾਨ ਦਾ ਮਾਰਗ ਚਿੰਤਾ ਤੇ ਉਦਾਸੀ-ਭਰਿਆ ਹੈ, ਜੋ ਤਲਵਾਰ ਦੀ ਧਾਰ ਤੋਂ ਤਿੱਖਾ ਹੈ। 'ਸਵੇਰਾ' ਹੋ ਗਿਆ ਹੈ, ਹੁਣ ਇਥੋਂ ਕੂਚ ਕਰਨ ਦੀ ਸੋਚ। ਪਰ ਦੁਨੀਆਂ, ਫ਼ਰੀਦ ਅਨੁਸਾਰ, ਅਜਿਹੀ ਗੁੱਝੀ ਅੱਗ ਹੈ, ਜਿਸ ਵਿਚ ਨਾ ਕੁਝ ਸੁਝਦਾ ਹੈ, ਨਾ ਬੁਝਦਾ ਹੈ।

ਮਨੁੱਖ ਦਾ ਜੀਵਨ ਕੀ ਹੈ? --"ਕੰਧੀ ਉਤੈ ਰੁਖੜਾ, ਕਿਚਰਕੁ ਬੰਨੈ ਧੀਰ। ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਂਈ ਨੀਰੁ।" ਇਸ ਜੀਵਨ ਵਿਚ ਚਿੰਤਾ ਦੀ ਚਾਰਪਾਈ ਹੈ, ਦੁਖਾਂ ਦਾ ਵਾਣ ਹੈ, ਬਿਰਹਾ ਦਾ ਬਿਸਤਰਾ ਹੈ। ਦਿਨ ਦੇ ਚਾਰ ਪਹਿਰ ਬੰਦਾ ਖਾ ਹੰਢਾ ਕੇ, ਅਤੇ ਬਾਕੀ ਦੇ ਚਾਰ ਪਹਿਰ ਸੌਂ ਕੇ ਗੁਆ ਛੱਡਦਾ ਹੈ। ਬੁਢਾਪੇ ਵਿਚ ਸਰੀਰ ਸਿੱਥਲ ਪੈ ਜਾਂਦਾ ਹੈ, ਚਾਹੇ ਸੌ ਵਰ੍ਹਾ ਜੀ ਲਉ -- "ਭੀ ਤਨ ਹੋਸੀ ਖੇਹ।" ਸ਼ਾਨ ਸ਼ੌਕਤ ਵਾਲੇ, ਰਾਜੇ ਮਹਾਰਾਜੇ, ਕੋਠੇ ਮੰਡਪ ਮਾੜੀਆਂ ਦੇ ਨਿਵਾਸੀ, ਸਭ ਜੀਵਨ ਦਾ ਕੂੜਾ ਸੌਦਾ ਕਰ ਕੇ ਅੰਤ ਮਿੱਟੀ ਵਿਚ ਜਾ ਮਿਲੇ ਹਨ। ਫ਼ਰੀਦ ਪੁੱਛਦਾ ਹੈ -- ਕਿੱਥੇ ਹੈਣ ਤੇਰੇ ਮਾਪੇ, ਜਿਨ੍ਹਾਂ ਤੈਨੂੰ ਜਣਿਆ ਸੀ? ਏਨਾ ਅਨੁਭਵ ਹੁੰਦਿਆਂ ਵੀ ਤੇਰੀ ਨਿਸ਼ਾ ਨਹੀਂ ਹੋਈ? ਫਿਰ ਵੀ ਤੂੰ ਹੋਰ ਲੋਕਾਂ ਵਾਂਗ ਦੁਨੀਆਂਦਾਰੀ ਦੀ ਪੋਟਲੀ ਚੁੱਕੀ ਫਿਰਦਾ ਹੈਂ। ਮਨੁੱਖ ਨੂੰ

ਵਕਤ ਦੀ ਕੋਈ ਸਾਰ ਨਹੀਂ ਜਾਪਦੀ, ਜਦੋਂ ਖੱਟਣ ਦਾ ਵੇਲਾ ਸੀ, ਉਹ ਦੁਨੀਆਂ ਨਾਲ ਮੋਹ ਪਾਈ ਬੈਠਾ ਸੀ, ਜਦੋਂ ਬਾਦਬਾਨ ਚੜ੍ਹਾਉਣ ਦਾ ਵੇਲਾ ਸੀ, ਉਦੋਂ ਬੇੜਾ ਬੰਨ੍ਹ ਨਾ ਸਕਿਆ, ਹੁਣ ਉਛਾਲੇ ਮਾਰਦੀਆਂ ਤਰੰਗਾਂ ਵਿਚ ਬੇੜੀ ਕਿਵੇਂ ਤਰੇਗੀ? ਜੀਵਨ ਦੇ ਮਾਮਲੇ ਦੁਖਾਂ ਦਾ ਘਰ ਹਨ, ਇਸ ਨਾਲੋਂ ਚੰਗਾ ਸੀ ਜਿਸ ਦਿਨ ਦਾਈ ਨੇ ਨਾੜੂ ਕੱਟਿਆ ਸੀ, ਜ਼ਰਾ ਗਲ ਹੀ ਕੱਟ ਛੱਡਦੀ। ਪਰ ਦੁਖ ਕੇਵਲ ਮੈਨੂੰ ਹੀ ਨਹੀਂ ਚੰਮੜੇ ਹੋਏ ਸਾਰੇ ਜਗਤ ਦਾ ਇਹੋ ਹਾਲ ਹੈ -- "ਉਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ।" ਇਥੋਂ ਗੁਰੂ ਅਰਜਨ ਦੇਵ ਦੀ ਟਿੱਪਣੀ ਇੰਜ ਹੈ -- "ਫ਼ਰੀਦਾ ਭੂਮਿ ਰੰਗਾਵਲੀ, ਮੰਝਿ ਵਿਸੂਲਾ ਬਾਗ। ਜੋ ਜਨ ਪੀਰ ਨਿਵਾਜਿਆ, ਤਿੰਨਾ ਅੰਚ ਨ ਲਾਗ।"

ਮਨੁੱਖ ਦਾ ਸਰੀਰ ਵੀ ਸਥਿਰ ਨਹੀਂ। ਫ਼ਰੀਦ ਨੇ ਭੂਰੀ ਦਾੜ੍ਹੀ, ਚਿੱਟੇ ਵਾਲਾਂ ਦਾ ਬਾਰ ਬਾਰ ਜ਼ਿਕਰ ਕੀਤਾ ਹੈ -- ਜੋ ਇਹ ਯਾਦ ਕਰਾਉਂਦੇ ਹਨ ਕਿ ਅੱਗਾ ਨੇੜੇ ਆ ਰਿਹਾ ਹੈ। ਪਿੱਛਾ ਦੂਰ- ਰਹਿ ਗਿਆ ਹੈ। ਅੱਖਾਂ ਤੇ ਕੰਨ ਨਿਰਬਲ ਹੋ ਗਏ ਹਨ, ਲੱਤਾਂ ਤੁਰਨੋਂ ਰਹਿ ਗਈਆਂ ਹਨ, ਸਰੀਰ ਦੀ ਦਿੱਖ ਹੀ ਬਦਲ ਗਈ ਹੈ, ਨਜ਼ਾਕਤਾਂ ਦਾ ਅੰਤ ਹੋ ਗਿਆ ਹੈ। "ਫ਼ਰੀਦਾ, ਸਿਰੁ ਪਲਿਆ, ਦਾੜੀ ਪਲੀ, ਮੁਛਾਂ ਭੀ ਪਲੀਆਂ। ਰੇ ਮਨ ਗਹਿਲੇ ਬਾਵਲੇ, ਮਾਣਹਿ ਕਿਆ ਰਲੀਆਂ।" ਦੁਨੀਆਂ ਦੀਆਂ ਚਹੁੰ ਕੂੰਟਾਂ ਵਿਚ ਕਿਧਰੇ ਸਥਿਰਤਾ ਨਹੀਂ ਰੁਤਾਂ ਫਿਰ ਜਾਂਦੀਆਂ ਹਨ ਬਹਾਰ ਤੋਂ ਪੱਤ-ਝੜ ਆ ਜਾਂਦੀ ਹੈ, ਸਰੀਰ ਨੇ ਵੀ ਸੁੱਕ ਕੇ ਪਿੰਜਰ ਹੋ ਜਾਣਾ ਹੈ, ਤੇ ਕਿਸੇ ਦਿਨ ਕਾਵਾਂ ਨੇ ਮੁਰਦੇ ਦੀਆਂ ਤਲੀਆਂ ਢੂੰਢਣੀਆਂ ਹਨ। ਬੰਦੇ ਦੀ ਮੂਰਖਤਾ ਦੇਖੋ, ਫੇਰ ਵੀ ਬੇਪਰਵਾਹ ਤੁਰਿਆ ਫਿਰਦਾ ਹੈ। ਜਦੋਂ ਅਚਿੰਤੇ ਹੀ ਬਾਜ਼ ਆ ਪਏ, ਸਭ ਮੌਜਾਂ, ਕਲੋਲ ਵਿਸਰ ਜਾਣਗੇ, ਇਹ 'ਸਾਢੇ ਤ੍ਰੈ ਮਣ' ਦੀ ਦੇਹ ਮੌਤ ਦੇ ਫ਼ਰਿਸ਼ਤੇ ਨੇ ਸੰਭਾਲ ਲੈਣੀ ਹੈ। ਜੁਆਨੀ ਵੇਲੇ ਤਾਂ ਬੜਾ ਮਾਣ ਹੁੰਦਾ ਹੈ, ਬੇਪ੍ਰਵਾਹੀ ਹੁੰਦੀ ਹੈ ਪਰ ਜੁਆਨੀ ਦੀ ਖੁਸ਼ਬੁਈ ਜਦੋਂ ਮੁਕ ਗਈ, ਹਿੰਗ ਦੀ ਡਲੀ ਬੋ ਮਾਰਦੀ ਰਹਿ ਜਾਏਗੀ। ਮੂਰਖ ਮਨ ਜਾਣਦਾ ਨਹੀਂ, ਸਿਰ ਨੂੰ ਹੀ ਕਿਸੇ ਦਿਨ ਮਿੱਟੀ ਨੇ ਖਾ ਲੈਣਾ ਹੈ -- ਇਹ ਸਿਰ-ਬੰਨ੍ਹੀ ਪੱਗ ਤੋਂ ਘੱਟਾ ਮਿੱਟੀ ਝਾੜਨ ਦੇ ਆਹਰ ਵਿਚ ਹੈ।

ਕੀ ਤਕਦੀਰ ਹੈ ਮਨੁੱਖ ਦੀ, ਕੀ ਭਾਗ ਹਨ ਬੰਦੇ ਦੇ? ਸ਼ੈਤਾਨ ਨੇ ਉਸ ਨੂੰ ਐਸਾ ਭੁਲੇਖੇ ਵਿਚ ਪਾ ਰਖਿਆ ਹੈ ਉਹ ਕੋਈ ਅਕਲ ਦੀ ਗੱਲ, ਕੋਈ ਮੱਤ ਸੁਣਦਾ ਹੀ ਨਹੀਂ। ਗੱਲਾਂ ਵਾਲੇ ਤਾਂ ਵੀਹ ਫਿਰਦੇ ਹਨ, ਸੱਚਾ ਮਿੱਤਰ ਕੋਈ ਢੂੰਡਿਆਂ ਨਹੀਂ ਮਿਲਦਾ। ਫ਼ਰੀਦ ਮਨੁੱਖ ਦੀ ਇਸ ਹੋਣੀ ਬਾਰੇ ਚਿੰਤਾਤੁਰ ਹੈ,ਉਹ ਇਸ ਨਿਰਾਸ਼ਾਜਨਕ ਸਥਿਤੀ ਵਿਚੋਂ ਮਨੁੱਖ ਨੂੰ ਕੱਢਣ ਲਈ ਬੇਤਾਬ ਹੈ। ਫ਼ਰੀਦ ਦੀ ਨੈਤਿਕਤਾ ਇਸ ਵਿਚ ਨਹੀਂ ਕਿ ਉਸ ਨੇ ਮਨੁੱਖ ਦੀ ਸਥਿਤੀ ਦਾ ਵਿਸ਼ਲੇਸ਼ਣ ਦੇ ਕੇ, ਉਸ ਦੀ ਤਾੜਨਾ ਕਰ ਦਿੱਤੀ ਹੈ, ਸਗੋਂ ਉਸ ਦੇ ਜੀਵਨ ਭਰ ਦੇ ਤਜਰਬੇ ਦਾ ਨਿਚੋੜ, ਸਦਾਚਾਰਕ ਨਿਯਮਾਂ ਦੇ ਰੂਪ ਵਿਚ, ਸ਼ਲੋਕਾਂ ਤੇ ਸ਼ਬਦਾਂ ਰਾਹੀਂ ਪ੍ਰਸਤੁਤ ਕੀਤਾ ਹੈ। ਮਨੁੱਖ ਦਾ ਮਾਨਸਿਕ ਸੰਤਾਪ ਤੇ ਕਲੇਸ਼ ਨਿਵਾਰਨ ਲਈ, ਫ਼ਰੀਦ ਕੋਲ ਇਸ ਤੋਂ ਬਿਹਤਰ ਢੰਗ ਹੋਰ ਕੋਈ ਨਹੀਂ।

### ਨੈਤਿਕ ਨਿਯਮ

ਬਾਬਾ ਫ਼ਰੀਦ ਦੇ ਨੈਤਿਕ ਸਿਖਿਆ ਵਿਚ ਸਵੈ-ਕਾਬੂ ਕੇਂਦਰੀ ਨਿਯਮ ਹੈ, ਜਿਸ ਦਾ ਪ੍ਰਗਟਾਵਾ ਵੱਖ ਵੱਖ ਰੂਪਾਂ ਵਿਚ ਹੋਇਆ ਹੈ। ਕੁਝ ਦ੍ਰਿਸ਼ਟਾਂਤ ਇਹ ਹਨ :--

ਫਰੀਦਾ ਮਨ ਮੈਦਾਨੁ ਕਰਿ, ਟੋਏ ਟਿਬੇ ਲਾਹਿ ॥੭੪॥

... ... ... ...

ਫਰੀਦਾ ਕੋਠੇ ਮੰਡਪ ਮਾੜੀਆਂ, ਏਤੁ ਨ ਲਾਏ ਚਿਤੁ ॥੫੭॥

... ... ... ...

ਫਰੀਦਾ, ਦੇਖ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥

... ... ... ...

ਆਜੁ ਮਿਲਾਵਾ ਸੇਖ ਫਰੀਦ, ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥(ਪੰਨਾ ੪੮੮)

ਮਨ ਦੀ ਸੰਤੁਲਿਤ ਅਵਸਥਾ, ਜਿਸ ਵਿਚ ਦੁਖ-ਸੁਖ ਤੇ ਵਾਸਨਾ-ਵਿਕਾਰ, ਤਨ ਦੀਆਂ ਭਉਕਣੀਆਂ ਤੇ ਕਾਮ ਦੀਆਂ ਕੂੰਜਾਂ ਕੋਈ ਵਿਘਨ ਨਹੀਂ ਪਾਉਂਦੀਆਂ, ਫ਼ਰੀਦ ਦਾ ਨੈਤਿਕ ਉਦੇਸ਼ ਹੈ। ਗੁਰੂ ਅਰਜਨ ਦੀ ਟਿੱਪਣੀ ਇਸ ਉਦੇਸ਼ ਦੀ ਪੁਸ਼ਟੀ ਕਰਦੀ ਹੈ -- "ਫਰੀਦਾ, ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ।" ਜੀਵਨ ਦੇ ਸੀਮਿਤ ਪਲ ਧਿਆਨ ਨਾਲ ਬਿਤਾਉਣ ਦੀ ਲੋੜ ਹੈ, ਇਨ੍ਹਾਂ ਨੂੰ ਹੱਥਾਂ ਵਿਚੋਂ ਕਿਰਨ ਨਾ ਦੇਈਏ, -- ਜੇ ਤਿਲ ਥੋੜੇ ਹੋਣ, ਤਾਂ ਸੰਭਲ ਕੇ ਬੁੱਕ ਭਰੀਏ। ਸਿਆਣਿਆਂ ਦੀ ਪੁਕਾਰ ਕੰਨੀ ਪੈ ਰਹੀ ਹੈ -- ਆਪਣੇ ਆਪ ਨੂੰ ਲੁਟਾਈ ਨਾ ਚੱਲੋ।

ਸਵੈ- ਕਾਬੂ ਦਾ ਇਕ ਹੋਰ ਪੱਖ ਸਬਰ, ਸੰਤੋਖ ਤੇ ਸ਼ਹਿਨਸ਼ੀਲਤਾ ਦੇ ਰੂਪ ਵਿਚ ਵਿਅਕਤ ਹੋਇਆ ਹੈ। ਫ਼ਰੀਦ ਨੂੰ ਭਰੋਸਾ ਹੈ ਕਿ ਸਬਰ ਦਾ ਤੀਰ ਖ਼ਾਲੀ ਨਹੀਂ ਜਾਏਗਾ। ਪਰ ਬੰਦਾ ਸਬਰ ਦਾ ਦਰਿਆ ਬਣ ਕੇ ਵੱਗੇ, ਨਾ ਕਿ ਛੋਟੀ-ਮੋਟੀ ਖਾਲ। ਆਪ ਰੁਖੀ-ਸੁਖੀ ਖਾ ਕੇ, ਠੰਢਾ ਪਾਣੀ ਪੀ ਛੱਡੇ, ਪਰ ਹੋਰਨਾਂ ਲਈ ਦਰਵੇਸ਼ਾਂ ਵਾਲੀ ਬਿਰਤੀ ਧਾਰਨ ਕਰੇ, ਜਿਨ੍ਹਾਂ ਪਾਸ 'ਰੁਖਾਂ ਦੀ ਜੀਰਾਂਦਿ' ਤੇ ਸਹਿਨਸ਼ੀਲਤਾ ਹੁੰਦੀ ਹੈ। ਫ਼ਰੀਦ ਆਪਣਾ ਨੁਕਤਾਚੀਨ ਆਪ ਬਣਨ ਦੀ ਸਿਫਾਰਿਸ਼ ਕਰਦਾ ਹੈ :--

ਫਰੀਦਾ, ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖੁ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥

ਕਿਸੇ ਨੂੰ ਬੁਰਾ ਕਿਉਂ ਕਹੀਏ, ਜੇ ਆਪਣੇ ਔਗੁਣਾਂ ਦਾ ਅਨੁਭਵ ਹੋਵੇ? ਫਿੱਕਾ ਬੋਲ ਕੇ ਕਿਸੇ ਦਾ ਦਿਲ ਕਿਉਂ ਦੁਖਾਈਏ? ਜੇ ਸਭ ਹਿਰਦਿਆਂ ਵਿਚ 'ਸੱਚਾ ਧਨੀ' ਵਸਦਾ ਹੈ, ਤਾਂ ਕਿਸੇ ਦਾ ਮਨ-ਮਾਣਿਕ ਕਿਉਂ ਤੋੜੀਏ?

ਫ਼ਰੀਦ ਦੀ ਨੈਤਿਕਤਾ ਦਾ ਇਕ ਸਿਰ-ਪੱਧਰਾ, ਪਰ ਗੰਭੀਰ ਤੇ ਕਰੜਾ ਨਿਯਮ ਇਨ੍ਹਾਂ ਸ਼ਬਦਾਂ ਵਿਚ ਪ੍ਰਸਤੁਤ ਹੈ :--

ਫਰੀਦਾ ਬੁਰੇ ਦਾ ਭਲਾ ਕਰਿ
ਗੁਸਾ ਮਨਿ ਨ ਹਢਾਇ ॥੭੮॥

ਬੁਰੇ ਦਾ ਬੁਰਾ ਚਿਤਵਣਾ ਤੇ ਬੁਰਾ ਕਰਨਾ ਮਨੁੱਖ ਦਾ ਸੁਭਾਵਕ ਕਰਮ ਹ। ਪਰ ਸਦਾਚਾਰਕ ਪੱਧਰ ਉਤੇ, ਸੁਭਾਵਕ ਮਨੋ-ਤਰੰਗਾਂ ਨੂੰ ਕਿਸੇ ਸੁਲਝੀ ਹੋਈ ਨਿਯਮਾਵਲੀ ਦੇ ਅਧੀਨ ਲਿਆਉਣਾ ਜ਼ਰੂਰੀ ਹੋ ਜਾਂਦਾ ਹੈ। ਕ੍ਰੋਧ ਅਤੇ ਬਦਲੇ ਦੀ ਭਾਵਨਾ ਉਤੇ ਵਸੀਕਾਰ ਨੈਤਿਕ ਜੀਵਨ ਦੀ ਵਿਆਪਕ ਸਿਖਿਆ ਹੈ, ਜੋ ਉਚੇਰੀ ਜੀਵਨ-ਜਾਂਚ ਦਾ ਆਧਾਰ ਬਣ ਸਕਦੀ ਹੈ। ਫ਼ਰੀਦ ਨੇ ਤਾਕਤ ਦੀ ਕੁਚੱਜੀ ਵਰਤੋਂ ਵਿਰੁਧ ਵੀ ਤਾੜਨਾ ਕੀਤੀ ਹੈ : ਜੇ ਤੂੰ ਦਰਿਆ ਹੈਂ, ਤਾਂ ਆਸੇ ਪਾਸੇ ਦੇ ਕੰਢੇ ਨਾ ਢਾਹੀ ਜਾ : ਤੂੰ ਵੀ ਕਿਸੇ ਅੱਗੇ ਉਤਰਦੇਹ ਹੈਂ। ਇਥੇ ਹਲੀਮੀ ਤੇ ਨਿਰਮਾਣਤਾ ਦਾ ਸਬਕ ਸਪੱਸ਼ਟ ਹੈ। ਆਪ ਬੇਸ਼ੱਕ ਪੈਰਾਂ ਹੇਠ ਆਉਣ ਵਾਲੀ ਦੱਬ ਬਣ ਜਾ, ਪਰ ਕਿਸੇ ਨੀਵੇਂ ਨਿਤਾਣੇ, ਪੈਰਾਂ ਹੇਠਲੀ ਖਾਕ ਦੀ ਵੀ ਨਿੰਦਾ ਨਾ ਕਰ, ਖਾਕ ਜਿੱਡਾ ਕੌਣ ਹੈ? ਜੇਕਰ ਤੇਰੇ ਉਤੇ ਕੋਈ ਹਮਲਾ ਵੀ ਕਰ ਜਾਏ, ਤਾਂ ਉੱਤਰ ਵਿਚ ਤੂੰ ਉਸ ਉਤੇ ਹੱਥ ਨਹੀਂ ਚੁਕਣਾ। ਨੈਤਿਕਤਾ ਦੀ ਇਹ ਪੱਧਰ ਸ਼ਾਇਦ ਅਸਾਧਾਰਨ ਦਲੇਰੀ ਦੀ ਮੰਗ ਕਰਦੀ ਹੈ।

ਫ਼ਰੀਦ ਨੇ ਭਾਰਤੀ ਦਾਰਸ਼ਨਿਕ ਪਰੰਪਰਾ ਦੇ 'ਕਰਮ' ਤੇ 'ਧਰਮ' ਦੇ ਸੰਕਲਪਾਂ ਨੂੰ ਵੀ ਆਪਣੇ ਨੈਤਿਕ ਵਿਚਾਰਾਂ ਵਿਚ ਥਾਂ ਦਿੱਤੀ ਹੈ। "ਬੋਲੀਐ ਸਚੁ ਧਰਮੁ, ਝੂਠ ਨ ਬੋਲੀਐ। ਜੋ ਗੁਰ ਦਸੈ ਵਾਟ, ਮੁਰੀਦਾ ਜੋਲੀਐ।"

ਅਤੇ ਕਰਮ ਦੇ ਫਲ ਬਾਰੇ --ਮੰਦੇ ਅਮਲ ਕਰੇਦਿਆਂ, ਏਹ ਸਜਾਇ ਤਿਨਾਹ। ਇਸ ਤਰ੍ਹਾਂ : "ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ।" ਨੇਕ ਕਰਨੀ ਵਾਲਾ ਵਿਅਕਤੀ, ਜਿਸ ਦੀ ਆਤਮਾ ਨਿਰਮਲ ਹੈ, ਦੁਨੀਆਂ ਵਿਚ ਰਹਿੰਦਾ ਹੋਇਆ ਵੀ ਨਿਰਲੇਪ ਹੈ, ਉਸ ਹੰਸ ਵਾਂਗ ਜੋ ਕੋਧਰੇ ਦੇ ਖੇਤ ਵਿਚ ਆ ਪਿਆ ਹੈ, ਪਰ ਕੋਧਰਾ ਨਹੀਂ ਚੁਗਦਾ। ਫ਼ਰੀਦ ਨੇ ਦੰਭ ਤੇ ਪਖੰਡ ਦੀ ਆਲੋਚਨਾ ਕਰਦਿਆਂ ਐਸੇ ਵਿਅਕਤੀ ਦਾ ਚਿੱਤਰ ਦਿੱਤਾ ਹੈ, ਜੋ ਸੂਫ਼ੀ ਫ਼ਕੀਰਾਂ ਦਾ 'ਵੇਸ ਧਾਰਨ ਕਰੀ ਬੈਠਾ ਹੈ, ਮੂੰਹੋਂ ਮਿੱਠਾ ਬੋਲਦਾ ਹੈ, ਪਰ ਅੰਦਰੋਂ ਛੁਰੀ ਚਲਾਉਣ ਦੀ ਸੋਚਦਾ ਹੈ -- "ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ।" -- ਜਿਵੇਂ ਗੁਰੂ ਨਾਨਕ ਨੇ "ਨਾਵਣ ਚਲੇ ਤੀਰਥੀ, ਮਨ ਖੋਟੇ, ਤਨਿ ਚੋਰ" ਦਾ ਚਿੱਤਰ ਖਿਚਿਆ ਹੈ।

ਨੈਤਿਕ ਕੀਮਤਾਂ ਵਿਚ ਫ਼ਰੀਦ ਨੇ ਸੁਤੰਤਰ ਜੀਵਨ, ਫ਼ਕੀਰੀ-ਭਾਵ ਅਤੇ ਮਾਨਵ-ਪ੍ਰੇਮ ਨੂੰ ਉੱਚ ਸਥਾਨ ਦਿੱਤਾ। ਲੋਕ-ਤੰਤਰ ਨੇ ਆਧੁਨਿਕ ਕਾਲ ਵਿਚ ਸੁਤੰਤ੍ਰਤਾ ਦੇ ਜਿਸ ਆਦਰਸ਼ ਨੂੰ ਅਪਣਾਇਆ ਹੈ, ਉਹ ਦਾ ਸੰਕੇਤ ਫ਼ਰੀਦ ਦੇ ਇਸ ਸਲੋਕ ਵਿਚ ਪ੍ਰਾਪਤ ਹੈ :--

ਫਰੀਦਾ, ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ॥੪੨॥

ਨਿਰਭਰਤਾ ਦੇ ਜੀਵਨ ਨਾਲੋਂ ਮੌਤ ਚੰਗੀ ਹੈ। ਪਰ ਆਤਮ-ਨਿਰਭਰ ਹੋਣ ਦਾ ਭਾਵ ਪਦਾਰਥਕ ਬਹੁਲਤਾ ਤੇ ਅੱਯਾਸ਼ੀ ਦਾ ਜੀਵਨ ਨਹੀਂ, ਫ਼ਰੀਦ ਨੇ ਗਰੀਬੀ ਅਤੇ ਤਿਆਗ ਨੂੰ ਵਧੇਰੇ ਕੀਮਤੀ ਮੰਨਿਆ ਹੈ। ਜਦੋਂ ਆਪਣੇ ਪਾਸ ਕੁਝ ਨਾ ਹੋਵੇ, ਤਦ ਵੀ ਵੰਡ ਕੇ ਖਾਣ ਦੀ ਰੁਚੀ, ਕੁਰਬਾਨੀ ਦੀ ਭਾਵਨਾ ਮੌਜੂਦ ਹੋਵੇ, ਐਸਾ ਹੀ ਕੋਈ ਵਿਅਕਤੀ "ਭਗਤ" ਸਦਾ ਸਕਦਾ ਹੈ। ਮਨੁੱਖਤਾ ਨਾਲ ਅਜਿਹਾ ਸਨੇਹ, ਫ਼ਰੀਦ ਦੇ ਚਿੰਤਨ ਵਿਚ, ਪ੍ਰਭੂ-ਪ੍ਰੇਮ ਦਾ ਹੀ ਦੂਸਰਾ ਰੂਪ ਹੈ। ਭਗਤ ਤੇ ਦਰਵੇਸ਼ ਦੀ ਆਪਣੇ ਸਾਈਂ ਨਾਲ ਪਿਰਹੜੀ ਹੈ, ਉਸ ਨੇ ਪਿਆਰ ਦੀ ਪੀਡੀ ਗੰਢ ਪਾ ਰੱਖੀ ਹੈ, ਉਹ ਆਪਣੇ ਮਨ ਵਿਚ ਲੋਭ-ਲਾਲਚ ਨਹੀਂ ਆਉਣ ਦੇਂਦਾ, ਕਿਉਂਕਿ ਲੋਭ ਅਤੇ ਪ੍ਰੇਮ ਇੱਕਠੇ ਨਹੀਂ ਚਲ ਸਕਦੇ, "ਲਬੁ ਤਾਂ ਕੂੜਾ ਨੇਹੂ" ਹੈ।

## ਫ਼ਰੀਦ-ਫ਼ਲਸਫ਼ਾ

ਫ਼ਰੀਦ ਦੀ ਦਾਰਸ਼ਨਿਕਤਾ ਮਾਨਵਵਾਦ ਦਾ ਸੁਮੇਲ ਹੈ। ਉਸ ਨੇ ਨੈਤਿਕ ਤੇ ਅਧਿਆਤਮਿਕ ਧਾਰਾਵਾਂ ਨੂੰ ਮਨੁੱਖਤਾ ਅਤੇ ਪ੍ਰਭੂ ਦੇ ਪ੍ਰੇਮ ਉਤੇ ਕੇਂਦ੍ਰਿਤ ਕਰ ਦਿਤਾ ਹੈ। ਉਸਦਾ ਰੱਬ ਏਨਾ 'ਮਿੱਠਾ' ਹੈ ਕਿ ਸ਼ੱਕਰ, ਖੰਡ, ਮਿਸ਼ਰੀ, ਗੁੜ, ਸ਼ਹਿਦ, ਦੁੱਧ - ਸਭੇ ਮਿੱਠੀਆਂ ਵਸਤਾਂ ਉਸ ਤੀਕ ਨਹੀਂ ਪੁਜਦੀਆਂ। ਅਜਿਹੇ ਮਿੱਠੇ ਪ੍ਰਭੂ ਦੇ ਪਿਆਰ ਤੋਂ ਜੀਵਨ ਦੇ ਸਾਰੇ ਸੁਆਦ ਕੁਰਬਾਨ ਹੋ ਸਕਦੇ ਹਨ :-

ਜੋਬਨ ਜਾਂਦੇ ਨਾ ਡਰਾਂ, ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥੩੪॥

ਉਸ ਦੇ ਮਿਲਾਪ ਦੀ ਖ਼ਾਤਰ ਚਿੱਕੜਾਂ, ਮੀਹਾਂ ਵਿਚੋਂ ਲੰਘਣਾ ਪਏ, ਜਾਂ ਗ਼ਰੀਬੀ ਦਾਵੇ ਦੀ ਇਕੋ-ਇਕ ਕੰਬਲੀ ਭਿੱਜੇ ਤੇ ਸਿੱਜੇ, ਕੋਈ ਪਰਵਾਹ ਨਹੀਂ। ਕਿਉਂਕਿ ਜਿਹੜਾ ਰੱਬ ਦਾ ਹੋ ਰਹੇ, ਸਭ ਜਗ ਉਸੇ ਦਾ ਹੈ। ਸਾਈਂ ਤੋਂ ਬਿਨਾਂ ਸਾਡੀ ਵੇਦਨਾ ਸੁਣਨ ਵਾਲਾ ਹੋਰ ਕੌਣ ਹੈ। ਉਹੀ ਮੇਰਾ ਰਖਵਾਲਾ ਹੈ, ਨਹੀਂ ਤਾਂ ਦੁਨੀਆਂ ਦੀ ਗੁੱਝੀ ਅਗਨੀ ਵਿਚ ਮੈਂ ਵੀ ਸੜ ਕੇ ਸੁਆਹ ਹੋ ਜਾਣਾ ਸੀ। ਮੈਂ ਸਾਰਾ ਜਗਤ ਗਾਹ ਕੇ ਦੇਖ ਲਿਆ ਹੈ, ਉਸ ਜਿਹਾ ਮਹਾਨ ਕੋਈ ਨਜ਼ਰ ਨਹੀਂ ਆਇਆ।

ਫ਼ਰੀਦ ਦਾ ਰੱਬ ਮਿੱਠਾ, ਪਿਆਰਾ, ਤਰਸਵਾਨ, ਪਰਵਰਦਗਾਰ, ਸਾਈਂ, ਧਨੀ ਤੇ ਪ੍ਰੀਤਮ ਹੈ। ਇਨ੍ਹਾਂ ਪੁਰਖੀ ਗੁਣਾਂ ਦੇ ਕਥਨ ਵਿਚ ਫ਼ਰੀਦ-ਬਾਣੀ ਤੇ ਨਾਨਕ ਬਾਣੀ ਇਕ ਦੂਸਰੀ ਦੇ ਅਨੁਕੂਲ ਹਨ। ਪਰ ਗੁਰਬਾਣੀ ਵਿਚਲਾ ਬ੍ਰਹਮ ਤੇ ਅਗੋਚਰ ਦਾ ਸੰਕਲਪ ਫ਼ਰੀਦ ਫ਼ਲਸਫ਼ੇ ਦਾ ਭਾਗ ਨਹੀਂ ਬਣਿਆ। ਫ਼ਰੀਦ ਦੀ ਅਧਿਆਤਮਿਕ

ਭਾਵਨਾ ਸ਼ਰਧਾਲੂ ਤੇ ਭਗਤ ਦੀ ਭਾਵਨਾ ਹੈ, ਨਾ ਕਿ ਦਾਰਸ਼ਨਿਕ ਜਾਂ ਗਿਆਨੀ ਦੀ ਵਿਵੇਕਸ਼ੀਲ ਬਿਰਤੀ। ਨਾ ਹੀ ਉਹ ਸੰਨਿਆਸ ਤੇ ਉਪਰਾਮਤਾ ਦਾ ਸਬਕ ਦੇਂਦਾ ਹੈ। ਜੰਗਲੋਂ-ਜੰਗਲ ਭੌਂ ਕੇ ਕੀ ਕਰੇਂਗਾ, ਸਿਵਾਇ ਕੰਡਿਆਂ ਨੂੰ ਮਧੋਲਣ ਦੇ। ਰੱਬ ਤਾਂ ਹਿਰਦੇ ਵਿਚ ਵਸਦਾ ਹੈ -- "ਜੰਗਲੁ ਕਿਆ ਢੂਢੇਹਿ।"

ਭਗਤੀ ਮਾਰਗ ਦੀ ਸਮੁੱਚੀ ਪ੍ਰਥਾ ਅਨੁਸਾਰ, ਸ਼ੇਖ ਫ਼ਰੀਦ ਨੇ ਇਬਾਦਤ ਤੇ ਬੰਦਗੀ ਉਤੇ ਜ਼ੋਰ ਦਿੱਤਾ। ਸੰਸਾਰ ਵਿਚੋਂ ਅਜ ਨਹੀਂ ਤਾਂ ਕੱਲ ਕੂਚ ਕਰ ਜਾਣਾ ਹੈ : "ਵਾਰੀ ਆਪੋ ਆਪਣੀ ਚਲੇ ਮਸਾਇਖ ਸੇਖ", ਭਜਨ ਬੰਦਗੀ ਦੁਆਰਾ ਆਪੇ ਨੂੰ ਸੁਆਰ ਲਈਏ, ਜੋ ਸਿਰ ਸਾਈਂ ਅੱਗੇ ਨਹੀਂ ਝੁਕਦਾ, "ਸੋ ਸਿਰੁ ਕਪਿ ਉਤਾਰਿ।" ਵਿੱਛੜੇ ਹੋਏ ਪ੍ਰੇਮੀ ਬਿਰਹਾ ਵਿਚ ਜਲਦੇ ਹਨ, ਪਰ "ਬਿਰਹਾ ਤੂੰ ਸੁਲਤਾਨ ਹੈ -- ਬਿਰਹਾ ਦੇ ਵਲਵਲੇ ਤੋਂ ਬਿਨਾਂ ਮਿਲਾਪ ਦੀ ਤਾਂਘ ਵੀ ਤੀਬਰ ਨਹੀਂ ਹੁੰਦੀ। ਜੋ ਹੀਲਾ ਪ੍ਰਭੂ ਦੇ ਮੇਲ ਨੂੰ ਸੰਭਵ ਬਣਾਵੇ, ਫ਼ਰੀਦ ਉਹੀ ਕਰਨ ਨੂੰ ਤਿਆਰ ਹੈ : "ਜਿਨੀ ਵੇਸੀ ਸਹੁ ਮਿਲੇ, ਸੇਈ ਵੇਸ ਕਰੇਉ।" ਗੁਰੂ ਅਮਰਦਾਸ ਨੇ ਇਸ ਉਤੇ ਟਿੱਪਣੀ ਕੀਤੀ ਕਿ ਕਿਸੇ ਵੀ ਵੇਸ ਵਿਚ, ਘਰ ਹੀ ਬੈਠਿਆਂ ਸ਼ਹੁ ਮਿਲ ਸਕਦਾ ਹੈ, "ਜੇ ਨੀਅਤਿ ਰਾਸ ਕਰੇਇ।" ਕਿਹੜੇ ਬੋਲ ਬੋਲਾਂ, ਕਿਹੜੇ ਗੁਣ ਧਾਰਨ ਕਰਾਂ, ਤੇ ਕਿਹੜੇ ਮੰਤਰ ਦੀ ਮਣੀ ਖੋਜਾਂ ਕਿ ਮੇਰਾ ਪ੍ਰੀਤਮ ਵੱਸ ਵਿਚ ਆਵੇ। ਬੋਲ ਨਿਮਰਤਾ ਹਲੀਮੀ ਦਾ, ਗੁਣ ਖਿਮਾ ਦਾ, ਤੇ ਮੰਤਰ ਮਿੱਠੇ ਬਚਨਾਂ ਦਾ -- ਇਹ ਫ਼ਰੀਦ ਦੇ ਨੈਤਿਕ ਗੁਣਾਂ ਦਾ ਸਾਰ ਹੈ, ਜੋ ਅਧਿਆਤਮਿਕ ਪ੍ਰਾਪਤੀ ਦਾ ਸਾਧਨ ਬਣਦਾ ਹੈ।

ਫ਼ਰੀਦ ਨੂੰ ਪਦਾਰਥਕ ਜਗਤ ਦੀ ਕਾਣੀ ਵੰਡ ਦਾ ਡੂੰਘਾ ਅਨੁਭਵ ਜਾਪਦਾ ਹੈ। ਇਕ ਪਾਸੇ ਚੋਪੜੀਆਂ ਖਾਣ ਵਾਲੇ ਹਨ, ਇਹਨਾਂ ਨੂੰ ਰੁਖੀ-ਸੁਖੀ ਹੀ ਨਸੀਬ ਹੁੰਦੀ ਹੈ, ਕਈਆਂ ਪਾਸ ਆਟਾ ਫਾਲਤੂ ਹੈ, ਇਕਨਾਂ ਪਾਸ ਲੂਣ ਵੀ ਹੈ ਨਹੀਂ। ਪਰ ਦਰਵੇਸ਼ ਨੂੰ ਇਨ੍ਹਾਂ ਗੱਲਾਂ ਨਾਲ ਕੀ। ਤਦ ਵੀ, ਫ਼ਰੀਦ ਨੇ ਇਹ ਟਕੋਰ ਲਾ ਦਿੱਤੀ ਹੈ ਕਿ "ਜਿਨਾਂ ਖਾਧੀ ਚੋਪੜੀ ਘਣੇ ਸਹਿਣਗੇ ਦੁਖ।" ਦਰਵੇਸ਼ ਨੂੰ ਇਸ ਦੁਖ ਦਾ ਕੋਈ ਗ਼ਮ ਨਹੀਂ, ਉਹ ਤਾਂ ਫ਼ਕੀਰੀ ਦੁਸ਼ਵਾਰ ਰਸਤੇ ਦਾ ਪਾਂਧੀ ਹੈ। ਉਤਮ ਜੀਵਨ ਭਗਤ ਦਾ ਹੈ, ਜੋ ਅਣਹੁੰਦਿਆਂ ਵੀ ਵੰਡੀ ਜਾ ਰਿਹਾ ਹੈ, ਜੋ ਤਾਣ ਹੁੰਦੇ ਹੋਏ ਵੀ ਨਿਤਾਣਾ ਤੇ ਨਿਰਮਾਣ ਹੈ। ਉਸ ਦਾ ਆਧਾਰ ਪ੍ਰਭੂ ਦਾ 'ਨਾਮੁ' ਹੈ, ਜਿਨ੍ਹਾਂ ਨੂੰ ਨਾਮ ਵਿਸਰ ਗਿਆ, ਉਹ ਧਰਤੀ ਉਤੇ ਵਾਧੂ ਭਾਰ ਹਨ। ਨਾਮ ਦੀ ਦਾਰਸ਼ਨਿਕ ਵਿਆਖਿਆ ਫ਼ਰੀਦ ਨੇ ਨਹੀਂ ਦਿੱਤੀ, ਪਰ ਏਨਾ ਸੰਕੇਤ ਕੀਤਾ ਹੈ ਕਿ ਖ਼ੁਦਾ ਦੇ ਇਸ਼ਕ ਵਿਚ ਰੱਤੇ, ਉਸ ਦੇ ਦੀਦਾਰ ਦੀ ਰੰਗਣ ਵਿਚ ਰੰਗੇ ਭਗਤ-ਜਨ ਹੀ ਨਾਮ ਦੇ ਧਾਰਨੀ ਹਨ। ਉਹੀ ਸਚਿਆਰ ਹਨ, ਜਿਨ੍ਹਾਂ ਨੂੰ ਅੰਤਰੀਵੀ ਪ੍ਰੇਮ ਹੈ :--

ਦਿਲਹੁ ਮੁਹਬਤਿ ਜਿਨ, ਸੇਈ ਸਚਿਆ।

# ਸ਼ੇਖ ਫ਼ਰੀਦ ਦੀ ਨੈਤਿਕ ਚੇਤਨਾ

- ਡਾ. ਜਗਬੀਰ ਸਿੰਘ

ਪੰਜਾਬੀ ਦੀ ਧਾਰਮਿਕ-ਕਾਵਿ ਪਰੰਪਰਾ ਵਿਚ ਫ਼ਰੀਦ ਬਾਣੀ ਨੂੰ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਵਾਸਤਵ ਵਿਚ ਇਹ ਪੰਜਾਬੀ ਸਾਹਿਤ ਦੇ ਉਸ ਮੁਢਲੇ ਇਤਿਹਾਸਕ ਦੌਰ ਦੀ ਰਚਨਾ ਹੈ ਜਦੋਂ ਫੋਕਲੋਰ ਦੇ ਗਤੀਸ਼ੀਲ ਪਰ ਬੇ-ਚਿਹਰਾ ਪ੍ਰਵਾਹ ਵਿਚੋਂ ਇਸਦਾ ਪ੍ਰੌਢ ਸਾਹਿਤਕ ਰੂਪ ਉਭਰ ਕੇ ਸਾਹਮਣੇ ਆਉਂਦਾ ਹੈ। ਆਦਿ ਗ੍ਰੰਥ ਵਿਚ ਫ਼ਰੀਦ ਦੇ ਕੁਲ 4 ਸ਼ਬਦ ਅਤੇ 114 ਸ਼ਲੋਕ ਦਰਜ ਹਨ ਪਰ ਆਕਾਰ ਵਜੋਂ ਛੋਟੀ ਅਤੇ ਸਰਲ ਹੁੰਦੀ ਹੋਈ ਵੀ ਇਹ ਰਚਨਾ ਅਤਿਅੰਤ ਸੰਘਣੀ ਅਤੇ ਸਾਰ-ਗਰਭਿਤ ਹੋਣ ਦਾ ਗੁਣ ਰਖਦੀ ਹੈ। ਐਟਮ ਦੀ ਸੰਰਚਨਾ ਵਿਚ ਛੁਪੇ ਰਹੱਸਮਈ ਲਘੂ-ਬ੍ਰਹਿਮੰਡ (microcosm) ਵਾਂਗ! ਇਸ ਰਚਨਾ ਦਾ ਅੰਤਰੀਵ ਸੰਗਠਨ ਵੀ ਸਤਹੀ ਸਹਿਜ ਸਰਲਤਾ ਦੇ ਪਰਦੇ ਹੇਠਾਂ ਅਰਥਾਂ ਦਾ ਵਿਰਾਟ ਸੰਸਾਰ ਸਮੋਈ ਬੈਠਾ ਹੈ। ਫ਼ਰੀਦ-ਬਾਣੀ ਦੇ ਇਸ ਅੰਦਰਲੇ ਲਘੂ-ਬ੍ਰਹਿਮੰਡ ਦਾ ਮੁੱਖ ਲੱਛਣ ਯਥਾਰਥ ਸੰਬੰਧੀ ਅਪਣਾਇਆ ਗਿਆ ਵਿਆਪਕ ਦ੍ਰਿਸ਼ਟੀਕੋਣ ਹੈ ਜੋ ਵਿਲੱਖਣ ਭਾਂਤ ਦੀ ਨੈਤਿਕ-ਚੇਤਨਾ ਦਾ ਆਧਾਰ ਹੋ ਨਿਬੜਦਾ ਹੈ। ਮਾਨਵ ਦੇ ਆਚਾਰ ਅਤੇ ਚਰਿੱਤ੍ਰ ਨੂੰ ਸਾਰਥਕ ਸੇਧ ਪ੍ਰਦਾਨ ਕਰਨ ਵਾਲੀ ਬਾਬਾ ਸ਼ੇਖ ਫ਼ਰੀਦ ਦੀ ਇਸ ਨੈਤਿਕ-ਚੇਤਨਾ ਦਾ ਅਧਿਐਨ-ਵਿਸ਼ਲੇਸ਼ਣ ਕਰਨਾ ਇਸ ਪੱਤਰ ਦਾ ਮੁੱਖ ਪ੍ਰਯੋਜਨ ਹੈ।

ਸਭ ਤੋਂ ਪਹਿਲੀ ਗੱਲ ਜੋ ਫ਼ਰੀਦ ਬਾਣੀ ਦੇ ਪਾਠਕ ਦਾ ਧਿਆਨ ਖਿੱਚਦੀ ਹੈ ਉਹ ਹੈ ਇਸ ਵਿਚਲਾ ਮੌਤ ਦਾ ਬਲਵਾਨ ਸੁਰ। ਪਰ ਦਿਲਚਸਪ ਗੱਲ ਇਹ ਹੈ ਕਿ ਇਥੇ ਮੌਤ ਨੂੰ ਇਕ ਅਮੂਰਤ ਸੰਕਲਪ ਵਜੋਂ ਪੇਸ਼ ਨਹੀਂ ਕੀਤਾ ਗਿਆ ਸਗੋਂ ਅਮੂਰਤ ਬਿੰਬਾਵਲੀ ਦੇ ਮਾਧਿਅਮ ਰਾਹੀਂ ਇਸਦੇ ਭਾਵਨਾ-ਭਰਪੂਰ ਚਿੱਤਰ ਪੇਸ਼ ਕੀਤੇ ਗਏ ਹਨ:--

"ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ" ॥ (ਆਦਿ ਗ੍ਰੰਥ, ਪੰਨਾ 488)

"ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥" (ਆਦਿ ਗ੍ਰੰਥ, ਪੰਨਾ 488)

"ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥" (ਆਦਿ ਗ੍ਰੰਥ, ਪੰਨਾ, 1380)

"ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥" (ਆਦਿ ਗ੍ਰੰਥ, ਪੰਨਾ 1381)

ਮੌਤ ਦਾ ਇਹ ਤਿੱਖਾ ਅਹਿਸਾਸ ਸ਼ੇਖ ਫ਼ਰੀਦ ਦੇ ਧਾਰਮਿਕ ਅਨੁਭਵ ਦਾ ਮੌਲਿਕ ਅਤੇ ਜੀਵੰਤ-ਪ੍ਰੇਰਨਾ-ਸਰੋਤ ਬਣ ਜਾਂਦਾ ਹੈ। ਇਹ ਠੀਕ ਹੈ ਕਿ ਬੁਨਿਆਦੀ ਤੌਰ ਤੇ ਉਹ ਇਸਲਾਮੀ ਧਰਮ-ਸਿਧਾਂਤੀ ਪਰੰਪਰਾ ਨਾਲ ਜੁੜਿਆ ਹੋਇਆ ਹੈ ਪਰ ਇਕ ਸੂਫ਼ੀ ਹੋਣ ਦੇ ਨਾਤੇ ਉਹ ਸੰਸਥਾ-ਮੂਲਕ ਧਾਰਮਿਕ ਬਿਰਤੀ ਦਾ ਗੁਲਾਮ ਨਹੀਂ। ਉਹ ਆਪਣੇ ਧਾਰਮਿਕ ਅਨੁਭਵ ਦੇ ਪ੍ਰਗਟਾਵੇ ਲਈ ਇਸਲਾਮੀ ਧਰਮ-ਸੰਕਲਪਾਂ ਅਤੇ ਪ੍ਰਤੀਕਾਂ ਦੀ ਵਰਤੋਂ

ਕਰਦਾ ਹੋਇਆ ਵੀ ਅਨੁਭਵ ਦੀ ਤਾਜ਼ਗੀ ਅਤੇ ਮੌਲਿਕਤਾ ਕਾਇਮ ਰਖਦਾ ਹੈ।

ਸੱਚ ਤਾਂ ਇਹ ਹੈ ਕਿ ਮੌਤ ਦਾ ਇਹ ਜੀਵੰਤ ਅਹਿਸਾਸ ਸ਼ੇਖ਼ ਫ਼ਰੀਦ ਨੂੰ ਸੰਸਥਾ-ਮੂਲਕ ਧਰਮ ਨਾਲੋਂ ਵਧੇਰੇ ਪ੍ਰਾਕਿਰਤਿਕ ਧਰਮ ਦੇ ਨੇੜੇ ਲੈ ਜਾਂਦਾ ਹੈ। ਪ੍ਰਾਕਿਰਤਿਕ ਧਰਮ ਦੀ ਵਿਸ਼ੇਸ਼ਤਾ ਇਹ ਹੁੰਦੀ ਹੈ ਕਿ ਇਸ ਦੀਆਂ ਜੜ੍ਹਾਂ ਮਨੁੱਖੀ ਜੀਵਨ ਦੀ ਹੋਂਦ-ਅਵਸਥਾ ਵਿਚ ਹੁੰਦੀਆਂ ਹਨ ਅਤੇ ਇਹ ਇਸ ਨਾਲ ਜੀਵੰਤ ਰਿਸ਼ਤੇ ਵਿਚ ਬਝਿਆ ਹੁੰਦਾ ਹੈ। ਇਸ ਦੇ ਉਲਟ ਸੰਸਥਾ-ਮੂਲਕ ਧਰਮ ਇਤਿਹਾਸਕ ਗਤੀ ਵਿਚੋਂ ਲੰਘਦਾ ਹੋਇਆ ਵਿਘਟਨ ਦੀ ਅਵਸਥਾ ਤੇ ਪਹੁੰਚ ਜਾਂਦਾ ਹੈ ਜਿਥੇ ਇਸਦੀ ਮੁਢਲੀ ਤਾਜ਼ਗੀ ਖਤਮ ਹੋ ਜਾਂਦੀ ਹੈ। ਬਾਹਰਮੁਖੀ ਸੰਸਕਾਰਾਂ ਅਤੇ ਰਹੁ-ਰੀਤਾਂ ਦਾ ਇਹ ਦਿਖਾਵਟੀ ਖੋਲ ਮਾਤਰ ਰਹਿ ਜਾਂਦਾ ਹੈ। ਜਿਸ ਵਿਚੋਂ ਵਾਸਤਵਿਕ ਧਰਮ ਦਾ ਤੱਤ ਗ਼ਾਇਬ ਹੋ ਜਾਂਦਾ ਹੈ। ਇਸਲਾਮ ਵਿਚ ਸੂਫ਼ੀ ਮਤ ਦੀ ਆਮਦ, ਇਸੇ ਸੰਸਥਾ-ਮੂਲਕ ਦੰਭੀ ਧਾਰਮਿਕਤਾ ਪ੍ਰਤੀ ਵਿਦਰੋਹ ਦੀ ਪ੍ਰਤੀਕ ਹੈ। ਸ਼ੇਖ਼ ਫ਼ਰੀਦ ਦੀ ਸੂਫ਼ੀਮਤ ਨਾਲ ਪ੍ਰਤੀ-ਬੱਧਤਾ ਇਸੇ ਤੱਥ ਦੀ ਪ੍ਰੋੜ੍ਹਤਾ ਕਰਦੀ ਹੈ।

ਮੌਤ ਦੀ ਅਟੱਲਤਾ ਅਤੇ ਅਨਿਵਾਰਤਾ ਦਾ ਬੋਧ ਜਿਥੇ ਇਕ ਪਾਸੇ ਮਾਨਵ ਜੀਵਨ ਦੀ ਵਾਸਤਵਿਕ ਸਥਿਤੀ ਬਾਰੇ ਡੂੰਘੀ ਚਿੰਤਾ ਉਪਜਾਉਂਦਾ ਹੈ ਉਥੇ ਦੂਸਰੇ ਪਾਸੇ ਇਹ ਮਨੁੱਖ ਨੂੰ ਅੰਤਿਮ ਅਰਥਾਂ ਦੀ ਜਿਗਿਆਸਾ ਨਾਲ ਵੀ ਭਰ ਦਿੰਦਾ ਹੈ। ਜੀਵਨ ਵਿਚ ਮੌਤ ਦੀ ਹੋਂਦ ਇਕ ਅਜਿਹਾ ਭਿਆਨਕ ਤੱਥ ਹੈ ਜਿਸ ਦੇ ਸਾਹਮਣੇ ਸਮੂਹ ਦੁਨਿਆਵੀ ਪ੍ਰਾਪਤੀਆਂ ਸਾਰਹੀਣ ਦਿਖਾਈ ਦਿੰਦੀਆਂ ਹਨ ਅਤੇ ਮਨੁੱਖ ਨੂੰ ਵਿਸ਼ਵ ਦੇ ਖਿਲਾਰੇ ਵਿਚ ਆਪਣੀ ਨਿਮਾਣੀ ਅਤੇ ਨਿਤਾਣੀ 'ਜਿੰਦ' ਦਾ ਤ੍ਰਾਸ ਵਿਆਕੁਲ ਕਰਦਾ ਹੈ :-

"ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਜਿੰਦੁ ਨਿਮਾਣੀ ਕਢੀਐ ਹਡਾਂ ਕੂ ਕੜਕਾਇ ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥" (ਪੰਨਾ *1377*)

ਪਰ ਮੌਤ ਦਾ ਇਹ ਤ੍ਰਾਸ ਜਦੋਂ ਧਾਰਮਿਕ ਅਨੁਭਵ ਦੀ ਸਿਰਜਨਾਤਮਕ ਕਲਪਨਾ ਨਾਲ ਜੁੜ ਜਾਂਦਾ ਹੈ ਤਾਂ ਇਸ ਦਾ ਸਾਰਾ ਜ਼ਹਿਰ ਅੰਮ੍ਰਿਤ ਵਿਚ ਵਟ ਜਾਂਦਾ ਹੈ। ਤ੍ਰਾਸ ਦੀ ਥਾਵੇਂ ਇਕ ਵਿਸ਼ੇਸ਼ ਭਾਂਤ ਦਾ ਵਿਸਮਾਦੀ-ਭਉ ਛਾ ਜਾਂਦਾ ਹੈ ਜਿਸ ਦੇ ਸਿੱਟੇ ਵਜੋਂ ਯਥਾਰਥ ਦੀ ਨਵੀਨ ਚੇਤਨਾ ਸਾਕਾਰ ਹੋ ਉਠਦੀ ਹੈ। ਨਿਤ ਜੀਵਨ ਦੇ ਸਾਧਾਰਣ ਯਥਾਰਥ (profane) ਵਿਚ ਨਾਸ਼ਮਾਨਤਾ ਅਤੇ ਅਸਥਿਰਤਾ ਕਾਰਨ ਵਿਆਖਿਆ ਭਾਵਾਤਮਕ ਸੰਕਟ ਪਰਮ-ਯਥਾਰਥ (sacred) ਦੇ ਸੰਕਲਪ ਰਾਹੀਂ ਆਪਣਾ ਸਮਾਧਾਨ ਲਭਦਾ ਹੈ। ਵਾਸਤਵ ਵਿਚ ਮ੍ਰਿਤੂ-ਬੋਧ ਹੀ ਮਨੁੱਖ ਨੂੰ ਜੀਵਨ ਦੀਆਂ ਡੂੰਘੇਰੀਆਂ ਪਰਤਾਂ ਬਾਰੇ ਚੇਤਨ ਕਰਦਾ ਹੈ। ਜੀਵਨ ਵਿਚ ਗਹਿਰਾਈ ਦੇ ਪਾਸਾਰ ਦੀ ਸੋਝੀ ਕਰਵਾ ਕੇ ਇਹ ਮਨੁੱਖ ਨੂੰ ਸ਼ੁਧ-ਹੋਂਦ (pure being) ਦੇ ਵਿਰਾਟ ਰਹੱਸ ਦੇ ਰੂਬਰੂ ਖੜ੍ਹਾ ਕਰ ਦਿੰਦਾ ਹੈ ਜਿਸ ਨਾਲ ਮਨੁੱਖ ਦੀ ਸਮੁੱਚੀ ਜੀਵਨ ਵਿਧੀ ਵਿਚ ਗੁਣਾਤਮਕ ਤਬਦੀਲੀ ਵਾਪਰ ਜਾਂਦੀ ਹੈ।

ਪਾਵਨ (sacred) ਅਤੇ ਅਪਾਵਨ (profane) ਦਾ ਨਿਖੇੜਾ, ਧਰਮ-ਸੰਸਾਰ ਦਾ ਸਰਬ-ਵਿਆਪੀ ਲੱਛਣ ਜਾਪਦਾ ਹੈ। ਯਥਾਰਥ ਦੀ ਇਸ ਪ੍ਰਕਾਰ ਕੀਤੀ ਗਈ ਵਰਗਵੰਡ, ਮਾਨਵ ਜੀਵਨ ਲਈ ਨੈਤਿਕ-ਅਧਿਆਤਮਕ ਉੱਦਮ ਦਾ ਅੰਤਿਮ ਆਦਰਸ਼ ਸਾਹਮਣੇ ਲਿਆਉਂਦੀ ਹੈ। ਇਹ ਮਨੁੱਖ ਲਈ ਪ੍ਰਥਮਤਾਵਾਂ ਨਿਸ਼ਚਿਤ ਕਰਨ ਦਾ ਉਪਰਾਲਾ ਹੈ ਜੋ ਅਰਥ-ਭਰਪੂਰ ਜੀਵਨ ਨਾਚ ਦੀ ਬੁਨਿਆਦ ਬਣਦਾ ਹੈ। ਇਹ ਠੀਕ ਹੈ ਕਿ ਇਹ ਸਾਰਾ ਕੁਝ ਅੰਤਿਮ ਰੂਪ ਵਿਚ ਮਾਨਵ-ਸਿਰਜਿਤ ਹੀ ਹੈ। 'ਪਾਵਨ' ਦੀ ਹੋਂਦ 'ਵਸਤੂ' ਦੇ ਰੂਪ ਵਿਚ ਨਹੀਂ ਸਗੋਂ 'ਪ੍ਰਤੀਕ' ਦੇ ਰੂਪ ਵਿਚ ਹੈ ਪਰ ਮਾਨਵ ਜੀਵਨ ਵਿਚ ਪ੍ਰਤੀਕ ਦੀ ਸਾਰਥਕਤਾ ਵੀ ਵਸਤੂ ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ। ਸੱਚ ਤਾਂ ਇਹ ਹੈ ਕਿ ਮਾਨਵ ਦੀ ਮਾਨਵਤਾ ਦਾ ਭੇਦ ਉਸਦੀ ਪ੍ਰਤੀਕ-ਸਿਰਜਨ ਯੋਗਤਾ ਵਿਚ

ਹੀ ਛੁਪਿਆ ਹੋਇਆ ਹੈ। 'ਅਪਾਵਨ' ਵਿਚ ਪਾਵਨ' ਦੀ ਸਿਰਜਨਕਾਰੀ ਕਲਪਨਾ ਕਰਕੇ ਮਨੁੱਖ ਆਪਣੀ ਹੋਂਦ ਦੀ ਸਾਰੀ ਅਨਿਸ਼ਚਿੱਤਤਾ ਨੂੰ ਬਲਵਾਨ ਸਾਰਥਕਤਾ ਨਾਲ ਭਰਨ ਦੀ ਕੋਸ਼ਿਸ਼ ਕਰਦਾ ਹੈ। ਦੂਸਰੇ ਸ਼ਬਦਾਂ ਵਿਚ ਇਹ ਅਰਥ-ਵਿਹੂਣੀ ਹੋਂਦ ਨੂੰ ਅਰਥ ਦੇਣ ਦਾ ਉਪਰਾਲਾ ਹੈ।

ਫ਼ਰੀਦ-ਬਾਣੀ ਵਿਚ ਸਮੂਹ ਦਿਸਦੇ ਸੰਸਾਰ ਨੂੰ ਨਾਸ਼ਮਾਨਤਾ ਕਾਰਨ 'ਅਪਾਵਨ' ਦਾ ਦਰਜਾ ਦਿੱਤਾ ਗਿਆ ਹੈ।

"ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥
ਚਾਰੇ ਕੁੰਡਾਂ ਢੂੰਢੀਆਂ ਰਹਿਣ ਕਿਥਾਊ ਨਾਹਿ॥ (ਪੰਨਾ, 1383)

"ਚਲਿ ਚਲਿ ਗਈਆਂ ਪੰਖੀਆਂ ਜਿਨੀ ਵਸਾਏ ਤਲ॥
ਫਰੀਦਾ ਸਰ ਭਰਿਆ ਭੀ ਚਲਸੀ ਥਕੇ ਕਵਲ ਇਕਲ॥" (ਪੰਨਾ 1381)

ਮਾਨਵ ਦਾ ਇਸ ਚਲਾਇਮਾਨ ਸੰਸਾਰ ਨੂੰ ਹੀ ਸਭ ਕੁਝ ਸਮਝ ਲੈਣਾ ਸ਼ੇਖ਼ ਫ਼ਰੀਦ ਅਨੁਸਾਰ ਜੀਵਨ ਦੇ ਅੰਤਮ ਆਦਰਸ਼ ਵਲੋਂ ਬੇ ਬਹਿਰਾ ਹੋਣ ਦੇ ਤੁੱਲ ਹੈ। ਦੁਨੀਆਂ ਅਤੇ ਦੁਨਿਆਵੀ ਪਦਾਰਥਾਂ ਨੂੰ ਜੀਵਨ ਦਾ ਪਰਮ ਮਨੋਰਥ ਸਮਝਣ ਵਾਲੇ ਨੂੰ ਆਖਰਕਾਰ ਨਿਰਾਸਤਾ ਦਾ ਹੀ-ਸਾਹਮਣਾ ਕਰਨਾ ਪੈਂਦਾ ਹੈ :--

"ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥" (ਪੰਨਾ 1380)

"ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥" (ਪੰਨਾ 1380)

ਜਦੋਂ ਮਾਨਵ ਨੂੰ ਆਪਣੀ ਅੰਤਿਮ ਹੋਣੀ ਦਾ ਅਹਿਸਾਸ ਹੋ ਜਾਂਦਾ ਹੈ ਤਾਂ ਉਹ ਅਪਾਵਨ ਦੇ ਮਾਇਆਜਾਲ ਵਿਚ ਨਹੀਂ ਫਸਦਾ। ਉਸਦੀ ਚੇਤਨਾ ਵਿਚ ਇਸ ਦਾ ਹਕੀਕੀ ਰੂਪ ਸਥਿਰ ਹੋ ਉਠਦਾ ਹੈ ਅਤੇ ਇਹ 'ਝੂਠੀ-ਦੁਨੀਆਂ' ਨਾਲ ਲਗ ਕੇ ਆਪਣੇ ਆਪ ਨੂੰ ਅਜਾਈਂ ਬਰਬਾਦ ਨਹੀਂ ਕਰਨਾ ਚਾਹੁੰਦਾ :--

"ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥
ਝੂਠੀ ਦੁਨੀਆ ਲਗਿ ਨ ਆਪ ਵੰਞਾਈਐ॥" (ਪੰਨਾ 488)

ਇਸ ਪ੍ਰਕਾਰ ਸ਼ੇਖ਼ ਫ਼ਰੀਦ ਦਾ ਮ੍ਰਿਤ-ਬੋਧ ਜੀਵਨ ਦੇ ਪਾਵਨ ਪਾਸਾਰ ਜੁੜਨ ਦੇ ਮਹੱਤਵ ਨੂੰ ਉਜਾਗਰ ਕਰਦਾ ਹੈ। 'ਪਾਵਨ' ਲਈ ਉਨ੍ਹਾਂ ਨੇ ਇਸਲਾਮੀ ਸੰਕਲਪੀ ਸ਼ਬਦਾਵਲੀ ਅਨੁਸਾਰ ਅਲਹ, ਖੁਦਾ ਜਾਂ ਰੱਬ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ। ਇਕ-ਈਸ਼ਵਰਵਾਦੀ (monotheistic) ਧਾਰਣਾ ਦੇ ਅਨੁਕੂਲ ਇਹ ਵਿਸ਼ਵ ਦੀ ਸਰਬ-ਉੱਚ ਸਿਰਜਨਹਾਰ ਹਸਤੀ ਦਾ ਸੰਕਲਪ ਹੈ। ਪਾਵਨ ਰੱਬ ਅਤੇ ਅਪਾਵਨ ਦੁਨੀਆਂ ਵਿਚਕਾਰ ਇਸ ਤਰ੍ਹਾਂ ਪ੍ਰਤੱਖ ਭੇਦ ਕੀਤਾ ਗਿਆ ਹੈ। ਦੁਨੀਆਂ ਸਿਰਜਿਤ ਵਸਤੂ ਹੈ ਤਾਂ ਰੱਬ ਸਿਰਜਨਹਾਰ ਸੱਤਾ। ਸਿਰਜਿਤ ਵਸਤੂ ਦੀ ਹੋਂਦ ਸਦੀਵੀ ਨਹੀਂ ਹੋ ਸਕਦੀ। ਇਸ ਦਾ ਆਦਿ ਹੈ ਤਾਂ ਅੰਤ ਵੀ ਅਵੱਸ਼ ਹੋਵੇਗਾ। ਇਸ ਲਈ ਸ਼ੇਖ਼ ਮਾਨਵ ਨੂੰ 'ਝੂਠੀ-ਦੁਨੀਆਂ ਨਾਲ ਲਗਣ' ਦੀ ਥਾਵੇਂ 'ਅੱਲਾ ਨਾਲ ਲਗਣ' (ਬੋਲੇ ਸ਼ੇਖ਼ ਫ਼ਰੀਦ ਪਿਆਰੇ ਅੱਲਹ ਲਗੈ) ਉੱਪਰ ਬਲ ਦਿੰਦੇ ਹਨ। ਅਜੇਹੇ ਮੁਹਾਵਰੇ ਵਿਚ ਇਹ ਸੀਮਾਬੱਧ ਮਨੁੱਖੀ ਹੋਂਦ ਨੂੰ ਅਸੀਮ ਸੰਭਾਵਨਾਵਾਂ ਦੀ ਚੇਤਨਾ ਨਾਲ ਭਰਨ ਦੀ ਚੇਸ਼ਟਾ ਹੈ। ਰੱਬ ਨੂੰ ਜਿੱਥੇ ਉਨ੍ਹਾਂ 'ਪਰਵਰਦਿਗਾਰ, ਅਪਾਰ, ਬੇਅੰਤ' ਆਖਿਆ ਹੈ ਉਥੇ ਉਸਦਾ ਨਿਵਾਸ ਮਨੁੱਖੀ ਹਿਰਦੇ ਵਿਚ ਮੰਨਿਆ ਹੈ :--

"ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥" (ਪੰਨਾ 1378)

ਇਸ ਤਰ੍ਹਾਂ ਫ਼ਰੀਦ ਬਾਣੀ ਵਿਚ ਰੱਬ ਮਨੁੱਖ ਦੀ ਅੰਤਿਮ ਅਤੇ ਪਰਮ ਅਧਿਆਤਮਕ ਸੰਭਾਵਨਾ ਦਾ ਪ੍ਰਤੀਕ ਹੈ।

ਹੁਣ ਦੇਖਣਾ ਇਹ ਹੈ ਕਿ ਮ੍ਰਿਤੂ-ਬੋਧ ਵਿਚੋਂ ਉਪਜਿਆ ਸ਼ੇਖ ਫ਼ਰੀਦ ਦਾ ਇਹ ਧਾਰਮਿਕ ਅਨੁਭਵ ਕਿਸ ਕਿਸਮ ਦੇ ਨੈਤਿਕ ਵਿਧਾਨ ਦੀ ਸਿਰਜਨਾ ਕਰਦਾ ਹੈ? ਧਰਮ ਦੀ ਵਿਸ਼ੇਸ਼ਤਾ ਇਹੀ ਹੈ ਕਿ ਇਹ ਸਮੁੱਚੀ ਸ਼ਖਸੀਅਤ ਦਾ ਉਪਰਾਲਾ ਹੈ। ਇਹ ਵਿਸ਼ਵ ਦੀ ਹਕੀਕਤ ਬਾਰੇ ਨਿਰੋਲ ਵਿਸ਼ਵਾਸ-ਆਧਾਰੀ ਪਰਿਕਲਪਨ (speculation) ਤਕ ਸੀਮਤ ਨਹੀਂ ਰਹਿੰਦਾ ਸਗੋਂ ਇਹ ਮਨੁੱਖੀ ਅਮਲ ਨੂੰ ਪ੍ਰਭਾਵਿਤ ਕਰਨ ਵਾਲੀ ਭਾਵਨਾਤਮਕ ਬਿਰਤੀ ਵੀ ਪ੍ਰਦਾਨ ਕਰਦਾ ਹੈ। ਇਸੇ ਲਈ ਅੰਤਿਮ ਤੌਰ ਤੇ ਧਰਮ ਨੈਤਿਕ ਉੱਦਮ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਅਤੇ ਇਹੀ ਇਸ ਦੀ ਸਾਰਥਕਤਾ ਦਾ ਵਿਹਾਰਕ ਆਧਾਰ ਹੈ।

ਮਾਨਵ ਹਿਰਦੇ ਵਿਚ ਛੁਪੀ ਪਰਮਾਰਥੀ ਸੰਭਾਵਨਾ ਵਲ ਸੰਕੇਤ ਕਰਕੇ ਫ਼ਰੀਦ ਨੇ ਮਾਨਵ ਦੇ ਸਮੂਹ ਨੈਤਿਕ ਉਪਰਾਲੇ ਦੀ ਸੇਧ ਨਿਸ਼ਚਿਤ ਕਰ ਦਿੱਤੀ ਹੈ। 'ਰੱਬ' ਦੀ ਪ੍ਰਾਪਤੀ ਦਾ ਉਦੇਸ਼ 'ਦੁਨੀਆਂ ਨਾਲ ਇਕ ਵਿਸ਼ੇਸ਼ ਭਾਂਤ ਦੀ ਦੂਰੀ ਦਾ ਰਿਸ਼ਤਾ ਸਥਾਪਿਤ ਕਰਨ ਲਈ ਪ੍ਰੇਰਿਤ ਕਰਦਾ ਹੈ। ਦੁਨੀਆਂ ਵਿਚ ਰਹਿਣਾ ਮਨੁੱਖ ਦੀ ਭੌਤਿਕ ਮਜਬੂਰੀ ਮੰਨੀ ਜਾ ਸਕਦੀ ਹੈ। ਪਰ ਕਿਵੇਂ ਰਹਿਣਾ ਹੈ। ਇਸ ਦਾ ਨਿਰਣਾ ਮਨੁੱਖ ਦੀ ਚੋਣ ਤੇ ਨਿਰਭਰ ਹੈ। ਫ਼ਰੀਦ ਦਾ ਸਾਰਾ ਬਲ ਦੁਨੀਆਂ ਨਾਲ ਇਕ ਮਾਨਸਿਕ ਦੂਰੀ ਪੈਦਾ ਕਰਕੇ, ਨਿਰਲੇਪ ਹੋ ਕੇ, ਵਿਚਰਨ ਉਪਰ ਹੈ। ਉਸ ਦੇ ਸ਼ਬਦਾਂ ਵਿਚ ਦੁਨੀਆਂਦਾਰੀ ਜੀਵਨ-ਵਿਧੀ ਬੇਲੋੜਾ ਬੋਝ ਚੁਕਣ ਦੇ ਸਮਾਨ ਹੈ ਜੋ ਮਨੁੱਖ ਦੀ ਅਧਿਆਤਮਕ ਯਾਤਰਾ ਵਿਚ ਵਿਘਨ ਪਾਉਂਦੀ ਹੈ :--

"ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥
ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥" (ਪੰਨਾ 1377-78)

ਔਖਾ ਦਰਵੇਸ਼ੀ ਮਾਰਗ ਵੀ ਹੈ ਪਰ ਇਸ ਦੀਆਂ ਕਠਿਨਾਈਆਂ ਝੱਲਣ ਵਿਚ ਰੂਹਾਨੀ ਤਸਦੀਕ ਮਿਲਦੀ ਹੈ। 'ਦਰਵੇਸ਼ੀ ਜੀਵਨ-ਵਿਧੀ' ਦੀ ਚੋਣ ਕਰਨ ਤੋਂ ਬਿਨਾਂ ਮਨੁੱਖ ਅਧਿਆਤਮਕ ਮੰਜ਼ਿਲ ਤੇ ਪਹੁੰਚ ਹੀ ਨਹੀਂ ਸਕਦਾ। ਪਰਮਾਰਥੀ ਸੰਭਾਵਨਾ ਨੂੰ ਪਹਿਲ ਦੇਣ ਵਾਲੇ ਲਈ ਦਰਵੇਸ਼ ਬਣਨਾ ਲਾਜ਼ਮੀ ਹੈ ਅਤੇ ਦਰਵੇਸ਼ ਬਣਨ ਦਾ ਮਤਲਬ ਹੈ ਦੁਨਿਆਵੀ ਪ੍ਰਾਪਤੀਆਂ ਦੀ ਲਾਲਸਾ ਦਾ ਤਿਆਗ।

ਦੁਨੀਆਦਾਰ ਦੇ ਮੁਕਾਬਲੇ ਦਰਵੇਸ਼ ਦੇ ਜੀਵਨ ਨੂੰ ਉਚਿਤ ਮੰਨ ਕੇ ਸ਼ੇਖ ਫ਼ਰੀਦ ਨੇ ਮਨੁੱਖ ਲਈ ਅਧਿਆਤਮਕ ਸਿੱਧੀ ਦੇ ਆਦਰਸ਼ ਨੂੰ ਪ੍ਰਸਤੁਤ ਕੀਤਾ ਹੈ। ਨੀਤੀ-ਸ਼ਾਸਤਰ ਦੀ ਤਕਨੀਕੀ ਸ਼ਬਦਾਵਲੀ ਵਿਚ ਇਹ ਮਨੁੱਖੀ ਜੀਵਨ ਦਾ ਪਰਮ ਸ਼ੁਭ (Summum bonum) ਸਵੀਕਾਰ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਨਾਲ ਇਹ ਨੈਤਿਕਤਾ ਦੀ ਕਸਵੱਟੀ ਹੈ ਜਿਸ ਦੀ ਸਹਾਇਤਾ ਨਾਲ ਮਨੁੱਖ ਦੇ ਆਚਾਰ ਤੇ ਚਰਿਤ੍ਰ ਦੀ ਪਰਖ ਕੀਤੀ ਗਈ ਹੈ। ਦੁਨਿਆਵੀ ਪਦਾਰਥਾਂ ਦੇ ਸੁਖ ਭੋਗ ਦਾ ਇਸ ਵਿਚ ਸਹਿਜ ਵਿਰੋਧ ਛੁਪਿਆ ਹੋਇਆ ਹੈ। ਸਾਰਾ ਜੀਵਨ ਅਤੇ ਮੁਢਲੀਆਂ ਲੋੜਾਂ ਦੀ ਪੂਰਤੀ ਤੋਂ ਵਧੀਕ ਦੀ ਲਾਲਸਾ ਕਰਨ ਵਾਲਾ ਅਕਾਂਖਿਆਵਾਂ ਦੀ ਭਟਕਣ ਦਾ ਸ਼ਿਕਾਰ ਹੋ ਕੇ ਦੁੱਖ ਭੋਗਦਾ ਹੈ, ਅਜਿਹੇ ਵਿਚਾਰ ਦੀ ਝਲਕ ਫ਼ਰੀਦ ਜੀ ਦੇ ਨਿਮਨ ਲਿਖਤ ਸ਼ਲੋਕਾਂ ਵਿਚੋਂ ਸਾਫ ਦੇਖੀ ਜਾ ਸਕਦੀ ਹੈ :--

"ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥
ਜਿਨਾ ਖਾਧੀ ਚੋਪੜੀ ਘਣੇ ਸਹਿਨਿਗੇ ਦੁਖ ॥" (ਪੰਨਾ 1379)

"ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥" (ਪੰਨਾ 1379)

ਇਹੀ ਕਾਰਨ ਹੈ ਕਿ ਫ਼ਰੀਦ ਬਾਣੀ ਵਿਚ ਅਨੇਕ ਥਾਵਾਂ ਉੱਪਰ ਜੀਵਨ ਦੇ ਵਿਲਾਸ ਭਰੇ ਚਿੱਤਰਾਂ ਦੀ ਅਸਾਰਤਾ ਸਿੱਧ ਕੀਤੀ ਗਈ ਹੈ।

"ਫਰੀਦਾ ਕੋਠੇ ਮੰਡਪ ਮਾੜੀਆਂ ਏਤੁ ਨ ਲਾਏ ਚਿਤੁ ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤ ॥" (ਪੰਨਾ 1380)

"ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥" (ਪੰਨਾ 1380)

ਸ਼ੇਖ ਫ਼ਰੀਦ ਦੀ ਦ੍ਰਿਸ਼ਟੀ ਨੂੰ ਵਿਲਾਸੀ ਵਸਤਾਂ 'ਖੰਡ ਨਾਲ ਲਿਬੜੀਆਂ ਹੋਈਆਂ' 'ਵਿਸ ਭਰੀਆਂ ਗੰਦਲਾਂ' ਪ੍ਰਤੀਤ ਹੁੰਦੀਆਂ ਹਨ। ਇਨ੍ਹਾਂ ਦਾ ਜ਼ਹਿਰ ਮਾਨਵ ਦੀ ਅਧਿਆਤਮਕ ਮੌਤ ਦਾ ਲਖਾਇਕ ਹੈ ਕਿਉਂਕਿ ਇਹ ਜੀਵਨ ਦੇ ਡੂੰਘੇਰੇ ਪਸਾਰਾਂ ਵਲੋਂ ਉਸ ਨੂੰ ਅਵੇਸਲਾ ਤਿਆਗ ਕਰਨ ਦੇ ਸਮਰਥ ਹੈ। ਇਸ ਲਈ ਸੁਭਾਵਕ ਹੀ ਫ਼ਰੀਦ ਬਾਣੀ ਵਿਚ ਤਿਆਗ ਦੀ ਬਿਰਤੀ ਦਾ ਸੁਰ ਬੁਲੰਦ ਹੋਇਆ ਹੈ। ਇਸ ਦਾ ਇਕ ਕਾਰਨ ਸ਼ਾਇਦ ਇਹ ਹੈ ਕਿ ਫ਼ਰੀਦ ਨੇ ਇਹ ਸ਼ਲੋਕ ਬਿਰਧ ਅਵਸਥਾ ਦੇ ਬਿੰਦੂ ਤੋਂ ਉਚਾਰੇ ਹਨ ਜਿਥੇ ਜੀਵਨ ਦੀ ਭਰਪੂਰਤਾ ਨਾਲੋਂ ਮਾਨਵ ਦਾ ਉਮਾਹ ਮੱਠਾ ਪੈ ਗਿਆ ਹੁੰਦਾ ਹੈ :--

"ਬੁਢਾ ਹੋਆ ਸੇਖ ਫਰੀਦੁ, ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥" (ਪੰਨਾ 1380)

ਇਸ ਅਵਸਥਾ ਤੇ ਪਹੁੰਚ ਕੇ ਵਿਅਕਤੀ ਹੌਲੀ ਹੌਲੀ ਸਮਾਜਕ ਸ਼ਮੂਲੀਅਤ ਦੇ ਵੇਗਵਾਨ ਜੀਵਨ ਤੋਂ ਕਿਨਾਰਾਕਸੀ ਆਰੰਭ ਕਰ ਦਿੰਦਾ ਹੈ। ਜੀਵਨ ਦਾ ਇਹ 'ਪਰਮ ਸ਼ੁਭ' ਆਤਮ-ਤਿਆਗ (self denial) ਦੀ ਨੈਤਿਕਤਾ ਦਾ ਲਖਾਇਕ ਹੈ। ਇਸ ਵਿਚ ਮਾਨਵ ਸ਼ਖਸੀਅਤ ਦੀ ਸਮੁੱਚੀ ਹੋਂਦ ਦਾ ਜਸ਼ਨ ਮਨਾਣ ਦੀ ਭਾਵਨਾ ਨਹੀਂ ਸਗੋਂ ਉਸ ਦੇ ਇਕ ਪੱਖੀ, ਅਧਿਆਤਮਕ ਤੱਤ ਦੇ ਵਿਕਾਸ ਉਪਰ ਜ਼ੋਰ ਦਿੱਤਾ ਗਿਆ ਹੈ। ਸਰੀਰ ਅਤੇ ਸਰੀਰੀ ਲੋੜਾਂ ਫ਼ਰੀਦ ਲਈ ਮਹੱਤਵਹੀਣ ਹਨ ਜਿਸ ਲਈ ਇਨ੍ਹਾਂ ਦੀ ਨਿਊਨਤਮ ਤ੍ਰਿਪਤੀ ਹੀ ਕਾਫੀ ਅਤੇ ਉਚਿਤ ਸਮਝੀ ਗਈ ਹੈ। ਪਰ ਇਹ ਸਮੁਚੇ ਅਧਿਆਤਮਵਾਦੀ ਜੀਵਨ ਦ੍ਰਿਸ਼ਟੀਕੋਣ ਦਾ ਲੱਛਣ ਹੈ ਜਿਸਦੇ ਅੰਤਰਗਤ ਅਸਤਿੱਤਵ (existence) ਨਾਲੋਂ ਤੱਤ (essence) ਨੂੰ ਪ੍ਰਾਥਮਿਕਤਾ ਦਿੱਤੀ ਜਾਂਦੀ ਹੈ। ਅਮਲੀ ਤੌਰ ਤੇ ਇਸਦਾ ਸਿੱਟਾ, ਬੇਰੰਗ, ਤਿਆਗੀ ਜੀਵਨ-ਵਿਧੀ ਦੇ ਰੂਪ ਵਿਚ ਨਿਕਲਣਾ ਸੁਭਾਵਕ ਹੀ ਹੈ। ਸ਼ਾਇਦ ਇਹੀ ਕਾਰਨ ਹੈ ਕਿ ਫ਼ਰੀਦ ਦਾ 'ਦਰਵੇਸ਼' ਅਜੋਕੇ ਮਨੁੱਖ ਲਈ ਜੀਵੰਤ ਪ੍ਰੇਰਣਾ ਦੇਣ ਤੋਂ ਅਸਮਰੱਥ ਹੈ। ਇਹ ਪਹਿਲੀ ਨਜ਼ਰੇ ਪ੍ਰਵਾਨ ਚੜ੍ਹਨ ਵਾਲਾ ਨੈਤਿਕ ਆਦਰਸ਼ ਨਹੀਂ ਪਰ ਇਸ ਦਾ ਅਰਥ ਇਹ ਵੀ ਨਹੀਂ ਕਿ ਇਸ ਦੀ ਆਧੁਨਿਕ ਜੀਵਨ ਵਿਚੋਂ ਸਾਰਥਕਤਾ ਉੱਕਾ ਹੀ ਸਮਾਪਤ ਹੋ ਗਈ ਹੈ। ਸੱਚ ਤਾਂ ਇਹ ਹੈ ਕਿ ਰੰਗ-ਰਸ-ਹੀਣ ਇਸ ਦਰਵੇਸ਼ੀ ਜੀਵਨ ਵਿਧੀ ਵਿਚ ਵੀ ਕੁਝ ਅਜਿਹੇ ਨੁਕਤੇ ਹਨ ਜੋ ਅਤਿਅੰਤ ਸਾਰਥਕ ਹਨ ਅਤੇ ਸਾਡੇ ਡੂੰਘੇ ਧਿਆਨ ਦੀ ਮੰਗ ਕਰਦੇ ਹਨ।

ਸ਼ੇਖ ਫ਼ਰੀਦ ਦੀ ਆਤਮ ਤਿਆਗ ਦੀ ਨੈਤਿਕਤਾ ਵਿਚ ਜਿਨ੍ਹਾਂ ਨੈਤਿਕ ਮੁੱਲਾਂ ਨੂੰ ਪ੍ਰਧਾਨਤਾ ਮਿਲੀ ਹੈ ਉਹ ਹਨ - ਸਵੈ ਆਲੋਚਨਾ, ਧੀਰਜ, ਸਬਰ, ਅਹਿੰਸਾ, ਨਿਮਰਤਾ, ਸੇਵਾ ਆਦਿ। ਦਰਵੇਸ਼ੀ ਜੀਵਨ-ਵਿਧੀ ਦੇ ਇਹ ਸੁਭਾਵਕ ਗੁਣ ਹਨ ਜੋ ਆਚਾਰ ਅਤੇ ਚਰਿਤ੍ਰ ਦੀ ਨੈਤਿਕ ਬੁਨਿਆਦ ਸਮਝੇ ਗਏ ਹਨ। ਦੂਸਰਿਆਂ ਦੇ ਅਵਗੁਣ ਦੇਖਣ ਦੀ ਥਾਵੇਂ ਸਭ ਤੋਂ ਪਹਿਲਾਂ ਮਨੁੱਖ ਨੂੰ ਆਪਣੇ ਅੰਦਰ ਝਾਤੀ ਮਾਰਨ ਦੀ ਪ੍ਰੇਰਨਾ ਦਿੱਤੀ ਗਈ ਹੈ :--

"ਫਰੀਦਾ ਜੇ ਤੂੰ ਅਕਲਿ ਲਤੀਫ ਕਾਲੇ ਲਿਖੁ ਨ ਲੇਖੁ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥" (ਪੰਨਾ 1378)

ਸਵੈ-ਆਲੋਚਨਾ ਰਾਹੀਂ ਆਪਣੇ ਚਰਿਤ੍ਰ ਦੀ ਪੜਤਾਲ ਕਰਨਾ ਨੈਤਿਕ ਵਿਵਹਾਰ ਵਲ ਪੁਟਿਆ ਗਿਆ ਪਹਿਲਾ ਕਦਮ ਹੈ : 'ਕਾਲੇ ਲੇਖ' ਜਾਂ ਬਦੀ ਕੀ ਹੈ? ਇਸ ਦੀ ਵਿਆਖਿਆ ਨਹੀਂ ਕੀਤੀ ਗਈ। ਸ਼ਾਇਦ ਇਸ ਗੱਲ ਦਾ ਨਿਰਨਾ ਫ਼ਰੀਦ ਨੇ ਮਨੁੱਖ ਦੇ ਜਾਗੇ ਹੋਏ ਅੰਤਹਕਰਣ ਉਪਰ ਛੱਡ ਦੇਣਾ ਉਚਿਤ ਸਮਝਿਆ ਹੈ। ਨਿਸ਼ਚਿਤ ਆਦੇਸ਼ਾਂ ਨਿਰਦੇਸ਼ਾਂ ਨਾਲੋਂ ਇਹ ਪਕੇਰੀ ਨੈਤਿਕਤਾ ਦਾ ਆਧਾਰ ਹੈ। ਆਪਣੇ 'ਗਿਰੀਵਾਨ' ਵਿਚ ਮੂੰਹ ਨੀਵਾਂ ਕਰਕੇ ਦੇਖਣ ਦਾ ਕਰਮ ਮਨੁੱਖ ਲਈ ਆਪਣੀ ਕਚਹਿਰੀ ਵਿਚ ਆਪ ਹਾਜ਼ਰ ਹੋਣ ਦਾ ਸੱਦਾ ਹੈ। ਮੁਸ਼ਕਿਲ ਤਾਂ ਇਹ ਹੈ ਕਿ ਆਮ ਤੌਰ ਤੇ ਅਸੀਂ ਆਪਣੀ ਆਲੋਚਨਾ ਕਰਨ ਦੀ ਥਾਂ ਆਪਣੀ ਵਕਾਲਤ ਕਰਦੇ ਹਾਂ ਅਤੇ ਆਪਣੇ ਕੀਤੇ ਦੀ ਜਸਟੀਫਿਕੇਸ਼ਨ ਲਭਦੇ ਹਾਂ। ਸਵੈ-ਆਲੋਚਨਾ ਦਾ ਤੱਤ ਆਪਣੀ ਬੋਲੀ ਦੇ ਸਨਮੁਖ ਹੋ ਕੇ ਖੋਲ੍ਹਦਾ ਹੈ। ਇਹ ਆਪਣੇ ਚਰਿਤ੍ਰ ਦਾ ਨਿਰਪੱਖ ਲੇਖਾ ਜੋਖਾ ਹੈ ਜਿਥੇ ਰਿਆਇਤ ਦੀ ਕੋਈ ਗੁੰਜਾਇਸ਼ ਨਹੀਂ। ਅਜਿਹੇ ਕਾਰਜ ਲਈ ਅਥਾਹ ਨੈਤਿਕ ਦਲੇਰੀ ਦੀ ਲੋੜ ਪੈਂਦੀ ਹੈ।

ਸ਼ੇਖ ਫ਼ਰੀਦ ਨੇ ਇਕ ਸ਼ਲੋਕ ਵਿਚ ਦਰਵੇਸ਼ਾਂ ਲਈ ਰੁੱਖਾਂ ਵਰਗੀ ਧੀਰਜ ਬਿਰਤੀ (ਜੀਰਾਂਦ) ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਹੈ :--

"ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ। (ਪੰਨਾ 1381)

ਮਾਨਵ ਚਰਿਤ੍ਰ ਵਿਚਲੀ ਇਹ ਸਹਿਨਸ਼ੀਲਤਾ ਬੁਰੇ ਦਾ ਵੀ ਭਲਾ ਕਰ ਸਕਣ ਦੀ ਸਮਰੱਥਾ ਨੂੰ ਜਨਮ ਦਿੰਦੀ ਹੈ। "ਫ਼ਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨ ਨ ਹੰਢਾਇ।" ਬਦੀ ਦਾ ਜਵਾਬ ਨੇਕੀ ਵਿਚ ਦੇਣ ਦੀ ਇਹ ਭਾਵਨਾ ਧੀਰਜ ਬਿਰਤੀ ਦੀ ਚਰਮ ਸੀਮਾ ਸਮਝੀ ਜਾ ਸਕਦੀ ਹੈ। ਇਹ ਮਨੁੱਖ ਦੀ ਅੰਦਰਲੀ ਨੇਕੀ ਨੂੰ ਟੁੰਬਣ ਦਾ ਯਤਨ ਹੈ ਅਤੇ ਬਦੀ ਨੂੰ ਨੇਕੀ ਦੇ ਸਾਹਮਣੇ ਖੜ੍ਹਾ ਕਰਕੇ ਉਸ ਨੂੰ ਸ਼ਰਮਿੰਦਾ ਕਰਦਾ ਹੈ। ਬਦੀ ਦਾ ਜਵਾਬ ਬਦੀ ਨਾਲ ਦਿੱਤਾ ਜਾਵੇ ਤਾਂ ਬਦੀ ਦਾ ਇਕ ਦੁਸ਼ ਚੱਕਰ ਚਲ ਪੈਂਦਾ ਹੈ ਜਿਸ ਦੇ ਮੈਕਾਨਕੀ ਵੇਗ ਨੂੰ ਰੋਕਣ ਲਈ ਨੇਕੀ ਕਰਨ ਦੀ ਜੁਰਅੱਤ ਕਰਨੀ ਪੈਂਦੀ ਹੈ। ਬਦੀ ਨਾਲ ਨੇਕ ਹੋ ਕੇ ਵਰਤਣ ਵਾਲਾ ਆਪਣੇ ਵਿਰੋਧੀ ਉਤੇ ਨੈਤਿਕ ਜਿੱਤ ਪ੍ਰਾਪਤ ਕਰ ਲੈਂਦਾ ਹੈ ਅਤੇ ਇਉਂ ਆਪਣੀ ਸ਼ਕਤੀ ਨੂੰ ਬੇਲੋੜੇ ਉਲਝੇਵਿਆਂ ਵਿਚ ਪੈ ਕੇ ਖੀਣ ਹੋਣ ਤੋਂ ਬਚਾ ਲੈਂਦਾ ਹੈ।

ਇਹ ਦੋਵੇਂ ਨੈਤਿਕ ਗੁਣ, ਧੀਰਜ ਅਤੇ ਸਹਿਨਸ਼ੀਲਤਾ, ਅਹਿੰਸਾ ਦੀ ਬਿਰਤੀ ਨੂੰ ਜਨਮ ਦਿੰਦੇ ਹਨ। ਫ਼ਰੀਦ ਬਾਣੀ ਵਿਚ ਅਹਿੰਸਾ ਦੀ ਬਿਰਤੀ ਦਾ ਪ੍ਰਗਟਾਉ ਦੂਸਰਿਆਂ ਦੇ ਹਿਰਦੇ (ਹਿਆਉ) ਨੂੰ ਨਾ-ਦੁਖਾਉਣ ਦੀ ਭਾਵਨਾ ਦੇ ਰੂਪ ਵਿਚ ਹੋਇਆ ਹੈ :--

"ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥" (ਪੰਨਾ 1384)

"ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ॥" (ਪੰਨਾ 1378)

ਹਿੰਸਾ ਦਾ ਜਵਾਬ ਹਿੰਸਾ ਨਾਲ ਨਾ ਦੇ ਕੇ ਸਤਿਕਾਰ ਦੇ ਰੂਪ ਵਿਚ ਦੇਣਾ ਵੀ ਬਦੀ ਦਾ ਮੋੜ ਨੇਕੀ ਦੇ ਰੂਪ ਵਿਚ ਕਰਨ ਵਾਂਗ ਹਿੰਸਕ ਵਿਰੋਧੀ ਦੇ ਨੈਤਿਕ-ਅੰਤਹਕਰਣ ਨੂੰ ਟੁੰਬਣ ਦੇ ਤੁੱਲ ਹੈ। ਇਹ ਮਾਨਵ ਹਿਰਦੇ ਵਿਚਲੇ ਮਾਨਵੀ ਪਹਿਲੂ ਲਈ ਸੁਹਿਰਦ ਵੰਗਾਰ ਹੈ। ਅਹਿੰਸਾ ਦਾ ਇਹ ਸੰਕਲਪ ਇਕ ਫ਼ਕੀਰ ਲਈ ਤਾਂ ਸ਼ਾਇਦ ਉਤਮ ਹੈ ਪਰ ਸੰਸਾਰਕ ਮਨੁੱਖ ਲਈ ਅਜਿਹੇ ਆਦਰਸ਼ਵਾਦੀ ਸਿਧਾਂਤ ਨੂੰ ਪੂਰਨ ਰੂਪੇਣ ਅਪਨਾ ਸਕਣਾ ਸੰਭਵ ਨਹੀਂ। ਸਮਾਜਕ ਜੀਵਨ ਦੀਆਂ ਗੁੰਝਲਦਾਰ ਸਥਿਤੀਆਂ ਵਿਚ ਅਜਿਹੇ ਆਦਰਸ਼ ਨੈਤਿਕ ਮੁੱਲ ਬਹੁਤੀ ਵਾਰ ਗੈਰ ਵਿਵਹਾਰਿਕ ਸਿੱਧ ਹੋ ਜਾਂਦੇ ਹਨ। ਪਰ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਫ਼ਰੀਦ ਬਾਣੀ ਦਾ ਉਚਾਰ

ਬਿੰਦੂ ਦਰਵੇਸ਼ ਹੈ ਜੋ ਆਪਣੀ ਮਲੰਗ ਅਵਸਥਾ ਵਿਚ ਵਿਚਰਦਾ ਹੋਇਆ ਅਜਿਹੇ ਆਦਰਸ਼ ਮੁੱਲਾਂ ਨੂੰ ਧਾਰਨ ਕਰ ਸਕਦਾ ਹੈ।

ਇਸੇ ਤਰ੍ਹਾਂ ਸਬਰ, ਨਿਮਰਤਾ, ਖਿਮਾ ਆਦਿ ਗੁਣ ਵੀ ਦਰਵੇਸ਼ੀ ਜੀਵਨ ਵਿਧੀ ਦੀ ਨੈਤਿਕਤਾ ਦਾ ਅਸਰ ਬਣਦੇ ਹਨ। ਸਬਰ ਜਾਂ ਸੰਤੋਖ ਦੀ ਭਾਵਨਾ ਬਿਰਤੀ ਲਾਲਸਾ ਦੀ ਭਟਕਣ ਤੋਂ ਰੋਕਦੀ ਹੈ ਅਤੇ ਖਿਮਾ, ਨਿਮਰਤਾ ਆਦਿ ਗੁਣ ਮਨੁੱਖੀ ਰਿਸ਼ਤਿਆਂ ਨੂੰ ਨਿਰਵਿਘਨ ਕਰਨ ਵਾਲੇ ਹਨ।

"ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ ॥" (ਪੰਨਾ 1384)

"ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥
ਵਧਿ ਥੀਵਹੀ ਦਰੀਅਉ ਟੁਟਿ ਨ ਥੀਵਹਿ ਵਾਹੜਾ ॥" (ਪੰਨਾ 1384)

"ਨਿਵਣੁ ਸੁ ਅਖਰ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸੁ ਕਰ ਤਾਂ ਵਸਿ ਆਵੀ ਕੰਤੁ ॥" (ਪੰਨਾ 1384)

ਇਸ ਵਿਵੇਚਨ ਦਾ ਸਾਰ ਇਹ ਹੈ ਕਿ ਸ਼ੇਖ ਫ਼ਰੀਦ ਦੀ ਨੈਤਿਕ ਚੇਤਨਾ ਉਨ੍ਹਾਂ ਦੇ ਡੂੰਘੇ ਧਾਰਮਿਕ ਅਨੁਭਵ ਨਾਲ ਜੁੜੀ ਹੋਈ ਹੈ। ਮਾਨਵ ਦੀ ਹੋਂਦ ਅਵਸਥਾ ਵਿਚ ਮੌਤ ਦੀ ਅਟੱਲਤਾ ਅਤੇ ਅਨਿਵਾਰਤਾ ਦਾ ਤੀਬਰ ਅਹਿਸਾਸ ਉਨ੍ਹਾਂ ਨੂੰ ਜੀਵਨ ਦੀ ਪਰਮਾਰਥੀ ਚਿੰਤਾ ਨਾਲ ਭਰ ਦਿੰਦਾ ਹੈ। ਇਹ ਪਰਮਾਰਥ ਦੀ ਜਿਗਿਆਸਾ ਸਮੁੱਚੇ ਰੂਪ ਵਿਚ ਇਕ ਵਿਲੱਖਣ ਭਾਂਤ ਦੀ ਜੀਵਨ ਵਿਧੀ ਦਾ ਆਧਾਰ ਹੋ ਨਿਬੜਦੀ ਹੈ ਜਿਸ ਨੂੰ ਅਸੀਂ ਦਰਵੇਸ਼ੀ ਜੀਵਨ ਵਿਧੀ ਦਾ ਨਾਮ ਦੇਣਾ ਉਚਿਤ ਸਮਝਿਆ ਹੈ। ਦਰਵੇਸ਼ ਦੇ ਜੀਵਨ ਦਾ ਸਾਰਾ ਜ਼ੋਰ ਤਿਆਗ ਉਪਰ ਹੁੰਦਾ ਹੈ ਜੋ ਅਧਿਆਤਮਕ ਵਿਕਾਸ ਨੂੰ ਪ੍ਰਥਮਤਾ ਦੇਣ ਕਾਰਨ ਜਗਤ ਤੋਂ ਨਿਰਲੇਪ ਹੋਣ ਦੀ ਬਿਰਤੀ ਨੂੰ ਉਤਸ਼ਾਹਿਤ ਕਰਦਾ ਹੈ।

ਸ਼ੇਖ ਫ਼ਰੀਦ ਦੀ ਨੈਤਿਕਤਾ ਇਸੇ ਨਿਰਲਿਪਤੀ ਦੁਆਲੇ ਘੁੰਮਦੀ ਹੈ। ਇਸ ਦਾ ਸਰਬ-ਉਚ ਨੈਤਿਕ ਆਦਰਸ਼ (ਪਰਮ ਸ਼ੁਭ) ਵਿਅਕਤੀਗਤ ਅਧਿਆਤਮਕ ਸਿੱਧੀ ਹੈ ਜਿਸ ਦੇ ਅਨੁਕੂਲ ਨੈਤਿਕ ਗੁਣਾਂ ਦਾ ਵਿਧਾਨ ਸਿਰਜਿਆ ਗਿਆ ਹੈ। ਇਹ ਠੀਕ ਹੈ ਕਿ ਇਸ ਨੈਤਿਕਤਾ ਵਿਚ ਮਨੁੱਖ ਦੀ ਸਰਬਾਂਗੀ ਸ਼ਖਸੀਅਤ ਦੇ ਬਹੁ-ਪੱਖੀ ਅਤੇ ਬਹੁ ਪਸਾਰੀ ਸੰਕਲਪ ਜੀਵਨ ਨੂੰ ਧਿਆਨ ਵਿਚ ਨਹੀਂ ਰੱਖਿਆ ਗਿਆ ਅਤੇ ਨਾ ਹੀ ਸਮਾਜਕ ਜੀਵਨ ਦੀ ਜਟਿਲ ਸੰਰਚਨਾ ਦੀਆਂ ਲੋੜਾਂ ਅਤੇ ਮਜਬੂਰੀਆਂ ਦਾ ਧਿਆਨ ਕੀਤਾ ਗਿਆ ਹੈ ਜਿਸ ਕਾਰਨ ਇਹ ਨੈਤਿਕਤਾ ਗੈਰ-ਸਮੂਲੀਅਤ ਦੀ ਨੈਤਿਕਤਾ ਤਕ ਸੀਮਿਤ ਰਹਿੰਦੀ ਹੈ। ਪਰ ਇਸ ਦੇ ਬਾਵਜੂਦ ਸ਼ੇਖ ਫ਼ਰੀਦ ਮਾਨਵ ਨੂੰ ਆਪਣਾ ਨੈਤਿਕ ਮੁਲ਼ਾਂਕਨ ਆਪ ਕਰਨ ਲਈ ਆਖਦਾ ਹੈ ਅਤੇ ਸ਼ਾਂਤਮਈ ਜੀਵਨ ਕਦਰਾਂ ਉਪਰ ਬਲ ਦਿੰਦਾ ਹੈ ਉਹ ਮਾਨਵ ਦੇ 'ਤੱਤ' - ਬਿੰਦੂ ਤੋਂ ਬੋਲ ਉਚਾਰਦਾ ਪ੍ਰਤੀਤ ਹੁੰਦਾ ਹੈ। 'ਅਸਤਿੱਤਵ' - ਬਿੰਦੂ ਤੇ ਖਲੋਤਾ ਮਨੁੱਖ ਜਦੋਂ ਇਸ ਦੀਆਂ ਤੰਗ ਵਲਗਣਾਂ ਵਿਚ ਘਿਰਿਆ ਹੋਇਆ ਮਹਿਸੂਸ ਕਰਦਾ ਹੈ ਤਾਂ 'ਤੱਤ' ਦਾ ਪਰਾਤਪਰ ਨੁਕਤਾ ਉਸ ਨੂੰ ਜ਼ਰੂਰੀ ਸੇਧ ਪ੍ਰਦਾਨ ਕਰ ਸਕਦਾ ਹੈ।

## ਦਿਲ ਭਰ ਆਇਆ

'ਇਕ ਦਿਨ ਪੰਜ ਤੇਜ਼-ਤਬੀਅਤ ਦੇ ਆਪ-ਹੁਦਰੇ ਦਰਵੇਸ਼ ਸ਼ੇਖ (ਫ਼ਰੀਦ) ਨੂੰ ਮਿਲਣ ਆਏ। ਜਦ ਉਹ ਜਮਾਇਤ ਖ਼ਾਨੇ ਤੋਂ ਜਾਣ ਲਗੇ ਤਾਂ ਸ਼ੇਖ ਨੇ ਉਨ੍ਹਾਂ ਨੂੰ ਹਦਾਇਤ ਕੀਤੀ ਕਿ ਉਹ ਵਾਪਸੀ ਸਫ਼ਰ ਵਿਚ ਰੇਤ ਥਲ ਵਾਲੇ ਰਾਹੋਂ ਨਾ ਜਾਣ ਪਰੰਤੂ ਉਨ੍ਹਾਂ ਸ਼ੇਖ ਦੀ ਗੱਲ ਦੀ ਕੋਈ ਪਰਵਾਹ ਨਾ ਕੀਤੀ ਤੇ ਮਨ੍ਹਾਂ ਕੀਤੇ ਰਸਤੇ ਵਲ ਟੁਰ ਪਏ। ਸ਼ੇਖ ਨੇ ਆਪਣੇ ਕੁਝ ਮੁਰੀਦਾਂ ਨੂੰ ਇਹ ਪਤਾ ਕਰਨ ਲਈ ਉਨ੍ਹਾਂ ਦੇ ਮਗਰ ਭੇਜਿਆ ਕਿ ਵੇਖਣ, ਉਹ

ਦਰਵੇਸ਼ ਕਿਹੜੇ ਰਾਹ ਵਾਪਸ ਜਾਂਦੇ ਹਨ ਜਦ ਉਨ੍ਹਾਂ (ਫ਼ਰੀਦ) ਨੂੰ ਪਤਾ ਲਗਾ ਕਿ ਦਰਵੇਸ਼ਾਂ ਨੇ ਸ਼ੇਖ ਦੀ ਗੱਲ ਵਲ ਉੱਕਾ ਧਿਆਨ ਨਹੀਂ ਦਿਤਾ ਤੇ ਪੁਠੇ ਪਾਸੇ ਟੁਰ ਗਏ ਹਨ ਤਾਂ ਸ਼ੇਖ ਰੋਣ ਤੇ ਚੀਕਾਂ ਮਾਰਨ ਲਗ ਪਏ। ਸ਼ੇਖ ਨਿਜ਼ਾਮੁਦੀਨ ਦਸਦਾ ਹੈ ਕਿ :–

ਚੂੰ ਈਂ ਖਬਰ ਬਿਸ਼ਨੀਦ, ਹਾਏ ਹਾਏ ਬਿਗਿਰੀਸਤ ਚੁਨਾਂ

ਕਿ ਕਿਸੇ ਮਾਤਮ ਦਾਰਦ 'ਅਰਥਾਤ ਜਦ ਸ਼ੇਖ ਨੇ ਇਹ ਖਬਰ ਸੁਣੀ ਤਾਂ ਹਾਏ ਹਾਏ ਕਰਦੇ ਹੋਏ ਰੋਣ ਲੱਗ ਪਏ, ਜਿਵੇਂ ਕਿਸੇ ਦਾ ਮਾਤਮ ਕਰ ਰਹੇ ਹੋਣ।'

ਕੁਝ ਚਿਰ ਪਿਛੋਂ ਖਬਰ ਆਈ ਕਿ ਉਨ੍ਹਾਂ ਦਰਵੇਸ਼ਾਂ ਨੂੰ ਹਨ੍ਹੇਰੀ ਉਡਾ ਕੇ ਲੈ ਗਈ।

(ਫ਼ਵਾਇਦੁਲ ਫ਼ਵਾਦ)

# ਖੋਜ ਪਤ੍ਰਿਕਾ

## ਬਾਬਾ ਸ਼ੇਖ਼ ਫ਼ਰੀਦ
## ਵਿਸ਼ੇਸ਼ ਅੰਕ

ਸੰਪਾਦਕ
ਡਾ. ਜੀਤ ਸਿੰਘ ਸੀਤਲ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਫ਼ਰੀਦ ਬਾਣੀ ਵਿਚ ਅਪਭ੍ਰੰਸ਼ ਦਾ ਪ੍ਰਭਾਵ

- ਕਰਮਜੀਤ ਸਿੰਘ

'ਜਦੋਂ ਕੋਈ ਬੋਲੀ ਸਾਹਿਤਕ ਤੇ ਵਿਆਕਰਣਕ ਨਿਯਮਾਂ ਵਿਚ ਜਕੜੀ ਜਾਂਦੀ ਹੈ ਤਾਂ ਉਸਦਾ ਵਿਕਾਸ ਰੁਕ ਜਾਂਦਾ ਹੈ ਤੇ ਉਸਦੀ ਥਾਂ ਕੋਈ ਹੋਰ ਲੋਕ ਬੋਲੀ ਦਾ ਜਨਮ ਹੁੰਦਾ ਹੈ'[1] ਪੁਰਾਤਨ ਭਾਰਤੀ-ਭਾਸ਼ਾ ਵੈਦਿਕ ਸੰਸਕ੍ਰਿਤ ਸੀ। ਇਸ ਦੇ ਨਿਯਮਤ ਹੋਣ ਨਾਲ ਲੋਕ-ਭਾਸ਼ਾ ਪਾਲੀ ਦਾ ਵਿਕਾਸ ਹੋਇਆ। ਪਾਲੀ ਦੇ ਵੀ ਜਦੋਂ ਨਿਯਮ ਸਥਾਪਿਤ ਹੋਣ ਲਗੇ ਤਾਂ ਪ੍ਰਾਕ੍ਰਿਤਾਂ ਵਿਕਸਤ ਹੋਣ ਲੱਗੀਆਂ, ਤੇ ਇਸ ਹੀ ਤਰ੍ਹਾਂ ਪ੍ਰਾਕ੍ਰਿਤਾਂ ਤੋਂ ਅਗੇਰੇ ਅਪਭ੍ਰੰਸ਼ਾਂ ਹੋਂਦ ਵਿਚ ਆਈਆਂ। ਪਰ ਅਪਭ੍ਰੰਸ਼ਾਂ ਵੀ ਸਮਾਂ ਪਾ ਕੇ ਨਿਯਮਾਂ ਦੀ ਕੈਦ ਵਿਚ ਬੱਝਣ ਲਗੀਆਂ। ਪਾਨਿਨੀ ਨੇ ਜਿਸ ਤਰ੍ਹਾਂ ਕਲਾਸੀਕਲ ਸੰਸਕ੍ਰਿਤ ਨੂੰ ਨਿਯਮ-ਬੱਧ ਕਰਕੇ ਲੋਕ-ਭਾਸ਼ਾ ਤੋਂ ਭਿੰਨ ਕਰ ਦਿੱਤਾ, ਇਸੇ ਹੀ ਤਰ੍ਹਾਂ ਜਦੋਂ ਹੇਮ ਚੰਦਰ ਅਤੇ ਹੋਰ ਵਿਆਕਰਣਕਾਰਾਂ ਨੇ ਅਪਭ੍ਰੰਸ਼ਾਂ ਦੇ ਨਿਯਮਾਂ ਦੀ ਸਥਾਪਨਾ ਕੀਤੀ ਤਾਂ ਇਹ ਲੋਕ ਬੋਲੀ ਤੋਂ ਟੁੱਟ ਗਈਆਂ, ਤੇ ਕੇਵਲ ਵਿਦਵਾਨਾਂ ਤਕ ਹੀ ਸੀਮਤ ਹੋ ਗਈਆਂ। ਫਲਸਰੂਪ ਅਪਭ੍ਰੰਸ਼ਾਂ ਨੂੰ ਸਾਹਿਤਕ ਸਿਰਜਣਾ ਲਈ ਹੀ ਨਵੇਕਲੇ ਛੱਡ ਕੇ 1000 ਈ. ਦੇ ਲਗਭਗ, ਆਧੁਨਿਕ ਭਾਸ਼ਾਵਾਂ ਦਾ ਵਿਕਾਸ ਹੋਇਆ। ਆਧੁਨਿਕ ਭਾਰਤੀ ਭਾਸ਼ਾਵਾਂ ਦੇ ਨਾਲ ਅਪਭ੍ਰੰਸ਼ਾਂ ਦੀ ਪਰੰਪਰਾ ਵੀ ਕਾਫੀ ਸਮਾਂ ਪ੍ਰਚਲਿਤ ਰਹਿੰਦੀ ਹੈ।

ਬਾਬਾ ਫ਼ਰੀਦ ਦਾ ਸਮਾਂ 12ਵੀਂ-13ਵੀਂ ਸਦੀ (1175-1266 ਈ.) ਹੈ। ਇਸ ਲਈ ਫ਼ਰੀਦ-ਬਾਣੀ ਉਪਰ ਅਪਭ੍ਰੰਸ਼ ਦੇ ਪ੍ਰਭਾਵ ਦਾ ਹੋਣਾ ਕੋਈ ਅਸਚਰਜ ਵਾਲੀ ਗੱਲ ਨਹੀਂ ਹੈ।

ਫ਼ਰੀਦ-ਬਾਣੀ ਵਿਚ ਅਪਭ੍ਰੰਸ਼ ਦੀਆਂ ਵਿਸ਼ੇਸ਼ਤਾਵਾਂ ਨੂੰ ਢੂੰਡਣ ਤੋਂ ਪਹਿਲਾਂ, ਇਕ ਚਰਚਾ ਜਨਕ ਗੱਲ ਦਾ ਸਮਾਧਾਨ ਆਵਸ਼ਕ ਪ੍ਰਤੀਤ ਹੁੰਦਾ ਹੈ। ਵਿਦਵਾਨਾਂ ਵਿਚ ਇਹ ਮਤ ਪ੍ਰਚਲਿਤ ਹੈ ਕਿ ਆਦਿ ਗ੍ਰੰਥ ਵਿਚ ਉਪਲਬਧ ਬਾਣੀ, ਸਾਡੇ ਪਾਸ ਮੂਲ ਰੂਪ ਵਿਚ ਨਹੀਂ ਪਹੁੰਚੀ। ਇਸ ਵਿਚ ਸਮੇਂ ਦੇ ਗੁਜ਼ਰਨ ਨਾਲ ਅਨੇਕਾਂ ਪਰਿਵਰਤਨ ਹੋਏ ਹਨ, ਤੇ ਗੁਰੂ-ਕਵੀਆਂ ਦੇ ਹੱਥੀਂ ਕਈ ਭਾਸ਼ਾ-ਗਤ ਸੋਧਾਂ ਵੀ ਹੋਈਆਂ ਹਨ। ਫ਼ਰੀਦ-ਬਾਣੀ ਦੀ ਸਰਲਤਾ ਸਪੱਸ਼ਟਤਾ ਤੇ ਪਕਿਆਈ ਆਦਿ ਪ੍ਰੌੜ੍ਹ ਸਾਹਿਤਕ ਗੁਣਾਂ ਨੂੰ ਦ੍ਰਿਸ਼ਟੀ ਗੋਚਰ ਕਰਦੇ ਹੋਏ, ਵਿਦਵਾਨਾਂ ਦਾ ਇਕ ਧੜਾ ਇਸ ਧਾਰਣਾ ਦਾ ਹਾਮੀ ਸੀ ਕਿ ਆਦਿ ਗ੍ਰੰਥ ਵਿਚ ਆਈ ਬਾਣੀ ਫ਼ਰੀਦ ਸਾਨੀ (ਸ਼ੇਖ ਇਬ੍ਰਾਹੀਮ) ਦੀ ਹੈ। ਇਹ ਫ਼ਰੀਦ ਸਾਨੀ ਗੁਰੂ ਨਾਨਕ ਦੇਵ ਦਾ ਸਮਕਾਲੀ ਸੀ। ਜਨਮ ਸਾਖੀਆਂ ਅਨੁਸਾਰ ਗੁਰੂ ਨਾਨਕ ਦੇਵ ਤੇ ਸ਼ੇਖ ਬ੍ਰਹਮ ਦੀ ਦੋ ਵਾਰ ਮੁਲਾਕਾਤ ਹੋਈ। ਦੂਸਰੇ ਵਿਦਵਾਨ ਇਸ ਦਲੀਲ ਦੀ ਪੁਸ਼ਟੀ ਵਿਚ ਦਲੀਲਾਂ ਦਿੰਦੇ ਹਨ ਕਿ ਫ਼ਰੀਦ ਬਾਣੀ ਸਾਡੇ ਪਾਸ ਮੂਲ ਰੂਪ ਵਿਚ ਹੀ ਪਹੁੰਚੀ ਹੈ।

ਪਹਿਲੇ ਧੜੇ ਦੇ ਵਿਦਵਾਨ ਸਮਰੱਥਕਾਂ ਦਾ ਮਤ ਹੈ ਕਿ ਫ਼ਰੀਦ ਬਾਣੀ ਵਿਚ ਗੁਰੂ ਅਰਜਨ ਦੇਵ ਤੇ ਭਾਈ ਗੁਰਦਾਸ ਦੀਆਂ ਸੋਧਾਂ ਵਧੇਰੇ ਹਨ। ਇਸ ਲਈ ਉਹ ਫ਼ਰੀਦ ਬਾਣੀ ਨੂੰ ਮੂਲ ਰੂਪ ਵਿਚ ਮੰਨਣ ਸਮੇਂ ਦੁਚਿੱਤੀ ਵਿਚ ਪੈ ਜਾਂਦੇ ਹਨ। ਪਿਆਰਾ ਸਿੰਘ ਪਦਮ ਅਨੁਸਾਰ[2] :--

'ਬਾਬਾ ਫ਼ਰੀਦ ਦੀ ਬੋਲੀ ਸੰਬੰਧੀ ਵੀ ਪੱਕੇ ਤੌਰ ਤੇ ਦਾਅਵਾ ਨਹੀਂ ਕੀਤਾ ਜਾ ਸਕਦਾ ਕਿ ਇਹ ਠੀਕ

---

1. ਪ੍ਰੇਮ ਪ੍ਰਕਾਸ਼ ਸਿੰਘ, ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ, ਪੰ: 194
2. ਪਿਆਰਾ ਸਿੰਘ ਪਦਮ : ਪੰਜਾਬੀ ਬੋਲੀ ਦਾ ਇਤਿਹਾਸ, ਪੰਨਾ : 116

ਬਿਲਕੁਲ ਸ਼ੁਧ ਉਹੋ 13ਵੀਂ ਸਦੀ ਦੀ ਹੀ ਹੈ। ਮਾਲੂਮ ਹੁੰਦਾ ਹੈ ਕਿ ਉਦੋਂ ਲੋਕ ਕੰਠ ਦੀ ਛੋਹ ਨਾਲ ਇਸ ਵਿਚ ਵੀ ਥੋੜੀ ਬਹੁਤੀ ਅਦਲਾ ਬਦਲੀ ਹੋ ਗਈ ਹੋਵੇਗੀ, ਜਦੋਂ ਕਿ ਸੋਲ੍ਹਵੀਂ ਸਦੀ ਦੇ ਆਰੰਭ ਵਿਚ ਗੁਰੂ ਨਾਨਕ ਸਾਹਿਬ ਨੇ ਇਸਦੀ ਸੰਭਾਲ ਕੀਤੀ'।

ਪਰ ਇਸਦੇ ਵਿਪਰੀਤ ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ[1] ਨੇ ਪ੍ਰਾਪਤ ਫ਼ਰੀਦ ਬਾਣੀ ਨੂੰ 12-13ਵੀਂ ਸਦੀ ਦੀ ਹੀ ਮੰਨਿਆ ਹੈ। ਉਨ੍ਹਾਂ ਦਾ ਕਥਨ ਹੈ :--

"ਇਸ ਬਾਰਵੀਂ ਤੇਰਵੀਂ ਸਦੀ ਵਿਚ ਪੰਜਾਬੀ ਵਿਚ ਇਤਨੀ ਸਪੱਸ਼ਟਤਾ ਤੇ ਠੇਠਤਾ ਆਉਣ ਉਤੇ ਸੰਦੇਹ ਕਰਕੇ, ਬਾਬਾ ਫ਼ਰੀਦ ਦੇ ਇਸ ਸਮੇਂ ਵਿਚ ਹੋਂਦ ਬਾਰੇ ਬਹੁਤਿਆਂ ਨੂੰ ਸ਼ੱਕ ਹੈ। ਪਰ ਇਹ ਕੋਈ ਖ਼ਾਸ ਸੰਦੇਹ ਵਾਲੀ ਗੱਲ ਨਹੀਂ ਹੈ, ਜਿਵੇਂ ਅਸੀਂ ਅੱਗੇ ਜਾ ਕੇ ਵੇਖਾਂਗੇ ਕਿ ਇਹ ਮੁਸਲਮਾਨ ਹੀ ਸਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਠੇਠ ਪੰਜਾਬੀ ਨੂੰ ਆਪਣੇ ਕਾਵਿ ਦਾ ਮਾਧਿਅਮ ਬਣਾ ਕੇ ਸਾਧਾਰਣ ਲੋਕਾਂ ਦੇ ਵੱਧ ਤੋਂ ਵੱਧ ਨੇੜੇ ਹੋਣ ਦਾ ਯਤਨ ਕੀਤਾ ......।"

ਇਹ ਦੋ ਲੇਖਕਾਂ ਦੇ ਵਿਚਾਰ ਪ੍ਰਾਪਤ ਲਿਖਤੀ ਬਾਣੀ ਬਾਰੇ ਹਨ : ਕੁਝ ਪੰਜਾਬੀ ਵਿਦਵਾਨਾਂ ਨੇ ਫ਼ਰੀਦ ਦੇ ਸ਼ਲੋਕਾਂ ਦੀ ਲੋਕ-ਮੂੰਹੀਂ ਚੜ੍ਹੀ ਨੁਹਾਰ ਨੂੰ ਦ੍ਰਿਸ਼ਟੀ ਵਿਚ ਰੱਖਿਆ ਹੈ। ਪ੍ਰੋ. ਪ੍ਰੀਤਮ ਸਿੰਘ[2] ਨੇ 'ਫ਼ਰੀਦ' ਲੇਖ ਵਿਚ ਮੂੰਹੀਂ ਰੂਪਾਂਤ੍ਰਿਤ ਹੋਏ ਸ਼ਲੋਕਾਂ ਨੂੰ 'ਪਾਠਾਂਤ੍ਰਿਤ ਸ਼ਲੋਕ' ਕਿਹਾ ਹੈ। ਸੰਤ ਸਿੰਘ ਸੇਖੋਂ ਨੇ ਇਨ੍ਹਾਂ ਨੂੰ 'ਲੋਕ ਅਨੁਵਾਦ[3]' ਕਿਹਾ ਹੈ। ਪਿਆਰਾ ਸਿੰਘ ਪਦਮ ਦੇ ਕਥਨ ਵਿਚ ਵੀ ਇਸੇ ਦਾ ਅਨੁਮਾਨ ਲਗਾਇਆ ਗਿਆ ਹੈ।

ਪ੍ਰੋ. ਸਾਹਿਬ ਸਿੰਘ ਗੁਰਬਾਣੀ ਦੇ ਪ੍ਰਸਿਧ ਟੀਕਾਕਾਰ ਹਨ। ਉਨ੍ਹਾਂ ਨੇ ਇਹ ਮੱਤ ਪੇਸ਼ ਕੀਤਾ ਹੈ ਕਿ ਗੁਰੂ ਅਰਜਨ ਦੇਵ ਨੇ ਆਦਿ ਗ੍ਰੰਥ ਦੀ ਸੰਪਾਦਨਾ ਸਮੇਂ ਭਗਤਾਂ ਦੀ ਬਾਣੀ ਆਪ ਇਕੱਤਰ ਨਹੀਂ ਕੀਤੀ ਸਗੋਂ ਇਸ ਬਾਣੀ ਨੂੰ ਗੁਰੂ ਨਾਨਕ ਦੇਵ ਨੇ ਆਪਣੀਆਂ ਉਦਾਸੀਆਂ ਸਮੇਂ ਆਪ ਇਕੱਤਰ ਕੀਤਾ, ਤੇ ਚਾਰ ਗੁਰੂਆਂ ਰਾਹੀਂ ਇਹ ਬਾਣੀ ਗੁਰੂ ਅਰਜਨ ਪਾਸ ਪਹੁੰਚੀ। ਸਾਹਿਬ ਸਿੰਘ ਨੇ ਇਤਿਹਾਸਕਾਰਾਂ ਦੀ ਗਵਾਹੀ ਨੂੰ ਤਰਕ ਕਰਕੇ, ਬਾਣੀ ਦੀ ਅੰਦਰੂਨੀ ਗਵਾਹੀ ਨੂੰ ਆਪਣੀ ਦਲੀਲ ਦਾ ਆਧਾਰ ਬਣਾਇਆ ਹੈ। 'ਪਿਉ ਦਾਦੇ' ਦੇ ਖਜ਼ਾਨੇ ਤੋਂ ਭਾਵ ਪਹਿਲੇ ਗੁਰੂ-ਕਵੀਆਂ ਦੁਆਰਾ ਸਾਂਭੀ ਬਾਣੀ ਤੋਂ ਲਿਆ ਹੈ। ਗੁਰੂ ਨਾਨਕ ਦੇਵ ਦੁਆਰਾ ਇਕਤਰਿਤ ਬਾਣੀ ਦੀ ਗਵਾਹੀ ਭਾਈ ਗੁਰਦਾਸ ਦੀ ਇਸ ਪੰਗਤੀ ਤੋਂ ਲਈ ਹੈ, 'ਆਸਾ ਹੱਥ ਕਿਤਾਬ ਕਛਿ' ਜਾਂ 'ਪੁਛਨ ਖੋਲਿ ਕਿਤਾਬ ਨੂੰ।' 'ਕਿਤਾਬ' ਉਹ ਪੋਥੀ ਹੈ ਜਿਸ ਵਿਚ ਗੁਰੂ ਨਾਨਕ ਦੇਵ ਆਪਣੀ ਅਤੇ ਹੋਰ ਭਗਤਾਂ ਦੀ ਬਾਣੀ ਲਿਖਦੇ ਸਨ। ਹੁਣ ਚਰਚਾ ਇਥੇ ਪਹੁੰਚੀ ਹੈ ਕਿ ਫ਼ਰੀਦ-ਬਾਣੀ ਗੁਰੂ ਨਾਨਕ ਦੇ ਸੰਭਾਲਣ ਤੋਂ ਬਾਦ ਪ੍ਰਵਰਤਿਤ ਨਹੀਂ ਹੁੰਦੀ। ਇਸ ਤੋਂ ਪਹਿਲਾਂ ਬਦਲਣ ਦਾ ਕਿਆਸ ਕੀਤਾ ਜਾ ਸਕਦਾ ਹੈ ਜੋ ਪਦਮ ਦੇ ਕਥਨ ਦੇ ਅੰਤ ਵਿਚ ਵੀ ਹੈ, ਪਰ ਇਸ ਕਥਨ ਵਿਚ ਵੀ ਪੂਰਨ ਪ੍ਰਮਾਣਿਕਤਾ ਨਹੀਂ ਹੈ।

ਗੁਰੂ ਨਾਨਕ ਦੇਵ ਨੇ ਫ਼ਰੀਦ-ਬਾਣੀ ਸ਼ੇਖ ਬ੍ਰਹਮ ਪਾਸੋਂ ਪ੍ਰਾਪਤ ਕੀਤੀ। ਪਰ ਪ੍ਰਸ਼ਨ ਉਤਪੰਨ ਹੁੰਦਾ ਹੈ ਕਿ ਕੀ ਸ਼ੇਖ ਬ੍ਰਹਮ ਨੇ ਗੁਰੂ ਨਾਨਕ ਦੇਵ ਨੂੰ ਬਾਣੀ ਜ਼ਬਾਨੀ ਹੀ ਲਿਖਾਈ? ਪਰ ਅਜਿਹਾ ਸਵੀਕਾਰ ਕਰਨਾ ਕਠਿਨ ਹੈ, ਕਿਉਂਕਿ ਜਨਮ ਸਾਖੀ ਵਿਚ ਸ਼ੇਖ ਬ੍ਰਹਮ ਗੁਰੂ ਨਾਨਕ ਦੇਵ ਨਾਲ ਗੋਸ਼ਟੀ ਸਮੇਂ ਕੁਝ ਸ਼ਲੋਕਾਂ ਦਾ ਉਚਾਰਣ ਕਰਦਾ ਹੈ। ਸ਼ੇਖ ਬ੍ਰਹਮ ਫ਼ਰੀਦ ਦੀ ਗੱਦੀ ਤੇ ਚੌਦਵਾਂ ਗੱਦੀਦਾਰ ਹੈ। ਕੀ ਫ਼ਰੀਦ ਦੇ 13 ਜਾਨਸ਼ੀਨਾਂ ਨੇ ਫ਼ਰੀਦ ਦੀ ਬਾਣੀ ਨੂੰ ਲਿਖਤੀ ਰੂਪ ਵਿਚ ਨਹੀਂ ਸੀ ਰਖਿਆ? ਗੁਰੂ ਨਾਨਕ ਦੇਵ ਨੇ ਫ਼ਰੀਦ ਦੇ ਸ਼ਲੋਕ ਕਿਸੇ ਲਿਖਤ ਤੋਂ

1. ਪ੍ਰੇਮ ਪ੍ਰਕਾਸ਼ ਸਿੰਘ, ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ, ਪੰ: 268
2. ਪੰਜਾਬੀ ਸਾਹਿਤ ਦਾ ਇਤਿਹਾਸ, ਪੰ. 365
3. ਪੰਜਾਬੀ ਸਾਹਿਤ ਦਾ ਇਤਿਹਾਸ, ਪੰ. 4

ਹੀ ਉਤਾਰੇ ਹੋਣਗੇ। ਸਾਡਾ ਇਹ ਕਿਆਸ ਹੀ ਨਹੀਂ ਹੈ ਕਿਉਂਕਿ ਫ਼ਰੀਦ ਦੇ ਸ਼ਲੋਕ ਕਿਸੇ ਲਿਖਤ ਰੂਪ ਵਿਚ ਆ ਚੁਕੇ ਹੋਣ ਦੇ ਪ੍ਰਮਾਣ ਵੀ ਮਿਲਦੇ ਹਨ। 'ਸੀਅਰੁਲ ਔਲੀਆ', ਤੇ 'ਜਵਾਹਿਰੀ ਫ਼ਰੀਦੀ' ਪੁਸਤਕਾਂ ਇਸ ਨੂੰ ਪ੍ਰਮਾਣਿਤ ਕਰਦੀਆਂ ਹਨ: 'ਸੀਅਰੁਲ ਔਲੀਆ' ਵਿਚ ਇਕ ਹਿੰਦਵੀ ਦੋਹਾ ਮਿਲਿਆ ਹੈ, ਜਿਸ ਨੂੰ ਪ੍ਰੋ. ਪ੍ਰੀਤਮ ਸਿੰਘ ਅਨੁਸਾਰ ਪੂਰਾ ਪੜ੍ਹਿਆ ਨਹੀਂ ਜਾ ਸਕਿਆ, ਪਰ ਉਸਦੇ ਜੋ ਸ਼ਬਦ ਪੜ੍ਹੇ ਜਾਂਦੇ ਹਨ, ਉਹ ਆਦਿ ਗ੍ਰੰਥ ਦੀ ਬਾਣੀ ਦੇ ਸ਼ਬਦਾਂ ਨਾਲ ਮੇਲ ਖਾਂਦੇ ਹਨ। ਜਵਾਹਿਰੀ ਫ਼ਰੀਦ ਦੇ ਗੱਦੀਦਾਰਾਂ ਨੇ ਫ਼ਰੀਦ-ਬਾਣੀ ਨੂੰ ਲਿਖਤੀ ਰੂਪ ਵਿਚ ਸੰਭਾਲ ਕੇ ਰਖਿਆ ਸੀ ਤੇ ਗੁਰੂ ਨਾਨਕ ਦੇਵ ਨੇ ਇਸ ਲਿਖਤ ਤੋਂ ਫ਼ਰੀਦ ਦੇ ਸ਼ਲੋਕਾਂ ਦਾ ਉਤਾਰਾ ਕੀਤਾ। ਡਾ. ਬੇਦੀ ਦਾ ਵਿਚਾਰ ਹੈ ਕਿ ਸ਼ਲੋਕਾਂ ਦੀ ਲਿੱਪੀ ਆਰੰਭ ਵਿਚ ਫ਼ਾਰਸੀ ਹੋਵਗੀ। ਇਹ ਮੰਨੀਏ, ਤਾਂ ਗੁਰੂ ਨਾਨਕ ਦੇਵ ਦੇ ਉਤਾਰੇ ਸਮੇਂ ਲਿਪੀ-ਭੇਦ ਕਾਰਨ ਮਾਮੂਲੀ ਅੰਤਰ ਆ ਜਾਣਾ ਬਿਲਕੁਲ ਸੰਭਵ ਹੈ।

ਬਾਕੀ ਰਹੀ ਸ਼ਲੋਕਾਂ ਦੀ ਮੂੰਹ ਚੜ੍ਹੀ ਨੁਹਾਰ ਦੀ ਗੱਲ। ਹਰ ਮਨੁੱਖ ਦਾ ਉਚਾਰਣ ਵੱਖਰਾ ਹੈ, ਤੇ ਕਈ ਵਾਰੀ ਉਹ ਅਗਿਆਨਤਾ ਵਸ ਵੀ ਅਜਿਹਾ ਕਰ ਦਿੰਦਾ ਹੈ। ਜਿਵੇਂ ਅੱਜ ਵੀ ਆਦਿ ਗ੍ਰੰਥ ਦੀ ਲਿਖਤੀ ਬਾਣੀ ਦਾ ਜ਼ਬਾਨੀ ਉਚਾਰਣ, ਹਰ ਮਨੁਖ, ਆਪਣੇ ਢੰਗ ਨਾਲ ਕਰਦਾ ਹੈ। ਇਹ ਵਿਦਵਾਨ ਦਾ ਫਰਜ਼ ਹੈ ਕਿ ਉਸ ਨੇ ਲਿਖਤੀ ਰੂਪ ਨੂੰ ਪ੍ਰਵਾਨ ਕਰਨਾ ਹੈ, ਮੌਖਿਕ ਰੂਪ ਨੂੰ ਨਹੀਂ। ਇਸ ਸਾਰੀ ਬਹਿਸ ਨੂੰ ਸਮਾਪਤ ਕਰਦੇ ਹੋਏ ਅਸੀਂ ਇਸ ਨਿਸ਼ਕਰਸ਼ ਤੇ ਪਹੁੰਚੇ ਹਾਂ ਕਿ ਫ਼ਰੀਦ ਬਾਣੀ ਸਾਡੇ ਪਾਸ ਲਿਖਤੀ ਰੂਪ ਵਿਚ ਪਹੁੰਚੀ ਹੈ। ਇਸ ਲਈ ਇਸ ਦਾ ਇਹ ਲਿਖਤੀ ਤੇ ਪ੍ਰਮਾਣਿਤ ਰੂਪ 12ਵੀਂ-13ਵੀਂ ਸਦੀ ਵਾਲਾ ਹੀ ਹੈ। ਮਾਮੂਲੀ ਪਰਿਵਰਤਨ ਗੁਰੂ ਨਾਨਕ ਦੇਵ ਦੇ ਉਤਾਰੇ ਸਮੇਂ ਸੰਭਵ ਹੈ ਤੇ ਜਾਂ ਗੁਰੂ ਅਰਜਨ ਦੇਵ ਨੇ ਸਾਰੇ ਆਦਿ ਗ੍ਰੰਥ ਦੀ ਵਿਆਕਰਣਕ ਇਕ-ਸਾਰਤਾ ਕਾਇਮ ਰੱਖਣ ਲਈ ਲਗ ਮਾਤਰ ਦਾ ਫਰਕ ਪਾਇਆ ਹੈ।

ਹੁਣ ਅਸੀਂ ਫ਼ਰੀਦ-ਬਾਣੀ ਵਿਚ ਅਪਭ੍ਰੰਸ਼ ਦੀਆਂ ਵਿਸ਼ੇਸ਼ਤਾਵਾਂ ਵੇਖਣ ਦਾ ਯਤਨ ਕਰਾਂਗੇ। ਸੰਸਕ੍ਰਿਤ ਭਾਸ਼ਾ ਸੰਯੋਗਾਤਮਕ ਭਾਸ਼ਾ ਹੈ, ਪਰ ਪਾਲੀ ਤੇ ਪ੍ਰਾਕ੍ਰਿਤ ਦੇ ਪੜਾਵਾਂ ਵਿਚੋਂ ਲੰਘਦੀ ਇਹ ਵਿਯੋਗਾਤਮਕ ਹੁੰਦੀ ਗਈ। ਅਪਭ੍ਰੰਸ਼ ਦੇ ਪੜਾਅ ਉਪਰ ਇਹ ਲੱਛਣ ਹੋਰ ਵੀ ਉਘੜ ਕੇ ਸਾਹਮਣੇ ਆਉਂਦਾ ਹੈ। ਵਿਭਕਤੀਆਂ ਦੀ ਥਾਂ ਪਰਸਰਗਾਂ ਦਾ ਪ੍ਰਯੋਗ ਵਧੇਰੇ ਹੋਣ ਲੱਗਾ। ਫ਼ਰੀਦ-ਬਾਣੀ ਵਿਚ ਇਸ ਦੇ ਚੋਖੇ ਉਦਾਹਰਣ ਮਿਲਦੇ ਹਨ ਜਿਵੇਂ :-

ਗਿਰੀਵਾਨ ਮਹਿ (ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰ ਦੇਖ)
ਸਾਈਂ ਸਿਉ (ਕਰ ਸਾਈਂ ਸਿਉ ਪਿਰਹੜੀ ਰੰਗ ਨਵੇਲਾ ਹੋਇ, ਆਦਿ)

ਇਸੇ ਤਰ੍ਹਾਂ ਖਾਇ ਕੈ, ਹੰਢਿ ਕੈ, ਦੋਸਾਂ ਦਾ, ਗੋਰ ਮੇ ਆਦਿ ਵੀ ਵਿਯੋਗਾਤਮਕਤਾ ਦੇ ਲਛਣ ਸੂਚਿਤ ਕਰਦੇ ਹਨ। ਉਦਾਹਰਣਾਂ ਤੋਂ ਸਪਸ਼ਟ ਹੈ ਕਿ ਫ਼ਰੀਦ-ਬਾਣੀ ਵਿਚ ਕੂ, ਕੈ, ਸਿਉ, ਮੇਂ, ਦੀ, ਮਹਿ ਆਦਿ ਪਰਸਰਗਾਂ ਦਾ ਪ੍ਰਯੋਗ ਹੋਇਆ ਹੈ। ਹਰ ਸਮੇਂ ਵਿਚ ਭਾਸ਼ਾ ਵਿਚ ਨਵੀਨ ਰੁਚੀ ਦੇ ਨਾਲ ਪੁਰਾਤਨ ਰੁਚੀ ਦਾ ਪ੍ਰਚਲਨ ਵੀ ਰਹਿੰਦਾ ਹੈ। ਫ਼ਰੀਦ-ਬਾਣੀ ਵਿਚ ਜਿਥੇ ਵਿਯੋਗਾਤਮਕਤਾ ਦੀ ਰੁਚੀ ਹੈ, ਉਥੇ ਸੰਯੋਗਾਤਮਕਤਾ ਵੀ ਵਿਖਾਈ ਦਿੰਦੀ ਹੈ, ਜਿਵੇਂ ਭਵਿਓਮਿ, ਥੀਓਮਿ, ਪਤੀਣੋਹਿ, ਜਣਿਓਹਿ ਤੇ ਕਿਚਰਕ ਆਦਿ ਵਿਚ। ਕਾਲਾ ਸਿੰਘ 'ਬੇਦੀ' ਨੇ ਭਵਿਓਮਿ ਆਦਿ ਦਾ 'ਮਿ' ਚਿੰਨ੍ਹ ਫ਼ਾਰਸੀ ਤੋਂ ਆਇਆ ਮੰਨਿਆ ਹੈ। ਪਰ ਇਸ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ ਕਿਉਂਕਿ ਸੰਸਕ੍ਰਿਤ ਮੂਲ ਦੇ ਸ਼ਬਦਾਂ ਨਾਲ ਸੰਸਕ੍ਰਿਤ ਚਿੰਨ੍ਹ ਹੀ ਲਗ ਸਕਦਾ ਹੈ। ਸੰਸਕ੍ਰਿਤ ਵਿਚ ਇਹ ਪ੍ਰਥਮ ਪੁਰਸ਼ ਲਈ ਵਰਤਿਆ ਜਾਂਦਾ ਹੈ ਜਿਵੇਂ : ਮੈਂ ਜਾਂਦਾ ਹਾਂ, ਮੈਂ ਖਾਂਦਾ ਹਾਂ, ਆਦਿ ਸੰਸਕ੍ਰਿਤ ਵਿਚ 'ਅਹੰ ਗਛਾਮੀ' ਤੇ, ਅਹੰ ਭਕਸ਼ਯਾਮੀ ਹਨ।

ਅਪਭ੍ਰੰਸ਼ ਵਿਚ ਪ੍ਰਾਕ੍ਰਿਤ ਵਾਂਗ ਸ੍ਵਰ ਦਾ ਤਿਆਗ ਕੀਤਾ ਜਾਂਦਾ ਹੈ। ਕਿਤੇ ਇਹ 'ਅ' ਵਿਚ ਪਰਵਰਤਿਤ ਹੁੰਦਾ ਹੈ ਜਿਵੇਂ : ਘ੍ਰਿਤ -- ਘਿਉ।

ਕਈ ਥਾਈਂ ਸੁਰ 'ਇ' ਵਿਚ ਬਦਲਦਾ ਹੈ ਜਿਵੇਂ ਹ੍ਰਿਦ -- ਹਿਆਅ

ਹ੍ਰਿਦ ਤੋਂ ਹਿਆਅ (ਵਸੀ ਰਬ ਹਿਆਲੀਐ ਜੰਗਲਿ ਕਿਆ ਢੂੰਢੇਹਿ)

'ਕ੍ਰਸ਼' ਤੋਂ (ਸਾਂਈ ਬਾਝਹੁ ਆਪਣੇ, ਵੇਦਣੁ ਕਹੀਐ ਕਿਸ) ਕਿਧਰੇ ਸੁਰ 'ਉ' ਵਿਚ ਬਦਲ ਜਾਂਦਾ ਹੈ ਜਿਵੇਂ :--

ਵ੍ਰਿਧ -- ਬੁਢ (ਬੁਢਾ ਹੋਆ ਸੇਖ ਫਰੀਦ ਕੰਬਣ ਲਗੀ ਦੇਹਿ)

ਪ੍ਰਾਕ੍ਰਿਤ ਵਿਚ ਪਾਲੀ ਵਾਂਗ ਐ ਤੇ ਔ ਏ ਤੇ ਓ ਹੋ ਗਏ ਹਨ ਤੇ 'ਰਿ' ਤੇ 'ਲ੍ਰਿ' ਦਾ ਅਭਾਵ ਹੈ। ਪੰਜਾਬੀ ਵਿਚ ਇਹ ਪਰਿਵਰਤਨ ਘੱਟ ਹੈ। ਕੁਝ ਇਕ ਉਦਾਹਰਣਾਂ ਜਿਵੇਂ ਤੇਲ ਤੇ ਜੋਬਨ ਆਦਿ ਹੀ ਉਪਲਬਧ ਹਨ (ਫ਼ਰੀਦਾ ਜੋਬਨ ਜਾਂਦੇ ਨਾ ਡਰਾਂ) ਇਸ ਦੀ ਉਦਾਹਰਣ ਹੈ।

ਪ੍ਰਾਕ੍ਰਿਤਾਂ ਵਿਚ ਸੰਸਕ੍ਰਿਤ ਦੇ ਮਹਾਂਪ੍ਰਾਣਾਂ ਨੂੰ 'ਹ' ਧੁਨੀ ਵਿਚ ਬਦਲ ਦਿੱਤਾ ਗਿਆ ਹੈ ਜਿਵੇਂ ਨਾਥ -- ਨਾਹ ਸਾਧੂ ਤੋਂ ਸਾਹ ਆਦਿ। ਇਸ ਰੁਚੀ ਦਾ ਪ੍ਰਗਟਾਉ ਫ਼ਰੀਦ ਬਾਣੀ ਵਿਚ ਕਈ ਥਾਵਾਂ ਤੇ ਹੋਇਆ ਹੈ ਜਿਵੇਂ :--

ਮੁੱਖ--ਮੂੰਹ (ਮਲਕ ਜੇ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ)

ਮੇਘ--ਮੇਹੁ (ਭਿਜਉ ਸਿਜਉ ਕੰਮਲੀ, ਅਲਹੁ ਵਰਸਹਿ ਮੇਹੁ)

ਕਥ--ਕਹ (ਕਹੈ ਫਰੀਦ ਸਹੇਲੀਹੋ ਸਹੁ ਅਲਾਇਸੀ)

ਸਖੀ--ਸਹੀ (ਕਹੈ ਫਰੀਦ ਸਹੇਲੀਹੋ ਸਹੁ ਅਲਾਇਸੀ)

ਮਾਘ--ਮਾਹ (ਗੰਢੇਦਿਆਂ ਛਿਅ ਮਾਹ ਤੁੜੇਂਦਿਆਂ ਹਿਕ ਖਿਨੋ)

ਸੌਭਾਗਯ--ਸੋਹਾਗ (ਢੂੰਢੇਂਦੀਏ ਸੁਹਾਗ ਕੂ ਤੈ ਤਨਿ ਕਾਈ ਕੋਰ)

ਪ੍ਰਾਕ੍ਰਿਤਕ ਤੇ ਅਪਭ੍ਰੰਸ਼ ਵਿਚ ਸੰਸਕ੍ਰਿਤ ਦੇ ਅਘੋਸ਼ ਵਿਅੰਜਨ ਕ ਖ, ਟ ਠ, ਤ ਥ, ਪ ਫ, ਸਘੋਸ਼ ਵਿਅੰਜਨਾਂ ਗ, ਘ, ਡ, ਢ, ਦ, ਧ, ਬ,ਭ ਵਿਚ ਬਦਲ ਦਿੱਤੇ ਜਾਂਦੇ ਹਨ। ਫ਼ਰੀਦ ਬਾਣੀ ਵਿਚ ਕਾਫੀ ਉਦਾਹਰਣ ਮਿਲਦੇ ਹਨ, ਜਿਵੇਂ :--

ਨਿਚਿੰਤ--ਨਚਿੰਦੁ (ਸੁਤੀ ਜਾਇ ਨਚਿੰਦ)

ਕੰਦਲਾ--ਗੰਦਲਾਂ (ਫਰੀਦਾ ਇਹ ਵਿਸ ਗੰਦਲਾ ਧਰੀਆਂ)

ਕੰਪਨ--ਕੰਬਣਿ (ਕੰਬਣਿ ਲਗੀ ਦੇਹ)

ਕਾਕ--ਕਾਗ (ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ)

ਭਰਾਂਤਿ--ਭਰਾਂਦਿ (ਦਿਲ ਦੀ ਲਾਹਿ ਭਰਾਂਦਿ)

ਮਰਕਤ-ਮਰਗ (ਮਰਗ ਸਵਾਈ ਨੀਂਹ ਜਾ ਭਰਿਆ ਤਾਂ ਲਦਿਆ)

ਇਸ ਪ੍ਰਵਿਰਤੀ ਨੂੰ ਵਰਗ ਦੇ ਪਹਿਲੇ ਅੱਖਰ ਦੀ ਥਾਂ ਵਰਗ ਦਾ ਤੀਜਾ ਅੱਖਰ ਹੋਣ ਦੀ ਪ੍ਰਵਿਰਤੀ ਵੀ ਕਿਹਾ ਗਿਆ ਹੈ। ਇਹ ਸ਼ੌਰਸੈਨੀ ਅਪਭ੍ਰੰਸ਼ ਦੀ ਪ੍ਰਮੁਖ ਰੁਚੀ ਹੈ। ਇਸ ਰੁਚੀ ਕਾਰਨ ਅਤੇ ਕਈ ਹੋਰ ਕਾਰਨਾਂ ਕਰਕੇ ਪੰਜਾਬੀ ਨੂੰ ਸ਼ੌਰਸੈਨੀ ਤੋਂ ਉਤਪੰਨ ਹੋਇਆ ਮੰਨਿਆ ਜਾਂਦਾ ਹੈ। ਪੈਸ਼ਾਚੀ ਅਪਭ੍ਰੰਸ਼ ਵਿਚ ਇਸ ਤੋਂ ਉਲਟ ਰੁਚੀ ਹੈ। ਉਥੇ ਵਰਗ ਦੇ ਤੀਜੇ ਅੱਖਰ ਦਾ ਵਰਗ ਦਾ ਪਹਿਲਾ ਅੱਖਰ ਹੋ ਜਾਂਦਾ ਹੈ।

ਸੰਸਕ੍ਰਿਤ ਦੇ ਤਿੰਨੇ ਸ੍ਵਾਸ ਸ਼, ਸ ਵਿਚ ਪ੍ਰਵਰਤਿਤ ਹੋ ਜਾਂਦੇ ਹਨ, ਭਾਵ ਕਿ ਤਿੰਨਾਂ ਦੀ ਪ੍ਰਾਕ੍ਰਿਤਾਂ ਵਿਚ ਵੱਖਰੀ ਹੋਂਦ ਨਹੀਂ ਹੈ, ਜਿਵੇਂ :--

ਸ਼ਕਰ--ਸ਼ਕਰੁ (ਫਰੀਦਾ ਸਕਰ ਖੰਡ ਨਿਵਾਤ ਗੁੜ)

ਸ਼ਮਸ਼ਾਨ--ਮਸਾਣ (ਜਿਤ ਤਨ ਬਿਰਹੁ ਨ ਊਪਜੇ ਸੋ ਤਨੁ ਜਾਣਿ ਮਸਾਣਿ)

ਵਿਸ਼--ਵਿਸ (ਫਰੀਦਾ ਏਹਿ ਵਿਸ ਗੰਦਲਾਂ)

ਵੇਸ਼--ਵੇਸ (ਫਰੀਦਾ ਕਾਲੇ ਮੈਂਡੇ ਕਪੜੇ ਕਾਲਾ ਮੈਂਡਾ ਵੇਸ)

ਅਪਭ੍ਰੰਸ਼ ਵਿਚ ਮੂਲ ਰੂਪੀ 'ਡ' ਪ੍ਰਾਕ੍ਰਿਤ ਵਾਂਗ 'ਲ' ਬਣ ਜਾਂਦਾ ਹੈ ਜਿਵੇਂ :--

ਗਰੁਡ--ਗਰੁਲ ਤੇ

ਨਡੀ--ਨਲੀ

ਕ੍ਰੀਡਾ--ਕੇਲ (ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥ ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ)

ਕਈ ਵਾਰੀ 'ਰ' ਬਦਲ ਕੇ 'ਲ' ਹੋ ਜਾਂਦਾ ਹੈ ਜਿਵੇਂ :

ਰਜੂ--ਲਜ (ਟੁਟੀ ਨਾਗਰ ਲਜ)

ਕਈ ਥਾਂ 'ਸ' 'ਸ਼' 'ਸ਼' ਤਿੰਨੇ 'ਹ' ਵਿਚ ਪਰਿਵਰਤਨਸ਼ੀਲ ਹੁੰਦੇ ਹਨ ਜਿਵੇਂ :--

ਦਿਵਸ--ਦਿਹ (ਜਿਹ ਦਿਹਿ ਨਾਲਾ ਕਪਿਆ)

ਪ੍ਰਾਕ੍ਰਿਤਾਂ ਤੇ ਅਪਭ੍ਰੰਸ਼ ਵਿਚ ਕਈ ਵਾਰੀ ਹੋਂਠੀ ਨੂੰ ਨਾਸਿਕ ਵਿਚ ਬਦਲ ਲਿਆ ਜਾਂਦਾ ਹੈ। ਜਿਵੇਂ:--

ਲੰਬਾ--ਲੰਮਾਂ (ਲੰਮੀ ਲੰਮੀ ਨਦੀ ਵਹੈ)

ਉਪਲੰਭ--ਉਲਾਮਾ (ਉਲ੍ਹਾਮੇ ਜੀਆ ਸਹੇ)

ਅਪਭ੍ਰੰਸ਼ਾਂ ਵਿਚ ਕਈ ਵਾਰੀ ਆਂ ਅਨੁਸੂਰ ਜੋੜਿਆ ਜਾਂਦਾ ਹੈ ਜਿਵੇਂ, ਪੂੰਛ, ਮੋਂਢਾ ਉਂਧਾ ਆਦਿ ਵਿਚ ਪਰ ਕਈ ਥਾਂ ਇਸ ਦੇ ਉਲਟ ਅਨੁਸੂਰ ਲਿਆ ਦਿੱਤਾ ਜਾਂਦਾ ਹੈ। ਜਿਵੇਂ:--

ਮਾਸ--ਮਾਸ (ਕੀੜਾ ਲੜਿਓ ਮਾਸੁ)

ਕਾਂਸਾਂ--ਕਾਸੁ (ਮਰਹ ਸਵਾਰੇ ਕਾਸ)

ਪਾਸ--ਪਾਸ (ਕੇਤੜਿਆਂ ਜੁਗ ਵਾਪਰੇ ਇਕਤ ਪਇਆਂ ਪਾਸਿ)

ਪ੍ਰਾਕ੍ਰਿਤ ਵਿਚ 'ਕਸ਼ਾ' ਦਾ 'ਖੱ' ਹੋ ਜਾਂਦਾ ਹੈ। ਇਹ ਪਰਿਵਰਤਨ ਫ਼ਰੀਦ ਦੇ ਸਮੇਂ ਦੀ ਪੰਜਾਬੀ ਵਿਚ ਵੀ ਉਪਲਬਧ ਹੈ ਜਿਵੇਂ :--

ਕਸ਼--ਖਿਨੁ (ਗੰਢੇਦਿਆਂ ਛਿਅ ਮਾਹ, ਤੁੜੰਦਿਆਂ ਹਿਕ ਖਿਨੋ)

ਕਸ਼--ਪੰਖੀ (ਕਜਲ ਰੇਖ ਨ ਸਹਦਿਆ, ਸੇ ਪੰਖੀ ਸੂਇ ਬਹਿਠੁ)

ਕਸ਼ਿ--ਅੱਖ (ਅਖੀਂ ਦੇਖ ਪਤੀਣੀਆਂ)

ਕਸ਼ੁ-ਚੁਖ (ਜੇ ਗਲਿ ਕਪਹਿ ਚੁਖ)

ਸਮੀਕਰਣ ਦੇ ਨਿਯਮ ਅਨੁਸਾਰ ਜਿਥੇ ਦੋ ਭਿੰਨ ਅੱਖਰ ਜੁੜੇ ਹੋਏ ਹੋਣ, ਉਥੇ ਪ੍ਰਾਕ੍ਰਿਤ ਤੇ ਪੰਜਾਬੀ ਵਿਚ ਦੁੱਤ ਅੱਖਰ ਬਣ ਜਾਂਦਾ ਹੈ। ਇਹ ਸਮੀਕਰਣ ਕਈ ਵਾਰੀ ਅਗਰਗਾਮੀ ਤੇ ਕਈ ਵਾਰੀ ਪਿਛਲਗਾਮੀ ਹੁੰਦਾ ਹੈ। ਫ਼ਰੀਦ ਬਾਣੀ ਵਿਚ ਅਨੇਕਾਂ ਉਦਾਹਰਣਾਂ ਮਿਲ ਜਾਂਦੀਆਂ ਹਨ। ਜਿਵੇਂ :--

ਹਸਤ--ਹਥ (ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ)

ਦੁਗੱਧ--ਦੁੱਧ (ਮਾਖਿਉ ਮਾੜਾ ਦੁਧ)

ਕਰਮ--ਕੰਮ (ਸੇ ਦਰਗਹ ਆਏ ਕੰਮ)

ਰਕਤ--ਰਤ (ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ।)

ਕਾਸ਼ਠ--ਕਾਠ (ਫਰੀਦਾ ਰੋਟੀ ਮੇਰੀ ਕਾਠ ਕੀ)

ਕੋਸ਼ਠ--ਕੋਠਾ (ਕੋਠੇ ਮੰਡਪ ਮਾੜੀਆਂ)
ਸੁਪੱਤ--ਸੁੱਤਾ (ਅਜ ਨ ਸੁਤੀ ਕੰਤ ਸਿਉਂ)

ਇਕ ਨਿਯਮ ਅਨੁਸਾਰ ਸੰਸਕ੍ਰਿਤ ਦੇ ਬਹੁਤ ਸਾਰੇ ਅਲਪ ਪ੍ਰਾਣ ਵਰਣ (ਕ, ਚ, ਤ, ਦ, ਜ, ਪ) ਆਦਿ ਪ੍ਰਾਕ੍ਰਿਤਾਂ ਅਪਭ੍ਰੰਸ਼ਾਂ ਵਿਚ ਆ ਕੇ ਲੁਪਤ ਹੋ ਜਾਂਦੇ ਹਨ। ਉਨ੍ਹਾਂ ਵਿਚਲਾ ਸੁਰੂ ਹੀ ਬਾਕੀ ਰਹਿ ਜਾਂਦਾ ਹੈ। ਫ਼ਰੀਦ-ਬਾਣੀ ਤੇ ਅੱਜ ਦੀ ਪੰਜਾਬੀ ਵਿਚ ਇਹ ਸੁਭਾ ਆਮ ਮਿਲਦਾ ਹੈ। ਜਿਵੇਂ :--

**ਕੱਕੇ ਦਾ ਲੋਪ**

ਲੋਹਕਾਰ--ਲੋਹਾਰ (ਵਣਿ ਕੈ ਸਰ ਲੋਹਾਰ)
ਕੋਕਿਲ--ਕੋਇਲ (ਕਾਲੀ ਕੋਇਲ ਤੂੰ ਕਿਤੁ ਗੁਨ ਕਾਲੀ)

**ਦੱਦੇ ਦਾ ਲੋਪ**

ਯਇ--ਜਦਿ--ਜੇ (ਜੇ ਜਾਣਾ ਤਿਲੁ ਥੋੜੜੇ)
ਹ੍ਰਿਦਯ--ਹਿਆਅ (ਵਸੀ ਰਬ ਹਿਆਲੀਐ)

**ਯੱਜੇ ਦਾ ਲੋਪ**

ਪ੍ਰਿਯ--ਪਿਅ--ਪਿਰ (ਪਿਰਹਿ ਬਿਹੂਨ ਕਤਹਿ ਸੁਖ ਪਾਇ)
ਹ੍ਰਿਦਯ--ਹਿਅ

**ਵਾਵੇ ਦਾ ਲੋਪ**

ਜੀਵ--ਜੀਅ (ਜਾਲਣੁ ਗੋਰਾਂ ਨਾਲ ਉਲ੍ਹਾਮੇ ਜੀਅ ਸਹੇ)
ਪਵਣ--ਪਉਣ (ਕੰਨੀਂ ਬੁਜੇ ਦੇ ਰਹਾਂ ਕਿਤੀ ਵਗੈ ਪਉਣ)

ਸੰਸਕ੍ਰਿਤ ਦਾ 'ਯ' ਵਿਸ਼ੇਸ਼ ਅਵਸਥਾਵਾਂ ਵਿਚ ਪ੍ਰਾਕਿਤ ਤੇ ਪੰਜਾਬੀ ਵਿਚ ਆ ਕੇ 'ਜ' ਹੋ ਜਾਂਦਾ ਹੈ। ਜਿਵੇਂ :--

ਯਦਿ--ਜੇ (ਜੇ ਜਾਣਾ ਸਹੁ ਨਢੜਾ)
ਯੌਵਨ--ਜੋਬਨ (ਜੋਬਨ ਜਾਂਦੇ ਨ ਡਰਾਂ)
ਯੋ--ਜੋ (ਜੋ ਜਨੁ ਪੀਰ ਨਿਵਾਜਿਆ)
ਯੁੱਗ--ਜੁੱਗ (ਕੇਤੜਿਆਂ ਜੁਗ ਵਾਪਰੇ)

ਸੰਸਕ੍ਰਿਤ ਦੇ ਅਘੋਸ਼ ਵਰਣ ਪ੍ਰਾਕ੍ਰਿਤ ਅਤੇ ਪੰਜਾਬੀ ਵਿਚ ਆ ਕੇ ਆਪਣੇ ਅਨੁਰੂਪ ਸਘੋਸ਼ ਕ, ਗ, ਡ, ਦ ਵਿਚ ਬਦਲ ਜਾਂਦੇ ਹਨ। ਜਿਵੇਂ :--

ਕੰਟਕ--ਕੰਡਾ (ਵਣਿ ਕੰਡਾ ਮੋੜੇਹਿ)
ਘੱਟਕ--ਘੜਾ (ਕੰਧੁ ਕੁਹਾੜਾ ਸਿਰੁ ਘੜਾ)
ਕੀਟਕ--ਕੀੜਾ (ਕੀੜਾ ਲੜਿਉ ਮਾਸੁ)

ਸੰਸਕ੍ਰਿਤ ਦੇ ਸ਼ਬਦ ਅਪਭ੍ਰੰਸ਼ ਪੰਜਾਬੀ ਵਿਚ ਆ ਕੇ ਤਵਰਗ ਦੇ ਵਰਣਾਂ ਦੇ ਅਨੁਰੂਪ ਚਵਰਗ ਵਿਚ ਬਦਲ ਜਾਂਦੇ ਹਨ, ਜਿਵੇਂ :--

ਤ--ਜ ਅਦਯ--ਅੱਜ (ਅਜ ਨ ਸੁਤੀ ਕੰਤ ਸਿਉਂ)
ਧ--ਤ ਝੀਵਰ--ਝੀਵਰ (ਝੀਵਰ ਮੇਲਿਉਂ ਜਾਲ)
ਬੁੱਧ--ਬੁੱਝ, (ਕਿਝੁ ਨ ਬੁਝੈ ਕਿਝੁ ਨ ਸੁਝੈ)
ਦਧਿ--ਦੱਝ (ਨਾਹੀਂ ਤ ਹੰ ਭੀ ਦਝਾਂ ਆਹੇ)

'ਵ' ਤੇ 'ਬ' ਵਿਚ ਅੰਤਰ ਇੰਨਾ ਥੋੜਾ ਹੈ ਕਿ ਆਮ ਬੋਲ ਚਾਲ ਵਿਚ ਦੋਵੇਂ ਆਪਸ ਵਿਚ ਬਦਲ ਜਾਂਦੇ ਹਨ। ਫ਼ਰੀਦ-ਬਾਣੀ ਵਿਚ ਅਜਿਹੇ ਉਦਾਹਰਣ ਮਿਲਦੇ ਹਨ ਜਿਵੇਂ ਗਰਬ, ਸਰਬ, ਤੇ ਜੋਬਨ ਆਦਿ। ਸ਼ੌਰਸੇਨੀ ਅਪਭ੍ਰੰਸ਼ ਵਿਚ ਟਵਰਗ ਦੀ ਪ੍ਰਧਾਨਤਾ ਹੈ ਇਹ ਗੁਣ ਫ਼ਰੀਦ ਬਾਣੀ ਵਿਚ ਹੈ ਜਿਵੇਂ ਟਾਕਿਮ ਕੂੰਜੜੀਆਂ, ਕੋਠੇ, ਮੰਡਪ, ਵਿਡਾਰਣ ਆਦਿ। 'ੜ' ਦੀ ਅਧਿਕਤਾ ਹੋਰ ਵੀ ਵਧੇਰੇ ਹੈ। ਥੋੜੜੇ, ਨਢੜਾ, ਦਾੜੀ ਆਇੜਿਆਂ, ਵਾਤੜੀ, ਦੀਵੜੇ ਆਦਿ।

ਇਸ ਤੋਂ ਉਪਰੰਤ ਫ਼ਰੀਦ-ਬਾਣੀ ਦੇ ਪ੍ਰਤਿਆਂ, ਵਿਭਕਤੀਆਂ, ਵਚਨ, ਲਿੰਗ, ਕ੍ਰਿਆਵਾਂ ਆਦਿ ਉਪਰ ਵੀ ਅਪਭ੍ਰੰਸ਼ ਦਾ ਪ੍ਰਭਾਵ ਹੈ। ਭਾਵੇਂ ਇਥੋਂ ਪੰਜਾਬੀ ਅਗਲੇ ਪੜਾਅ ਵਿਚ ਵੀ ਸ਼ਾਮਲ ਹੁੰਦੀ ਵਿਖਾਈ ਦਿੰਦੀ ਹੈ। ਅਪਭ੍ਰੰਸ਼ ਭਾਸ਼ਾ ਉਕਾਰਬਹੁਲਾ ਹੈ, ਜਿਸਦੀ ਝਲਕ ਫ਼ਰੀਦ ਬਾਣੀ ਵਿਚ ਵੀ ਮਿਲਦੀ ਹੈ, ਸਿਰੁ, ਕੰਤੁ, ਹਥੁ, ਵਥੁ, ਤਨੁ, ਰਤੁ ਆਦਿ ਸ਼ਬਦਾਂ ਦੇ ਅੰਤ ਤੇ ਉਕਾਰ ਦੀ ਬਹੁਲਤਾ ਹੈ। ਅਧਿਕਰਣ ਵਿਭਗਤੀ ਲਈ, ਕਾਲੀ, ਧੌਲੀਂ, ਦਰਿ, ਮਨਿ, ਜਗਿ, ਚੇਤਿ, ਘਰਿ ਆਦਿ ਵਿਚ 'ਸਿਹਾਰੀ' ਦਾ ਪ੍ਰਯੋਗ ਵਧੇਰੇ ਹੈ। ਕਰਤਾ ਕਾਰਕ ਲਈ 'ਿ' ਦਾ ਪ੍ਰਯੋਗ ਹੋਇਆ ਹੈ। ਪ੍ਰਭਿ (ਪ੍ਰਭ ਨੇ)। ਕਰਮ ਕਾਰਕ ਬਹੁ ਵਚਨ ਲਈ ਅੰਤ ਉਤੇ 'ਆਹ' ਵਰਤਿਆ ਜਾਂਦਾ ਹੈ ਜਿਵੇਂ ਕੋਇਲਿਆਹ, ਤਿਲਾਹ ਆਦਿ ਵਿਚੇ ਕਿਤੇ ਕਰਮ ਕਾਰਕ ਇਕ ਵਚਨ ਲਈ ਕੋਈ ਪ੍ਰਤਿਐ ਨਹੀਂ ਜਿਵੇਂ ਅਸਮਾਨ (ਆਸਮਾਨ ਨੂੰ) ਕਾਰਣ ਕਾਰਕ ਵਾਲੇ ਇਹ ਸ਼ਬਦ ਮਿਲਦੇ ਹਨ ਲੜਿ (ਸਿਹਾਰੀ ਲਾ ਕੇ), ਪਿਰਹਿ (ਹਿ ਲਾ ਕੇ) ਮਰਣਹੁੰ, ਸਰੀਰਹੁੰ (ਹੁੰ ਲਾ ਕੇ) ਆਦਿ। ਪੀ.ਡੀ. ਗੁਨੇ ਅਨੁਸਾਰ ਅਪਭ੍ਰੰਸ਼ਾਂ ਵਿਚ ਕੋਈ ਅਸਲੀ ਸੰਪ੍ਰਦਾਨ ਕਾਰਕ ਨਹੀਂ ਹੈ। ਫ਼ਰੀਦ ਬਾਣੀ ਵਿਚ ਇਹ ਕਾਰਕ ਪ੍ਰਯੁਕਤ ਨਹੀਂ ਹੈ। ਪ੍ਰਥਮ ਕ੍ਰਿਆ ਵਿਚ 'ਇ' ਪ੍ਰਤਿਐ ਲਗਾਇਆ ਗਿਆ ਹੈ। ਜਿਵੇਂ ਲਿਖਾਇ, ਆਇ, ਦੇਖਿਸਨਿ, ਆਦਿ।

ਬਾਬਾ ਫ਼ਰੀਦ ਦੀ ਸ਼ਬਦਾਵਲੀ ਤਤਸਮ ਨਾਲੋਂ ਤਦਭਵ ਵਧੇਰੇ ਹੈ। ਸੰਸਕ੍ਰਿਤ ਫ਼ਾਰਸੀ ਸ਼ਬਦਾਵਲੀ ਨੂੰ ਵਧੇਰੇ ਕਰਕੇ ਤਦਭਵ ਰੂਪ ਵਿਚ ਹੀ ਵਰਤਿਆ ਗਿਆ ਹੈ। ਸੰਸਕ੍ਰਿਤ ਤੋਂ ਪ੍ਰਾਕ੍ਰਿਤ ਅਪਭ੍ਰੰਸ਼ ਰਾਹੀਂ ਆਏ ਕੁਝ ਤਦਭਵ ਰੂਪ ਇਹ ਹਨ :- ਦਿਹਾੜਾ, ਸ਼ਾਹਾ, ਕੰਨੀ, ਸੁਣੀਦਾ, ਦੇਖਾਲੇ, ਆਇ, ਅਖੀਂ, ਪਕੰਦੀ, ਕਰੇਂਦੀ, ਨਵੇਲਾ, ਵਿਧਣੁ, ਸੁਵੰਨੜੀ, ਲਜ, ਵਾਤੜੀ।

ਅਰਬੀ ਫ਼ਾਰਸੀ ਸ਼ਬਦਾਵਲੀ ਦੇ ਕੁਝ ਪ੍ਰਯੁਕਤ ਹੋਏ ਤਦਭਵ ਸ਼ਬਦ ਇਹ ਹਨ : ਪੁਰਸਲਾਤ ਨਿਵਾਜ, ਦੋਜਕ, ਆਦਿ। ਕਈ ਸ਼ਬਦਾਂ ਦੇ ਦੋਹਰੇ ਰੂਪ ਵਰਤੇ ਹਨ ਜਿਵੇਂ ਹੰਝ ਤੇ ਹੰਸ।

ਤਤਸਮ ਤਦਭਵ ਸ਼ਬਦਾਵਲੀ ਨੂੰ ਛੱਡ ਕੇ ਕਈ ਸ਼ਬਦ ਦੇਸੀ ਕਹੇ ਗਏ ਹਨ, ਧਾਨ-ਪਾਲ ਨੇ ਪਾਇਲਰੀ ਕਾਮ ਮਾਲਾ ਵਿਚ ਕੁਝ ਦੇਸੀ ਸ਼ਬਦ ਇਕਤ੍ਰ ਕੀਤੇ ਤੇ ਹੇਮ ਚੰਦਰ ਨੇ ਅਜਿਹੇ ਸ਼ਬਦਾਂ ਨੂੰ ਦੇਸੀ ਨਾਮ ਮਾਲਾ ਵਿਚ ਸੰਗ੍ਰਹਿ ਕੀਤਾ। ਪੀ.ਡੀ. ਗੁਨੇ ਅਨੁਸਾਰ ਹੇਮ ਚੰਦਰ ਨੇ ਅਬਰਿ, ਘਰੇ ਆਦਿ ਅਨੇਕ ਸ਼ਬਦਾਂ ਨੂੰ ਭੁਲੇਖੇ ਨਾਲ ਦੇਸੀ ਕਹਿ ਦਿੱਤਾ ਹੈ ਜਿਨ੍ਹਾਂ ਦਾ ਪਿੱਛਾ ਸੰਸਕ੍ਰਿਤ ਹੈ। ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ ਨੇ ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ ਪੁਸਤਕ ਵਿਚ ਨਿਮੋਝੂਣਾ, ਮੋਕਲਾ, ਬਿਦਕੇ, ਹੜਬਾਂ, ਆਦਿ ਪੰਜਾਬੀ ਦੇਸੀ ਸ਼ਬਦ ਦਿੱਤੇ ਹਨ। ਪਰ ਇਸ ਲੰਬੀ ਸੂਚੀ ਵਿਚਲਾ ਇਕ ਸ਼ਬਦ ਵੀ, ਫ਼ਰੀਦ ਬਾਣੀ ਵਿਚ ਪ੍ਰਯੁਕਤ ਨਹੀਂ ਹੋਇਆ। ਇਸ ਲਈ ਫ਼ਰੀਦ ਬਾਣੀ ਦੇਸੀ ਸ਼ਬਦਾਂ ਲਈ ਸਮੇਂ ਅਤੇ ਚੋਖੇ ਅਧਿਐਨ ਦੀ ਮੰਗ ਕਰਦੀ ਹੈ।

ਇਸ ਸਾਰੇ ਵਿਸ਼ਲੇਸ਼ਣ ਤੋਂ ਫ਼ਰੀਦ ਬਾਣੀ ਵਿਚ ਅਪਭ੍ਰੰਸ਼ ਦੀਆਂ ਵਿਸ਼ੇਸ਼ਤਾਵਾਂ ਸਾਫ਼ ਤੌਰ ਤੇ ਪ੍ਰਗਟ ਹਨ। ਅਪਭ੍ਰੰਸ਼ ਦੀਆਂ ਇਤਨੀਆਂ ਖੂਬੀਆਂ ਸਾਂਭੀ ਬੈਠੀ ਫ਼ਰੀਦ ਬਾਣੀ ਨੂੰ ਨਿਰਸੰਦੇਹ ਹੀ 12ਵੀਂ-13ਵੀਂ ਸਦੀ ਦੀ ਬਾਣੀ ਕਿਹਾ ਜਾ ਸਕਦਾ ਹੈ।

# ਪ੍ਰਭਾਵ ਬਾਬਾ ਫ਼ਰੀਦ ਕੇ

- ਡਾ. ਜੀਤ ਸਿੰਘ ਸੀਤਲ

ਬਾਬਾ ਫ਼ਰੀਦ ਪੰਜਾਬੀ ਦਾ ਹੀ ਨਹੀਂ, ਭਾਰਤ ਦੀ ਆਧੁਨਿਕ ਆਰੀਅਨ ਭਾਸ਼ਾਵਾਂ ਦਾ ਪਿਤਾਮਾ ਹੈ। ਮੁਸਲਮਾਨ ਸੂਫ਼ੀਆਂ ਵਿਚੋਂ ਵੀ ਉਹ ਪਹਿਲਾ ਸੂਫ਼ੀ ਕਵੀ ਤੇ ਸਾਹਿਤਕਾਰ ਹੈ, ਜਿਸ ਨੇ ਉੱਚ ਸੂਫ਼ੀ ਰਹਸਮਈ ਤੇ ਸਦਾਚਾਰਕ ਭਾਵਾਂ ਨੂੰ ਪਹਿਲੀ ਵਾਰ ਆਧੁਨਿਕ ਭਾਰਤੀ ਭਾਸ਼ਾ ਵਿਚ ਵਿਦਮਾਨ ਕੀਤਾ। ਉਸ ਤੋਂ ਪਹਿਲਾਂ ਦਾਤਾ ਗੰਜ ਬਖਸ਼ ਅਲੀ ਹੁਜਵੀਰੀ ਜੇਹੇ ਮਹਾਨ ਸੂਫ਼ੀ ਸੰਤਾਂ ਨੇ ਸੂਫ਼ੀ ਸਿਧਾਤਾਂ ਨੂੰ ਫ਼ਾਰਸੀ ਮਾਧਿਅਮ ਦੁਆਰਾ ਹੀ ਲੋਕਾਂ ਤਕ ਪਹੁੰਚਾਉਣ ਦੇ ਵਿਸ਼ੇਸ਼ ਯਤਨ ਕੀਤੇ। ਕੁਦਰਤੀ ਸੀ, ਕਿ ਬਾਬਾ ਫ਼ਰੀਦ ਦੇ ਆਧੁਨਿਕ ਭਾਰਤੀ ਭਾਸ਼ਾ ਵਿਚ ਪ੍ਰਗਟਾਏ ਖ਼ਿਆਲਾਂ ਦਾ ਪ੍ਰਭਾਵ ਪਿਛੋਂ ਆਉਣ ਵਾਲੇ ਭਾਰਤੀ ਕਵੀਆਂ, ਲੇਖਕਾਂ, ਸੰਤਾਂ, ਭਗਤਾਂ ਤੇ ਸੂਫ਼ੀਆਂ ਉਪਰ ਡੂੰਘਾ ਤੇ ਵਿਸ਼ਾਲ ਸੀਮਾਵਾਂ ਵਾਲਾ ਪੈਂਦਾ। ਇਹ ਪ੍ਰਭਾਵ ਵਿਸ਼ੇ ਤੇ ਰੂਪ ਦੋਹਾਂ ਪੱਖਾਂ ਤੋਂ ਪਿਆ ਪ੍ਰਤੱਖ ਦਿਸਦਾ ਹੈ।

ਈਰਾਨ ਵਿਚ ਸੂਫ਼ੀ ਮਤ ਵਧਿਆ ਤੇ ਫਲਿਆ ਫੁਲਿਆ, ਜਿਸ ਨੇ ਭਾਰਤੀ ਭਗਤੀ ਭਾਵਨਾ ਸੰਗ ਸਖਾ ਸਹੇਲੀਆਂ ਵਤ ਰਾਸ ਰਚਾਈ। ਇਸੇ ਸੂਫ਼ੀ ਮਤ ਦਾ ਪ੍ਰਚਾਰ ਤੇ ਪ੍ਰਸਾਰ ਸਾਰੇ ਭਾਰਤ ਵਿਚ ਹੋਇਆ। ਪੰਜਾਬੀ ਸੂਫ਼ੀ ਕਵੀਆਂ ਨੇ ਵੀ ਇਸੇ ਸੂਫ਼ੀ ਵਿਚਾਰਧਾਰਾਂ ਨੂੰ ਪੰਜ ਦਰਿਆਵਾਂ ਦੀ ਧਰਤੀ ਦੀ ਬੋਲੀ ਵਿਚ ਗਾਵਿਆ। ਇਸ ਮਿੱਟੀ ਨੂੰ ਪੰਜ ਦਰਿਆਵਾਂ ਦੇ ਪਾਣੀ ਨਾਲ ਗੋਇਆ ਗਿਆ, ਇਸੇ ਲਈ ਇਸ ਵਿਚੋਂ ਭਗਤੀ ਭਾਵਨਾ ਤੇ ਗੁਰ ਅੰਮ੍ਰਿਤ ਦੀ ਭਿੰਨੀ ਭਿੰਨੀ ਸੁਗੰਧੀ ਆਉਂਦੀ ਹੈ। ਸਾਰੇ ਪੰਜਾਬੀ ਸੂਫ਼ੀ ਕਵੀਆਂ ਤੇ ਭਾਰਤੀ ਭਗਤਾਂ ਵਿਚ ਇਹ ਰੰਗ ਪੱਕਾ ਤੇ ਪ੍ਰਤੱਖ ਮਿਲਦਾ ਹੈ। ਫ਼ਰੀਦ ਜਿੱਥੇ ਪੰਜਾਬੀ ਸੂਫ਼ੀ ਕਵਿਤਾ ਦਾ ਮੋਢੀ ਹੈ, ਉਥੇ ਭਾਰਤੀ ਭਗਤੀ-ਪਰੰਪਰਾ ਦਾ ਵੀ ਸੋਮਾ ਤੇ ਸ੍ਰੋਤ ਹੈ। ਦੋ-ਲਹਿਰੀਏ-ਰੰਗ ਦੀ ਇਹ ਅਡਰੀ ਤੇ ਅਸਚਰਜ ਭਾ ਹੀ ਪੰਜਾਬੀ ਸੂਫ਼ੀ ਕਵਿਤਾ ਤੇ ਭਾਰਤੀ ਭਗਤੀ-ਕਾਵਿ ਤਥਾ ਗੁਰਮਤਿ ਸਾਹਿਤ ਦੀ ਪ੍ਰਮੁਖ ਵਿਸ਼ੇਸ਼ਤਾਈ ਹੈ। ਇਸ ਪੱਖ ਤੋਂ ਜੇਕਰ ਫ਼ਰੀਦ ਨੂੰ ਭਗਤੀ ਗੁਰਮਤਿ ਤੇ ਸੂਫ਼ੀ ਵਿਚਾਰਾਂ ਦੀ ਤ੍ਰਿਮੂਰਤੀ ਤੇ ਤ੍ਰਿਬੈਣੀ ਕਿਹਾ ਜਾਵੇ ਤਾਂ ਅਨੁਚਿਤ ਨਹੀਂ ਹੋਵੇਗਾ।

ਇਬਨਿ ਅਰਬੀ (ਮ੍ਰਿਤੂ 1240 ਈ.) ਮਖ਼ਲੂਕ ਦੇ ਵਜੂਦ ਨੂੰ ਐਨ ਖ਼ਾਲਿਕ ਦੇ ਵਜੂਦ ਹੋਣ ਦੇ ਸਭ ਤੋਂ ਪਹਿਲੇ ਸੂਫ਼ੀ ਸਿਧਾਂਤ ਨੂੰ ਘੜਨ ਵਾਲਾ ਸੀ ਅਰਥਾਤ 'ਵਜੂਦੁਲ ਮਖਲੂਕਾਤ ਐਨ ਵਜੂਦੁਲ ਖਾਲਿਕ' ਕਹਿਣ ਵਾਲਾ ਇਬਨਿ-ਅਰਬੀ ਸੀ ਜਿਸਦਾ ਭਾਵ 'ਖ਼ਾਲਿਕ ਖ਼ਲਕ ਮਾਹਿ' ਹੀ ਹੈ। ਫ਼ਰੀਦ ਇਬਨਿ ਅਰਬੀ ਦਾ ਹੀ ਸਮਕਾਲੀ ਸੀ। ਉਸਦੇ ਇਸ ਭਾਵ ਨੂੰ ਗੁਰੂ ਅਰਜਨ ਨੇ ਇਸੇ ਰਾਗ ਤੇ ਸੁਰ ਵਿਚ ਗਾਇਆ :--

'ਫ਼ਰੀਦਾ ਖਾਲਕੁ ਖਲਕ ਮਹਿ,
ਖਲਕ ਵਸੈ ਰਬ ਮਾਹਿ' ॥੭੫॥

ਇਸ ਲਈ ਕੌਣ ਭਲੇ ਕੌਣ ਮੰਦੇ ਹੋ ਸਕਦੇ ਹਨ?

'ਮੰਦਾ ਕਿਸ ਨੋ ਆਖੀਐ
ਜਾਂ ਤਿਸੁ ਬਿਨੁ ਕੋਈ ਨਾਹਿ' ॥੭੫॥ (ਮ.੫)

ਜੀਵ ਰੂਪੀ ਸੁਹਾਗਣ ਵੀ ਉਹ ਇਲਾਹੀ ਭਰਤੇ ਬਿਨਾਂ ਹੋਰ ਕਿਸੇ ਵਿਚ ਉਸਦਾ ਰੂਪ ਨਹੀਂ ਵੇਖਦੀ :--

'ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥
ਜਿਨਾ ਨਾਉ 'ਸੁਹਾਗਣੀ ਤਿਨਾ ਝਾਕ ਨ ਹੋਰ' ॥੧੧੪॥

ਏਹੀ ਖਿਆਲ ਗੁਰਬਾਣੀ ਵਿਚ ਇਨ੍ਹਾਂ ਸ਼ਬਦਾਂ ਦੁਆਰਾ ਰੂਪਮਾਨ ਕੀਤਾ ਗਿਆ :--

'ਹਉ ਢੂਢੇਂਦੀ ਸਜਣਾ, ਸਜਣੁ ਮੈਡੇ ਨਾਲਿ ॥
ਨਾਨਕ ਅਲਖੁ ਨ ਲਖੀਐ, ਗੁਰਮੁਖਿ ਦੇਇ ਦਿਖਾਲਿ' ॥੧੨੧॥

ਫ਼ਰੀਦ ਦਾ ਸਮਕਾਲੀ ਭਗਤ ਜੈਦੇਅ (ਜਨਮ 1170 ਈ.) ਇਸੇ ਆਸ਼ੇ ਨੂੰ ਰਾਗ ਮਾਰੂ ਵਿਚ ਇਸ ਪ੍ਰਕਾਰ ਅੰਕਿਤ ਕਰਦਾ ਹੈ :--

'ਸਲਲ ਕਉ ਸਲਿਲ ਸੰਮਾਲਿ ਆਇਆ'

ਜਾਂ

'ਬਦਤਿ ਜੈਦੇਉ ਜੈਦੇਉ ਕਉ ਰੰਮਿਆ
ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ'

ਫ਼ਰੀਦ ਵੀ ਇਸ ਵਸਤ ਨੂੰ ਕਿਸੇ ਅਜਿਹੇ ਸਰੋਵਰ ਦੀ ਉਠਦੀ ਲਹਿਰ ਵਿਚੋਂ ਲਭਦਾ ਹੈ :--

'ਫ਼ਰੀਦਾ ਸੋਈ ਸਰਵਰੁ ਢੂਢਿ ਲਹੁ
ਜਿਥਹੁ ਲਭੀ ਵਥੁ' ॥੫੩॥

ਫ਼ਰੀਦ ਦੇ ਕਈ ਇਕ ਅਜਿਹੇ ਡੂੰਘੇ ਭਾਵਾਂ ਨੂੰ ਪਿਛੋਂ ਆਉਣ ਵਾਲੇ ਭਗਤਾਂ ਨੇ ਸ਼ਬਦਾਂ ਵਿਚ ਆਪਣੀ ਸ਼ਬਦਾਵਲੀ ਤੇ ਸ਼ੈਲੀ ਵਿਚ ਸਮੋਇਆ, ਜਿਵੇਂ ਤ੍ਰਿਲੋਚਣ (ਜਨਮ 1267 ਈ.), ਨਾਮਦੇਵ (ਜਨਮ 1270 ਈ.), ਸਧਨਾ (13ਵੀਂ ਸਦੀ), ਬੇਣੀ (ਪੂਰਵ ਕਬੀਰ), ਰਾਮਾਨੰਦ (14/15ਵੀਂ ਸਦੀ), ਕਬੀਰ (ਜਨਮ 1398 ਈ.), ਰਵਿਦਾਸ (15ਵੀਂ ਸਦੀ), ਪੀਪਾ (ਜਨਮ 1425 ਈ.), ਸੈਣ (15ਵੀਂ ਸਦੀ), ਧੰਨਾ (ਜਨਮ 1415 ਈ.), ਭੀਖਣ (ਮ੍ਰਿਤੂ 1574 ਈ.), ਸੂਰਦਾਸ (ਜਨਮ 1586 ਈ.) ਤੇ ਪਰਮਾਨੰਦ। ਇਨ੍ਹਾਂ ਦੇ ਪਰਵਚਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਰਖਿਅਤ ਹਨ।

ਫ਼ਰੀਦ ਨੇ ਬ੍ਰਿਹਾ ਨੂੰ 'ਸੁਲਤਾਨ' ਕਿਹਾ ਹੈ। ਬ੍ਰਿਹਾ ਜੀਵਆਤਮਾ ਦਾ ਰਸ ਤੇ ਤੱਤ ਹੈ। ਕਬੀਰ ਇਸੇ ਭਾਵ ਨੂੰ ਇਉਂ ਦੁਹਰਾਂਦਾ ਹੈ :--

'ਕਬੀਰ ਬਿਰਹੁ ਭੁਯੰਗਮ ਮਨਿ ਬਸੈ
ਮੰਤੁ ਨ ਮਾਨੈ ਕੋਇ' ॥੭੬॥

ਇਹੀ ਕਰਕ ਕਰੇਜੇ ਵਾਲੀ ਭੀਖਨ ਦੇ ਸਰੀਰ ਵਿਚ ਉਠਦੀ ਵੇਖੀ ਜਾ ਸਕਦੀ ਹੈ :--

'ਮਾਥੇ ਪੀਰ ਸਰੀਰਿ ਜਲਨਿ ਹੈ
ਕਰਕ ਕਰੇਜੇ ਮਾਹੀ' ॥ (ਪੰਨਾ ੬੫੯)

ਫ਼ਰੀਦ ਇਸ ਜੀਵ ਨੂੰ ਹੰਸ ਰੂਪੀ ਆਤਮਾ ਸਦਕਾ ਹੀ ਜਿਉਂਦਾ ਵੇਖਦਾ ਹੈ। ਉਸ ਬਿਨਾ ਤਨ ਢੇਰੀ ਹੈ :--

'ਹੰਸ ਚਲਸੀ ਡੁੰਮਣਾ
ਅਹਿ ਤਨੁ ਢੇਰੀ ਥੀਸੀ' ॥ (ਪੰਨਾ ੭੯੪)

ਅਤੇ ਕਬੀਰ ਦੇ ਸ਼ਲੋਕ ਵਿਚ ਇਸੇ ਪੰਛੀ ਨੂੰ ਉਡਦਾ ਵੇਖੋ :--

'ਕਬੀਰ ਹੰਸੁ ਉਡਿਓ
ਤਨੁ ਗਾਡਿਓ ਸੋਝਾਈ ਸੈਨਾਹ' ॥੧੧੮॥

ਬੇਣੀ ਲਈ ਵੀ ਜਦ ਇਹ ਪੰਖੀ ਉਡ ਜਾਂਦਾ ਹੈ ਤਾਂ ਤਨ ਦਾ ਤੇਜ਼ ਜਾਂਦਾ ਰਹਿੰਦਾ ਹੈ ਤੇ ਘਰ ਆਂਗਨ ਖਾਣ ਨੂੰ ਆਉਂਦਾ ਹੈ :--

'ਥਾਕਾ ਤੇਜੁ ਉਡਿਆ ਮਨੁ ਪੰਖੀ
ਘਰਿ ਆਂਗਨਿ ਨ ਸੁਖਾਈ'॥ (ਪੰਨਾ ੯੩)

ਅਤੇ ਤ੍ਰਿਲੋਚਨ ਵੀ ਇਸੇ ਸੁਰ ਵਿਚ ਗਾਉਂਦਾ ਹੈ :--

'ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ, (ਪੰਨਾ ੯੨)
ਵਾਟ ਹਮਾਰੀ ਖਰੀ ਉਡੀਣੀ' (ਪੰਨਾ ੭੯੪)

ਇਹ ਬਿਖੜੀ ਵਾਟ ਖੰਨਿਓ ਤਿਖੀ ਤੇ ਬਹੁਤ ਪਿਈਣੀ ਹੈ :--

'ਖੰਨਿਅਹੁ ਤਿਖੀ ਬਹੁਤ ਪਿਈਣੀ
ਉਸੁ ਊਪਰਿ ਹੈ ਮਾਰਗੁ ਮੇਰਾ' (ਪੰਨਾ ੭੯੪)

ਫ਼ਰੀਦ ਦੀ ਏਹੀ ਵਾਟ ਪੁਰਸਲਾਤ (ਪੁਲ ਸਰਾਤ) ਵਾਲੀ ਹੈ ਜੋ ਵਾਲੋਂ ਨਿੱਕੀ ਹੈ :--

'ਵਾਲਹੁ ਨਿਕੀ ਪੁਰਸਲਾਤ
ਕੰਨੀ ਨ ਸੁਣੀਆਇ'॥੧॥

ਗੁਰਬਾਣੀ ਵਿਚ ਇਸੇ ਤਿਖੀ ਵਾਟ ਦਾ ਉਲੇਖ ਮਿਲਦਾ ਹੈ :--

ਖੰਨਿਓ ਤਿਖੀ ਵਾਲਹੁ ਨਿਕੀ
ਏਤੁ ਮਾਰਗਿ ਜਾਣਾ' ॥ (ਪੰਨਾ ੯੧੮)

ਏਹੀ ਭਾਵ ਸ੍ਰੀ ਰਵਿਦਾਸ ਜੀ ਦੇ ਮੁਖਾਰਬਿੰਦ ਤੋਂ ਸੁਣੋਂ -- ਪਰ ਇਸ ਪੁਰ ਜੀਵ ਨੂੰ ਇਕੱਲਮ ਇਕੱਲੇ ਟੁਰਨਾ ਪਵੇਗਾ :--

'ਪੁਰਸਲਾਤ ਕਾ ਪੰਥੁ ਦੁਹੇਲਾ ॥
ਸੰਗਿ ਨ ਸਾਥੀ ਗਵਨੁ ਇਕੇਲਾ' ॥ (ਪੰਨਾ ੭੯੩)

ਜਗਿਆਸੂ ਨੂੰ ਸਦਾ ਸਦ ਜਾਗਤ ਰਹਿਣ ਦਾ ਉਪਦੇਸ਼ ਦਿਤਾ ਗਿਆ ਹੈ। ਭਿੰਨੀ ਰੈਣ ਵਿਚ ਰਾਮ ਪਿਆਰੇ ਸੰਤ ਹੀ ਜਾਗਦੇ ਹਨ। ਇਹ ਭਾਵ ਪਹਿਲਾਂ ਫ਼ਰੀਦ ਨੇ ਇਸ ਤਰ੍ਹਾਂ ਪੇਸ਼ ਕੀਤਾ :--

'ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥
ਜਿਨ੍ਹਾਂ ਨੈਣ ਨੀਂਦਰਾਵਲੇ ਤਿਨਾ ਮਿਲਣ ਕੁਆਉ' ॥੮੦॥

ਤੇ ਸੰਤ ਕਬੀਰ ਵੀ ਚੇਤਾਵਨੀ ਦਿੰਦੇ ਹਨ ਕਿ ਹੇ ਜੀਵ ਵੇਖੀਂ ਕਿਧਰੇ ਤੇਰੀ ਵੀ ਸੁਤਿਆ ਹੀ ਨਾ ਵਿਹਾ ਜਾਵੇ :--

'ਕਬੀਰ ਸੂਤਾ ਕਿਆ ਕਰਹਿ
ਜਾਗੁ ਰੋਇ ਭੈ ਦੁਖ' ॥੧੨੭॥

ਇਹ ਜੀਵ ਵਿਚਾਰਾ ਇਕ ਪੰਖੀ ਹੈ। ਪਰ ਇਸ ਨੂੰ ਫੜਨ ਵਾਲੇ ਸੈਂਕੜੇ ਸੱਯਾਦ ਹਨ। ਇਹ ਗਰੀਬ ਕੀ ਕਰੇ? ਫ਼ਰੀਦ ਨੇ ਇਸ ਖਿਆਲ ਨੂੰ ਇਸ ਤਰ੍ਹਾਂ ਬੰਨ੍ਹਿਆ ਹੈ :--

'ਸਰਵਰ ਪੰਖੀ ਹੇਕੜੋ
ਫਾਹੀਵਾਲ ਪਚਾਸ'

ਤੇ ਕਬੀਰ ਇਸੇ ਖਿਆਲ ਨੂੰ ਇਸ ਤਰ੍ਹਾਂ ਪੇਸ਼ ਕਰਦੇ ਹਨ :--

'ਕਬੀਰ ਹਰਨਾ ਦੂਬਲਾ ਇਹੁ ਹਰਿਆਰਾ ਤਾਲੁ ॥
ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ' ॥੫੩॥

ਫ਼ਰੀਦ ਨੇ ਮਨੁੱਖ ਸਰੀਰ ਦਾ ਅੰਤ ਬੜਾ ਦੁਖਦਾਈ ਦਸਿਆ ਹੈ । ਤਨ ਤਨੂਰ ਵਾਂਗ ਤਪਦਾ ਹੈ ਤੇ ਹੱਡ ਬਾਲਣ ਵਾਂਗ ਬਲਦੇ ਹਨ :--

'ਤਨ ਤਪੈ ਤਨੂਰ ਜਿਉਂ, ਬਾਲਣ ਹਡ ਬਲੰਨਿ' ॥੧੧੯॥

ਅਤੇ ਕਬੀਰ ਉਸੇ ਸ਼ੈਲੀ ਤੇ ਸ਼ਬਦਾਵਲੀ ਵਿਚ ਇਉਂ ਬੋਲਦੇ ਹਨ :--

'ਕਬੀਰ ਹਾਡ ਜਰੇ ਜਿਉਂ ਲਾਕਰੀ
ਕੇਸ ਜਰੇ ਜਿਉਂ ਘਾਸੁ' ॥੩੬॥

ਮਨੁਖੀ ਸਰੀਰ ਛਿਜਣਹਾਰ ਹੈ । ਇਸ ਦਾ ਅੰਤ ਨਾਸ਼ਮਈ ਹੈ । ਸਾਰੇ ਅੰਗ ਹੌਲੀ ਹੌਲੀ ਜਵਾਬ ਦੇ ਜਾਂਦੇ ਹਨ । ਇਸ ਭਾਵ ਨੂੰ ਫ਼ਰੀਦ, ਕਬੀਰ, ਬੇਣੀ, ਭੀਖਣ ਸਭ ਨੇ ਇਕ ਸਮਾਨ ਤੇ ਇਕੋ ਸੁਰ ਵਿਚ ਗਾਵਿਆ ਹੈ :--

ਫ਼ਰੀਦ : 'ਫ਼ਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥

ਭੀਖਣ: 'ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥
ਰੂਧਾ ਕੰਠੁ ਸਬਦੁ ਨਹੀਂ ਉਚਰੈ, ਅਬ ਕਿਆ ਕਰਹਿ ਪਰਾਨੀ'॥ ਪੰਨਾ ੬੫੯॥

ਬੇਣੀ : 'ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥
ਲੋਚਨ ਸ੍ਰਮਹਿ ਬੁਧਿ ਬਲਿ ਨਾਠੀ ਤਾ ਕਾਮੁ ਪਵਸਿ ਮਾਧਾਣੀ' ॥ (ਪੰਨਾ ੯੩)

ਸੂਹੀ ਸੇਖ ਫਰੀਦ ਜੀ ਕੀ : 'ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥
ਬਾਵਲਿ ਹੋਈ ਸੋ ਸਹੁ ਲੋਰਉ' ॥( ਪੰਨਾ ੭੯੪)

ਗੁਰੂ ਤੇਗ ਬਹਾਦਰ: 'ਸਿਰੁ ਕੰਪਿਓ ਪਗ ਡਗਮਗੇ
ਨੈਨ ਜੋਤਿ ਤੇ ਹੀਨ' ॥ (ਪੰਨਾ ੧੪੨੮)

ਫ਼ਰੀਦ : 'ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ'॥੪੧॥

ਮਨੁਖ ਦਾ ਹਿਰਦਾ ਸੱਚਾ ਸੁਚਾ ਮਾਣਕ ਮੋਤੀ ਹੈ ।ਇਹ ਪ੍ਰਭੂ ਦੀ ਜੋਤਿ ਹੈ । ਕੰਚਨ ਕਾਇਆ ਕੋਟ ਗੜ੍ਹ ਵਿਚ ਇਹ 'ਹਰਿ ਹਰਿ ਸੀਧਾ' । ਇਹ ਸਭਨਾ ਵਿਚ ਇਕ ਸਮਾਨ ਹੈ, ਇਸ ਲਈ ਇਹਦਾ ਢਾਹੁਣਾ ਉਚਿਤ ਨਹੀਂ :--

'ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥੧੩੦॥

ਭੀਖਣ ਦੇ ਪਦ ਵਿਚ ਵੀ ਏਹੀ ਰਤਨ ਚਮਕਦਾ ਦਿਸਦਾ ਹੈ :--

'ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥ ਪਾਇਆ'॥ (ਪੰਨਾ ੬੫੯)

ਬੇਣੀ ਭਗਤ ਨੇ ਇਸੇ ਮਨੁ ਮਾਣਕੁ ਨੂੰ ਰਤਨਾਂ ਵਿਚ ਗੁੰਦਿਆ ਹੈ :--

'ਸਰਬ ਕਲਾ ਲੇ ਆਪੇ ਰਹੈ ॥
ਮਨੁ ਮਾਣਕੁ ਰਤਨਾ ਮਹਿ ਗੁਹੈ' ॥ (ਪੰਨਾ ੯੭੪)

ਇਸੇ ਤਰ੍ਹਾਂ ਸਿਧ ਹੋਇਆ ਕਿ ਫ਼ਰੀਦ ਦਾ ਮਾਰਗ, ਪਿਛੋਂ ਆਉਣ ਵਾਲੇ ਸਾਰੇ ਭਗਤਾਂ, ਸੰਤਾਂ, ਸੂਫ਼ੀਆਂ

ਤੇ ਗੁਰਮਤਿ ਆਸ਼ੇ ਨੂੰ ਦ੍ਰਿੜ੍ਹਾਉਣ ਵਾਲੇ ਪਰਮ ਪੁਰਖਾਂ ਦਾ ਹੀ ਮਾਰਗ ਸੀ, ਇਹ ਮਾਰਗ ਸਤਿਗੁਰੂ ਦਾ ਦਰਸਾਇਆ ਪੰਥ ਹੈ। ਮਾਲਿਕ ਦਾ ਦਸਿਆ ਮਸਲਿਕ ਹੈ। ਮੁਰਸ਼ਦ ਦੀ ਦੱਸੀ ਹੋਈ ਵਾਟ ਹੈ। ਮੁਰੀਦ ਤੇ ਸ਼ਿਸ਼ ਉਸੇ ਉਪਰ ਚਲਦੇ ਹਨ। ਸਤਿਗੁਰ ਬਿਨਾਂ ਇਹ ਵਾਟ ਹੋਰ ਕੌਣ ਦਸੇ?

ਫ਼ਰੀਦ : 'ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ' ॥ (ਪੰਨਾ ੪੮੮)

ਬੇਣੀ : ਕਹੁ ਬੇਣੀ ਗੁਰਮੁਖਿ ਧਿਆਵੈ ॥
ਬਿਨੁ ਸਤਿਗੁਰ ਵਾਟ ਨ ਪਾਵੈ ॥ (ਪੰਨਾ ੧੩੫੧)

ਗੁਰਬਾਣੀ : ਬਿਨ ਸਤਿਗੁਰ ਕਿਨੈ ਨ ਪਾਇਓ
ਬਿਨੁ ਸਤਿਗੁਰ ਕਿਨੈ ਨ ਪਾਇਆ ॥ (ਪੰਨਾ ੪੬੬)

ਇਸ ਤਰ੍ਹਾਂ ਅਸਾਂ ਵੇਖਿਆ ਹੈ ਕਿ ਵਿਸ਼ੇ ਪੱਖ ਤੋਂ ਬਾਬਾ ਫ਼ਰੀਦ ਦੇ ਦੱਸੇ ਹੋਏ ਭਾਵ ਤੇ ਦਰਸਾਇਆ ਮਾਰਗ ਸਾਰੇ ਭਗਤੀ, ਸੂਫ਼ੀ ਤੇ ਗੁਰਮਤਿ ਆਸ਼ੇ ਵਾਲਾ ਹੀ ਹੈ।

ਰੂਪ ਦੇ ਪੱਖ ਤੋਂ ਵੀ ਬਾਬਾ ਫ਼ਰੀਦ ਦਾ ਪ੍ਰਭਾਵ ਸਦੀਵੀ ਜਾਪਦਾ ਹੈ। ਬੇਸ਼ਕ 'ਸ਼ਬਦ ਸ਼ਲੋਕ' ਪਹਿਲਾਂ ਪਹਿਲ ਰਚਣ ਵਾਲੇ ਫ਼ਰੀਦ ਤੋਂ ਪਹਿਲਾਂ ਨਾਥ ਜੋਗੀ ਵੀ ਸਨ ਤੇ ਉਨ੍ਹਾਂ ਦੈਵੀ ਕਵਿਤਾ ਨੂੰ ਰਾਗ ਨਾਲ ਜੋੜਿਆ ਤੇ ਇਨ੍ਹਾਂ ਦਾ ਅਮਰ ਸੰਜੋਗ ਤੇ ਸੁਹਾਗ ਸਥਾਪਤ ਕੀਤਾ ਪਰੰਤੂ ਸ਼ਬਦ ਸ਼ਲੋਕਾਂ ਨੂੰ ਲੋਕ-ਕਾਵਿ, ਲੋਕ ਛੰਦ ਤੇ ਲੋਕ-ਰਾਗਾਂ ਦੁਆਰਾ ਲੋਕ-ਪ੍ਰਿਯ ਬਣਾਉਣ ਵਾਲਾ ਬਾਬਾ ਫ਼ਰੀਦ ਹੀ ਸੀ। ਪਿਛੋਂ ਆਏ ਭਗਤਾਂ, ਸੂਫ਼ੀਆਂ ਤੇ ਸੰਤਾਂ ਦੇ ਸ਼ਬਦ ਸ਼ਲੋਕਾਂ ਤੇ ਰਾਗਾਂ ਵਿਚ ਬਾਬਾ ਫ਼ਰੀਦ ਦੀ ਰੂਪ ਰੇਖਾ ਵੇਖੀ ਜਾ ਸਕਦੀ ਹੈ। ਇਸੇ ਤਰ੍ਹਾਂ ਮੁਲਤਾਨੀ ਜਾਂ ਕਾਫ਼ੀ ਦੀ ਸ਼ਬਦਾਵਲੀ ਦੇ ਅੰਸ਼ ਵੀ ਪਿਛੋਂ ਆਏ ਕਵੀਆਂ ਵਿਚ ਉਘਾੜੇ ਜਾ ਸਕਦੇ ਹਨ।

ਸ਼ਬਦ ਸ਼ਲੋਕ ਦੇ ਅੰਤ ਉਤੇ ਕਵੀ ਆਪਣਾ ਨਾਮ ਜਾਂ ਉਪਨਾਮ ਲਿਆਉਂਦਾ ਹੈ। ਇਹ ਈਰਾਨੀ ਪਰੰਪਰਾ ਹੈ। ਫ਼ਰੀਦ ਨੇ ਇਸਦਾ ਪਹਿਲਾਂ ਪਹਿਲ ਲੋਕ-ਕਾਵਿ ਤੇ ਲੋਕ ਭਾਖਾ ਵਿਚ ਪ੍ਰਯੋਗ ਕੀਤਾ। ਇਸੇ ਪਰਪਾਟੀ ਤੇ ਪ੍ਰਥਾ ਨੂੰ ਪਿਛਲੇ ਸਾਰੇ ਭਗਤਾਂ, ਸੂਫ਼ੀਆਂ ਤੇ ਸੰਤਾਂ ਨੇ ਅਪਣਾਇਆ ਤੇ ਉਨ੍ਹਾਂ ਦੀ ਆਪਣੀ ਰਚਨਾ ਦੇ ਹਰ ਪਦ ਤੇ ਸ਼ਬਦ ਦੀ ਅੰਤਲੀ ਤੁਕ ਵਿਚ ਆਪਣਾ ਨਾਮ ਜਾਂ ਉਪਨਾਮ ਲਿਆਂਦਾ।

ਇਸ ਤਰ੍ਹਾਂ ਅਸਾਂ ਵੇਖ ਲਿਆ ਕਿ ਬਾਬਾ ਫ਼ਰੀਦ ਨਾ ਕੇਵਲ ਪਹਿਲੇ ਪੰਜਾਬੀ ਤਥਾ ਪਹਿਲੇ ਭਾਰਤੀ ਸੂਫ਼ੀ ਕਵੀ ਹੀ ਹੋਏ ਹਨ ਤੇ ਨਾ ਕੇਵਲ ਭਗਤੀ ਤੇ ਗੁਰਮਤਿ ਆਸ਼ੇ ਨੂੰ ਦ੍ਰਿੜ੍ਹਾਉਣ ਵਾਲੇ ਪਰਮ ਭਗਤ ਜਾਂ ਪਰਮ ਸੰਤ ਹੀ ਹੋਏ ਹਨ ਸਗੋਂ ਉਹ ਪਹਿਲੇ ਮਹਾਨ ਕਵੀ ਸਨ, ਜਿਨ੍ਹਾਂ ਦੇ ਆਸ਼ੇ, ਭਾਵ ਮਤ, ਸਿਧਾਂਤ, ਕਾਵਿ-ਰੂਪ, ਕਾਵਿ-ਛੰਦ ਤੇ ਸ਼ਬਦ-ਸੰਜਮ ਤੇ ਸ਼ਬਦ ਨੂੰ ਪਿਛੋਂ ਆਉਣ ਵਾਲੇ ਭਗਤਾਂ, ਸੂਫ਼ੀਆਂ, ਸੰਤਾਂ ਤੇ ਗੁਰਮਤਿ ਅਨੁਆਈਆਂ ਨੇ ਅਪਣਾਇਆ, ਪੁਨਰ-ਪ੍ਰਗਟਾਇਆ ਤੇ ਵਧੇਰੇ ਪਕੇਰਿਆਂ ਕੀਤਾ ਤੇ ਬਾਬਾ ਫ਼ਰੀਦ ਦੀਆਂ ਪਾਈਆਂ ਹੋਈਆਂ ਲੀਹਾਂ ਨੂੰ ਹੋਰ ਡੂੰਘੇਰਿਆਂ ਕੀਤਾ ਤੇ ਉਨ੍ਹਾਂ ਦੇ ਮਾਰਗ ਨੂੰ ਗਾਡੀ-ਰਾਹ ਬਣਾਇਆ ਹੈ।

ਇਕ ਗੱਲ ਹੋਰ ਵੀ ਵਚਿਤਰ ਹੈ, ਜੋ ਕਿਸੇ ਵੀ ਭਾਸ਼ਾ ਤੇ ਸਾਹਿਤ ਦੇ ਇਤਿਹਾਸ ਵਿਚ ਘੱਟ ਵੱਧ ਮਿਲਦੀ ਹੈ ਕਿ ਕਿਸੇ ਸੂਫ਼ੀ, ਸੰਤ, ਕਵੀ ਸਾਹਿਤਕਾਰ ਦੇ ਕਾਵਿ-ਬਚਨਾਂ ਤੇ ਵਾਰਤਕ ਪਰਵਚਨਾਂ ਦੇ ਇਕ ਸਮਾਨ ਪ੍ਰਭਾਵ ਪਏ ਹੋਣ।

ਕਾਵਿ-ਪ੍ਰਭਾਵ ਤਾਂ ਉਪਰ ਦਿਤੇ ਜਾ ਚੁਕੇ ਹਨ, ਵਾਰਤਕ ਪ੍ਰਭਾਵ ਪਿਛੋਂ ਆਈ ਵਾਰਤਕ ਉਤੇ ਵੀ ਇਹ ਪ੍ਰਭਾਵ ਪਏ। ਪੰਜਾਬੀ ਵਾਰਤਕ ਹੀ ਨਹੀਂ ਸਮੁੱਚੇ ਉਤਰੀ ਭਾਰਤ ਦੀ ਬੋਲੀ ਤੇ ਲਿਖੀ ਜਾਣ ਵਾਲੀ ਮਧਕਾਲੀ ਗਦ ਉਤੇ ਵੀ ਉਨੇ ਹੀ ਪਏ। ਵਾਰਤਕ ਨਾਵਾਂ ਥਾਵਾਂ ਦੀ ਸ਼ਬਦਾਵਲੀ ਤੋਂ ਨਹੀਂ ਪਰਖੀ ਜਾਂਦੀ, ਸਗੋਂ ਕ੍ਰਿਆਵਾਂ,

ਕ੍ਰਿਆ ਵਿਸ਼ੇਸ਼ਣਾਂ, ਵਿਭਕਤੀਆਂ, ਸਬੰਧਕੀ ਯੋਜਕਾਂ ਨੇ ਹੀ ਆਦਿ ਕਾਲ ਦੀ ਤੇ ਮਧਕਾਲੀ ਵਾਰਤਕ ਵਿਚ ਯੋਗ ਅਸਥਾਨ ਪ੍ਰਾਪਤ ਕੀਤਾ। ਉਨ੍ਹਾਂ ਨੇ ਉਸ ਵਾਰਤਕ ਦੇ ਨੈਣ ਨਕਸ਼ ਉਘਾੜੇ। ਉਨ੍ਹਾਂ ਦੇ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਵਾਰਤਕ ਦੇ ਟੋਟਿਆਂ ਵਿਚ ਹੀਰਾ ਜਵਾਹਰਾਤ ਜੜੇ ਦਿਸਦੇ ਹਨ।

ਕ੍ਰਿਆਵਾਂ ਵਿਚ ਲਹਿੰਦੀ ਦੇ ਰੂਪ ਪੁਰਾਤਨ ਵਾਰਤਕ ਤੇ ਕਵਿਤਾ, ਗਦ ਤੇ ਪਦ, ਦੋਹਾਂ ਵਿਚ ਅਜ ਤਕ ਮਿਲਦੇ ਹਨ ਪੜ੍ਹਨਾ, ਲਿਖਣਾ, ਲਿਖਾਵਣਾ, ਗਾਵਣਾ, ਕੀਜੈ, ਕੀਹੇ, ਥੀਵਣਾ, ਹੋਵਣਾ, ਹੋਣਾ, ਕੜਣਾ, ਕੜਕਾਵਣਾ, ਸਮਝਾਵਣਾ, ਪਵਣਾ, ਦੇਖਣਾ, ਧੁਖ ਧੁਖ ਉਠਣਾ, ਛਿਜਣਾ, ਬੀਜਣਾ ਆਦਿ ਅਨੇਕਾਂ ਕ੍ਰਿਆਵਾਂ ਕਵਿਤਾ ਤੇ ਵਾਰਤਕ ਦੋਹਾਂ ਵਿਚ ਵਰਤੇ ਆਦਿ ਕਾਲ ਤੋਂ ਮਿਲਦੇ ਹਨ।

ਸੰਬੰਧਕੀ ਕਾ, ਕੇ, ਕੀ ਪੁਰਾਤਨ ਪੰਜਾਬੀ ਰੂਪ ਹਨ।

ਬਾਬਾ ਫ਼ਰੀਦ ਬਾਣੀ ਵਿਚ ਕਾ, ਕੇ, ਕੀ ਅਤੇ ਇਨ੍ਹਾਂ ਦਾ ਹੀ ਬਦਲਿਆ ਰੂਪ ਦਾ, ਦੇ, ਦੀ -- ਦੋਵੇਂ ਪ੍ਰਯੋਗ ਕੀਤੇ ਗਏ ਹਨ। ਕਾ, ਕੇ, ਕੀ ਸਿੱਖ ਧਰਮ, ਇਤਿਹਾਸ ਤੇ ਨਾਮਾਵਲੀ ਵਿਚ ਇਸਦੇ ਜਨਮ ਸਮੇਂ ਤੋਂ ਹੀ ਵਰਤੇ ਜਾਂਦੇ ਰਹੇ ਹਨ। ਗੁਰੂ ਕੇ, ਬਾਬਿਆਂ ਕੇ, ਬਾਬਰ ਕੇ, ਵਾਹਿਗੁਰੂ ਜੀ ਕਾ ਖਾਲਸਾ, .... ਕੀ ਫਤਹਿ, ਰਿਸ਼ਤਿਆਂ, ਸਾਕਾਂ ਨਾਲ ਵੀ : ਜਿਵੇਂ ਪੇਂਏ-ਕੇ (ਪੇਕੇ) ਮਾਈ-ਕੇ (ਮੈਕੇ) ਦਾਦਕੇ, ਨਾਨਕੇ, ਆਦਿ।

ਥਾਵਾਂ ਦੇ ਨਾਵਾਂ ਵਿਚ :-- ਕਾਮੋਲੇ ਨਾਗੋਕੇ।

ਕਵਿਤਾ ਤੇ ਵਾਰਤਕ ਰਚਨਾ ਦੇ ਸ਼ੀਰਸ਼ਕ ਵੀ ਇਨ੍ਹਾਂ ਦੇ ਮਿਲਦੇ ਹਨ, ਟੁੰਡੇ ਅਸਰਾਜੇ ਕੀ ਧੁਨੀ ਪਿ ਗਾਵਣੀ, ਤਤਕਰਾ ਰਾਗਾਂ ਕਾ, ਫਿਰ ਸਾਖੀਆਂ, ਪਰਚੀਆਂ, ਮਸਲਿਆਂ ਬਚਨ, ਪਰਵਚਨਾਂ ਟੀਕਿਆਂ ਜਪੁ ਪਰਮਾਰਥਾਂ -- ਪੁਰਾਤਨ ਵਾਰਤਕ ਦੇ ਸਾਰੇ ਰੂਪਾਂ ਦੇ ਵੀ ਸਿਰਲੇਖ ਏਹੀ ਹੋਏ, ਜਿਵੇਂ ਮਸਲੇ ਸ਼ੇਖ ਫ਼ਰੀਦ ਕੇ, ਸਾਖੀਆਂ ਗੁਰੂ ਕੀਆਂ, ਆਦਿ, (ਇਸ ਪ੍ਰਭਾਵ ਤੇ ਅੰਸ਼ ਲਈ ਵੇਖੋ 'ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਾਰਤਕ -- ਖੋਜ ਨਿਬੰਧ : ਗੁ.ਨਾ. ਯੂਨੀ.)

ਇਸ ਲਈ ਇਹ ਕਹਿ ਸਕਦੇ ਹਾਂ ਕਿ ਬਾਬਾ ਫ਼ਰੀਦ ਨੇ ਆਦਿ ਅਧਿਆਪਕ ਵਾਂਗ ਪੰਜਾਬੀ ਗਦ ਤੇ ਪਦ -- (ਇਕੋ ਪੱਟੀ ਦੇ ਦੋਹਾਂ ਪਾਸਿਆਂ) ਉਪਰ ਜਿਹੜੇ ਪੂਰਨੇ ਵਾਹੇ, ਪੰਜਾਬੀ ਦੇ ਭੋਲੇ ਬਾਲਕ ਨੇ ਉਹੀ ਲਿਖੇ ਤੇ ਉਨ੍ਹਾਂ ਨੂੰ ਹੀ ਮੁੜ ਮੁੜ ਵਾਹਿਆ -- ਗਦ ਤੇ ਪਦ ਵਿਚ ਤੇ ਉਸ ਪਟੀ ਦੇ ਦੋਵੇਂ ਬਾਰ ਬਾਰ ਭਰਦਾ ਗਿਆ, ਲਿਖਦਾ ਗਿਆ।

### ਸ਼ੇਖ ਫ਼ਰੀਦ ਦੇ ਕੁਝ ਨਾਂ

### ਹਜ਼ਰਤ ਸ਼ੇਖ ਫ਼ਰੀਦ ਦੇ ਇਕ ਸੌ ਇਕ ਨਾਮ ਹਨ

ਜਿਹੜੇ ਸਿਯਰੁ ਅਕਤਾਬ ਵਿਚ ਦਿਤੇ ਗਏ ਹਨ। ਇਥੇ ਕੁਝ ਇਕ ਨਾਮ ਦਿਤੇ ਜਾਂਦੇ ਹਨ : ...

| | |
|---|---|
| ਖ੍ਵਾਜਾ ਫ਼ਰੀਦ | ਮੁਖਲਿਸ ਫ਼ਰੀਦ |
| ਬਾਬਾ ਫ਼ਰੀਦ | ਆਰਿਫ਼ ਫ਼ਰੀਦ |
| ਮੌਲਾਨਾ ਫ਼ਰੀਦ | ਮੁਆਜ਼ਮ ਫ਼ਰੀਦ |
| ਦਰਵੇਸ਼ ਫ਼ਰੀਦ | ਮਹਿੰਦੀ ਫ਼ਰੀਦ |
| ਆਜਿਜ਼ ਫ਼ਰੀਦ | ਸ਼ੇਖ ਫ਼ਰੀਦ |
| ਗਰੀਬ ਫ਼ਰੀਦ | ਗੌਸ ਫ਼ਰੀਦ |
| ਮਸਊਦ ਫ਼ਰੀਦ | ਸਯਾਹ ਫ਼ਰੀਦ |

| | |
|---|---|
| ਮਕਸੂਦ ਫ਼ਰੀਦ | ਕਬੀਰ ਫ਼ਰੀਦ |
| ਹਮੀਦ ਫ਼ਰੀਦ | ਮਕਬੂਲ ਫ਼ਰੀਦ |
| ਮਤਵਕੱਲ ਫ਼ਰੀਦ | ਫਾਜ਼ਿਲ ਫ਼ਰੀਦ |
| ਆਬਿਦ ਫ਼ਰੀਦ | ਅੱਵਲ ਫ਼ਰੀਦ |
| ਸਾਦਿਕ ਫ਼ਰੀਦ | ਨੂਰੁੱਲ ਅਲਾਹ ਫ਼ਰੀਦ |
| ਮੁਤੱਕੀ ਫ਼ਰੀਦ | ਸਿਰੁੱਲ ਅਲਾਹ ਫ਼ਰੀਦ |
| ਮੁਜਤਹਿਦ ਫ਼ਰੀਦ | ਮੁਸ਼ਕਲ ਕੁਸ਼ਾ ਫ਼ਰੀਦ |
| ਮੁਰਸ਼ਿਦ ਫ਼ਰੀਦ | ਯਾ-ਹੱਕ-ਫ਼ਰੀਦ ਫ਼ਰੀਦ |
| ਵਕੀਲ ਫ਼ਰੀਦ | |

## ਦੋਹਾਂ ਦੁਨੀਆਂ ਦਾ ਬਾਦਸ਼ਾਹ

ਬਖਸ਼ਿਸ਼ੇ ਕੋਨੈਨ ਅਜ ਸ਼ੈਖ਼ੇਨਸ਼ੁਦ ਦਰ ਬਾਬੇ ਤੂ ।
ਬਾਦਸ਼ਾਹੀ ਯਾਫਤੀ 'ਜ਼ੀ' ਬਾਦਸ਼ਾਹਾ ਨੇ ਜ਼ਮਾ ।
ਮਮਲਕਤੇ ਦੁਨੀਆ-ਵ-ਦੀਨ ਗ਼ਸ਼ਤਮ ਮੁਸੱਲਮ, ਮਹ, ਤੁਗ,
ਆਲਮੇ ਕੁਨ ਗਸ਼ਤਾ ਅਕਤਾਏ ਤੋ ਐ ਸ਼ਾਹੇ ਜਹਾਂ ।

ਦੋ ਸ਼ੈਖਾਂ ਨੇ ਦੋ ਆਲਮ ਤੈਨੂੰ ਬਖਸ਼ੇ ਨੇ ਇਨ੍ਹਾਂ ਦੁਨੀਆਂ ਦੇ ਬਾਦਸ਼ਾਹਾਂ ਪਾਸੋਂ
ਤੂੰ ਪਾਤਸ਼ਾਹੀ ਲੈ ਲਈ ਹੈ ।
ਬੇਸ਼ਕ ਦੋਵੇਂ ਦੁਨੀਆਂ ਤੇਰੇ ਅਧੀਨ ਹਨ
ਐ ਦੁਨੀਆ ਦੇ ਬਾਦਸ਼ਾਹ ।
ਇਹ ਸਾਰੀ ਸ੍ਰਿਸ਼ਟੀ ਤੈਨੂੰ ਹੀ ਅਰਪਣ ਕੀਤੀ ਗਈ ਹੈ ।

(ਅਮੀਰ ਖੁਰਦ ਬਾਬਾ ਫ਼ਰੀਦ ਦੀ ਪ੍ਰਸ਼ੰਸਾ ਵਜੋਂ)

## ਜੀਵਨ-ਦਰਪਣ

ਜਨਮ : 571 ਹਿ: 1175 ਈ. (ਨਿਜ਼ਾਮੀ)
569 ਹਿ: (ਸਿਯਰਲ ਔਲੀਆ)

ਪਿੰਡ : ਕੋਠੇਵਾਲ, ਜ਼ਿਲ੍ਹਾ ਮੁਲਤਾਨ (ਮਹਾਰਾਨ ਤੇ ਅਜੋਧਨ ਦੇ ਵਿਚਕਾਰ)

ਸਿਯੁਰੁਲ ਔਲੀਆ ਨੇ ਇਸ ਨੂੰ 'ਕਹਿਤਵਾਲ' ਤੋਂ ਕਾਹਤਵਾਲ, ਖੈਰੂਲਮ ਜਾਲਿਸ ਨੇ ਕੋਥੀਵਾਲ ਸਿਯੁਰਲ ਆਰਫੀ' ਨੇ 'ਖੁਲੂਵਾਲ ਗੁਲਜ਼ਾਰਿ-ਅਬਰਾਰ' ਨੇ 'ਕੋਤਵਾਲ' ਮਿਰਤੁੱਲ-ਅਸਰਾਰ ਨੇ 'ਖਤਵਾਲ' ਲਿਖਿਆ ਹੈ, ਸਿਯੁਰਲ ਅਕਤਾਬ ਨੇ 'ਖਾਨੀਵਾਲ' ਦਿਤਾ ਹੈ । ਪਰ ਸਾਨੂੰ ਪਾਕਿਸਤਾਨ ਵਿਚੋਂ ਸੂਚਨਾ ਮਿਲੀ ਹੈ ਕਿ ਪਿੰਡ ਦਾ ਅਸਲ ਨਾਮ 'ਕੋਠੇਵਾਲ' ਹੈ । ਇਹ ਪਿੰਡ ਚਾਵਲੀ ਸ਼ੈਖ ਮਸ਼ਾਇਖ਼ਾਂ ਤੋਂ 100 ਮੀਲ ਦੀ ਵਿਥ ਤੇ ਹੈ, ਇਸ ਲਈ ਇਸਨੂੰ ਚਾਵਲੀ ਸ਼ੇਖ ਮਸ਼ਾਇਖਾਂ ਕਹਿਣਾ ਵੀ ਭੁਲ ਹੈ ।

ਪਿਤਾ : ਜਮਾਲੁਦੀਨ ਸੁਲੇਮਾਨ (ਕੋਠੇਵਾਲ ਦਾ ਕਾਜ਼ੀ)

ਮਾਤਾ : ਕਰਸੂਮ ਬੀਬੀ ਸਪੁਤ੍ਰੀ ਸ਼ੇਖ ਵਜੀਹੁੱਦੀਨ ਖੁਜੰਦੀ

ਭਰਾ : ਵੱਡਾ : ਇਜ਼ੱਦ-ਦੀਨ ਮਹਿਮੂਦ : ਜਾਂ ਨਿਜ਼ਾਮ'
ਛੋਟਾ : ਨਜੀਬੁਦ-ਦੀਨ ਮੁਹੰਮਦ ਮੁਤਵਕਿੱਲ

ਮੁਢਲੀ ਸਿਖਿਆ : ਕੋਠੇਵਾਲ ਵਿਖੇ ਪ੍ਰਾਪਤ ਕੀਤੀ ਫਿਰ ਮੁਲਤਾਨ ਸਰਾਏ ਹਲਵਾਈ ਦੇ ਨੇੜੇ ਮੌਲਾਨਾ ਮਿਨਹਾਜੁਦ-ਦੀਨ ਤਿਰੀਮਿਜ਼ੀ ਦੀ ਮਸਜਿਦ ਦੇ ਮਦਰੱਸੇ ਵਿਚ।

ਮੁਰਸ਼ਿਦ : ਹਜ਼ਰਤ ਖ਼੍ਵਾਜਾ ਬਖਤਯਾਰ ਕਾਕੀ

ਅਜੋਧਨ (ਪਾਕਪਟਨ) : ਚਿਸ਼ਤੀਆਂ ਗੱਦੀ ਪੁਰ ਬੈਠਣ ਉਪਰੰਤ ਆਪ ਦਿਲੀ, ਪਿਛੋਂ ਅਜੋਧਨ (ਪਾਕਪਟਨ) ਆ ਟਿਕੇ। ਇਥੇ ਹੀ ਜੀਵਨ ਬਤੀਤ ਕੀਤਾ।

ਵਿਆਹ : ਖੈਰਲ-ਮਜਾਲਿਸ ਅਨੁਸਾਰ ਆਪ ਦੀਆਂ ਦੋ ਜਾਂ ਤਿੰਨ ਬੇਗਮਾਂ ਸਨ।

ਮੁਖ ਮੁਰੀਦ : ਹਜ਼ਰਤ ਨਿਜ਼ਾਮ-ਦੀਨ ਔਲੀਆ ਦਿਹਲਵੀ ਜੋ ਆਪ ਪਿਛੋਂ ਚਿਸ਼ਤੀਆਂ ਸਿਲਸਲੇ ਦੇ ਪ੍ਰਤਿਨਿਧ ਬਣੇ।

ਦੇਹਾਂਤ : ਪ੍ਰ. ਮੁਹੱਰਮ 664 ਹਿ: (15 ਅਕਤੂਬਰ 1265 ਈ.) ਪਾਕਪਟਨ ਵਿਖੇ।

## ਖਾਣਾ ਤੇ ਨਾ ਖਾਣਾ

"ਸ਼ੇਖ ਫ਼ਰੀਦੁੱਦ-ਦੀਨ ਸ਼ਕਰਗੰਜ ਰੋਜ਼ਾ ਰਖਦੇ ਸਨ, ਸਰਘੀ ਵੇਲੇ ਕੁਝ ਨਾ ਖਾਂਦੇ ਤੇ ਸਾਰਾ ਦਿਨ ਨਮਾਜ਼ ਤੇ ਇਬਾਦਤ ਅਥਵਾ ਦਰਸ਼ਕਾਂ ਦੀ ਦੇਖਭਾਲ ਵਿਚ ਗੁਜ਼ਾਰ ਦਿੰਦੇ, ਉਹ ਸ਼ਰਬਤ ਦੇ ਪਿਆਲੇ ਦਾ ਤੀਜਾ ਜਾਂ ਅੱਧਾ ਹਿੱਸਾ ਪੀ ਲੈਂਦੇ ਅਤੇ ਬਾਕੀ ਦਾ ਉਪਸਥਿਤ ਸਜਣਾਂ ਨੂੰ ਪਿਆ ਦਿੰਦੇ, ਉਸ ਤੋਂ ਪਿਛੋਂ ਘਿਉ ਨਾਲ ਚੋਪੜੀਆਂ ਦੋ ਰੋਟੀਆਂ ਆਉਂਦੀਆਂ ਜਿਨ੍ਹਾਂ ਵਿਚੋਂ ਇਕ ਦਰਸ਼ਕਾਂ ਨੂੰ ਵੰਡ ਕੇ ਖੁਆ ਦਿੰਦੇ ਤੇ ਦੂਜੀ ਸ਼ੇਖ ਜੀ ਅਗੇ ਰੱਖੀ ਜਾਂਦੀ। ਉਹ ਆਪਣੀ ਰੋਟੀ ਨੂੰ ਖਾਂਦੇ। ਸ਼ੇਖ ਦੀ ਰੋਟੀ ਹਮੇਸ਼ਾ ਜਵਾਰ ਦੀ ਹੁੰਦੀ।

ਇਹ ਅੱਧਾ ਜਾਂ ਤੀਜਾ ਹਿੱਸਾ ਸ਼ਰਬਤ ਦੇ ਪਿਆਲੇ ਦਾ, ਕੁਝ ਇਕ ਮੁਨੱਕੇ ਦੇ ਦਾਣੇ ਅਤੇ ਅੱਧੀ ਰੋਟੀ ਜਵਾਰ ਦੀ ਇਹ ਸੀ ਸ਼ੇਖ ਫ਼ਰੀਦ ਦੀ ਖੁਰਾਕ ਚਵ੍ਹੀਆਂ ਘੰਟਿਆਂ ਦੀ ਜਦ ਰਾਤ ਨੂੰ ਜਮਾਇਤ ਖਾਨਾਂ ਲਈ ਦਸਤਰਖਾਨ ਵਿਛਦਾ ਤਾਂ ਉਹ ਆਪਣੇ ਮੁਰੀਦਾਂ ਸੰਗ ਅਸਲੋਂ ਕੁਝ ਨਾਂ ਖਾਂਦੇ।"

(ਨਿਜ਼ਾਮੀ : ਲਾਈਫ ਐਂਡ ਟਾਈਮਜ਼ ਆਫ ਸ਼ੇਖ ਫ਼ਰੀਦ)

## ਮੁਰਸ਼ਿਦ ਦੇ ਦਿਹਾਂਤ ਪਿਛੋਂ

"ਉਸ ਵੇਲੇ ਸ਼ੇਖ ਸਾਹਿਬ ਨੇ...... ਇਹ ਗਲ ਸੁਣਾਈ ਕਿ ਮੇਰੇ ਖ਼੍ਵਾਜਾ, ਅਰਥਾਤ ਇਸਲਾਮ ਦੇ ਸ਼ੇਖ ਫਰੀਦੁਲ-ਹੱਕ-ਵੱਦ-ਦੀਨ ਸ਼ੇਖ ਕੁਤਬੁਦ-ਦੀਨ ਬਖ਼ਤਯਾਰ ਕਾਕੀ ਦੇ ਦੇਹਾਂਤ ਉਪਰਾਂਤ ਇਸ ਸ਼ਹਿਰ (ਦਿੱਲੀ) ਵਿਚ ਪਧਾਰੇ ਸਨ।

ਉਹਨੀ ਦਿਨੀ, ਸ਼ੇਖ ਬਦਰੁਦ-ਦੀਨ ਗ਼ਜ਼ਨਵੀ ਸ਼ਹਿਰ ਵਿਚ ਹੀ ਸਨ। ਇਕ ਖ਼ਲੀਫ਼ੇ, ਇਸਲਾਮ ਦੇ ਸ਼ੇਖ ਕੁਤਬੁਦ-ਦੀਨ ਬਖਤਯਾਰ ਦੇ ਉਹ ਸਨ। ਲੋਕ ਉਨ੍ਹਾਂ ਨੂੰ ਦਾਅਵਤਾਂ ਉਤੇ ਬੁਲਾਉਂਦੇ ਤੇ ਬਰਕਤਾਂ ਪ੍ਰਾਪਤ ਕਰਦੇ ਸਨ। ਉਹ ਸਾਡੇ ਖ਼੍ਵਾਜਾ ਸਾਹਿਬ ਨੂੰ ਹੋਰ ਦਾਵਤ ਉਤੇ ਬੁਲਾਇਆ ਕਰਦੇ ਸਨ।

ਸਾਡੇ ਹਜ਼ਰਤ ਸਾਹਿਬ ਨੇ ਸੋਚਿਆ, 'ਓ ਮਸਊਦ! ਤੂੰ ਆਪਣਾ ਢਿੱਡ ਮਿੱਠੀਆਂ ਤੇ ਚੋਪੜੀਆਂ ਰੋਟੀਆਂ ਖਾ ਖਾ ਕੇ ਮੋਟਾ ਕਰੀ ਜਾ ਰਿਹੈਂ, ਖ਼ੁਦਾ ਪਾਸ ਤੇਰੀ ਰਸਾਈ ਕਿਵੇਂ ਹੋਵੇਗੀ?

ਇਸ ਸੋਚ ਦੇ ਫੁਰਦੇ ਸਾਰ, ਕਿਸੇ ਪਾਸੋਂ ਵਿਦਾਇਗੀ ਲਏ ਬਿਨਾਂ, ਉਸੇ ਤਰ੍ਹਾਂ ਹਾਂਸੀ ਚਲੇ ਗਏ, ਪਰ ਪੱਕਾ ਟਿਕਾਣਾ ਓਥੇ ਵੀ ਨਾ ਬਣਾਇਆ ਕਿਉਂਕਿ ਓਥੇ ਵੀ ਸ਼ਰਧਾਲੂ ਬਹੁਤ ਸਨ। ਸੋ ਅਜੋਧਨ ਜਾ ਪਹੁੰਚੇ ਜਿਥੋਂ ਦੇ ਬੰਦੇ ਬੜੇ ਰੁਖੇ ਤੇ ਕੰਜੂਸ ਸਨ।

ਆਪ ਨੇ ਆਪਣੇ ਮਨ ਨੂੰ ਸਮਝਾਇਆ ਕਿ ਮੈਂ ਇਥੇ ਰਹਿ ਕੇ ਬੇਖਟਕ ਨਾਮ ਸਿਮਰਨ ਕਰ ਸਕਾਂਗਾ।

ਕਰੀਰ ਦੇ ਫੂਲ ਪੀਲੂ ਤੇ ਡੇਲੇ ਖਾਇਆ ਕਰਾਂਗਾ ਤੇ ਭਜਨ ਬੰਦਗੀ ਕਰਦਾ ਰਹਾਂਗਾ।

ਜਦੋਂ ਸਾਡੇ ਖ੍ਵਾਜਾ ਸਾਹਿਬ ਨੇ ਆਪਣਾ ਸਰੀਰ ਉਤੇ ਇਸ ਤਰ੍ਹਾਂ ਦੀ ਤਪੱਸਿਆ ਤੇ ਸਾਧਨਾ ਲਾਗੂ ਕੀਤੀ ਤਾਂ ਖ੍ਵਾਜਾ ਸਾਹਿਬ ਤੇ ਸ਼ੇਖ ਬਦਰੁੱਦ-ਦੀਨ ਗਜ਼ਨਵੀ ਵਿਚ, ਜੋ ਹਜ਼ਰਤ ਦੇ ਇਕ ਖਲੀਫੇ ਸਨ, ਜ਼ਮੀਨ ਅਸਮਾਨ ਦਾ ਫਰਕ ਪੈ ਗਿਆ।"

ਅਤੇ ਉਸਤਤ ਹੈ ਉਸ ਅੱਲਾਹ ਦੀ ਜੋ ਸਾਰੇ ਸੰਸਾਰ ਦਾ ਪਾਲਣ ਹਾਰ ਪ੍ਰਭੂ ਹੈ।

(ਖੈਰੁਲਮਜਾਲਿਸ-- ਪਚਵੰਜਵੀ ਗੋਸ਼ਟ)

## ਦਿਲਹੁ ਮੁਹਬਤਿ ਜਿੰਨ੍

ਆਸਾ ਸੇਖ ਫਰੀਦ ਜੀਉ ਕੀ ਬਾਣੀ
ੴ ਸਤਿਗੁਰ ਪ੍ਰਸਾਦਿ ॥
ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥
ਪਰਵਦਗਾਰ ਅਪਾਰ ਅਗਮ ਬੇਅੰਤ ਤੂੰ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥ (ਪੰਨਾ ੪੮੮)

## ਸ਼ੇਖ਼ ਫ਼ਰੀਦ ਦੇ ਮੁਰਸ਼ਿਦ

ਹਜ਼ਰਤ ਕੁਤਬੁੱਦ-ਦੀਨ ਖ੍ਵਾਜਾ ਬਖਤਯਾਰ 'ਕਾਕੀ'

ਸ਼ੇਖ ਕੁਤਬੁੱਦ-ਦੀਨ ਦਾ ਅਸਲੀ ਨਾਮ ਬਖਤਯਾਰ ਸੀ ਤੇ ਸੰਪ੍ਰਦਾਇ ਵਾਲਾ 'ਕੁਤਬਦ-ਦੀਨ'। 'ਕਾਕ' ਤੁਰਕੀ ਵਿਚ 'ਨਾਨ' ਜਾਂ 'ਰੋਟੀ' ਨੂੰ ਕਹਿੰਦੇ ਸਨ। 'ਕਾਕੀ' ਦਾ ਅਰਥ ਹੈ 'ਰੋਟੀਆਂ ਵਾਲਾ' ਖ੍ਵਾਜਾ ਸਾਹਿਬ ਦੇ ਘਰ ਵਿਚ ਭੁਖ ਵਿਆਪਕ ਸੀ ਜਾਂ ਇੰਜ ਕਹੋ ਕਿ ਭੰਗ ਭੁਜਦੀ ਸੀ। ਪਰ ਰੋਟੀ ਦਾ ਗੁਜ਼ਾਰਾ ਜਿਵੇਂ ਕਿਵੇਂ ਤੁਰਦਾ ਹੀ ਰਹਿੰਦਾ ਸੀ, ਲੋਕਾਂ ਵਿਚ ਇਹ ਪ੍ਰਸਿਧ ਸੀ ਕਿ ਜਦੋਂ ਵੀ ਲੋੜ ਪੈਂਦੀ ਸੀ ਆਪ ਆਪਣੇ ਮੁਸੱਲੇ (ਨਮਾਜ਼ ਦੀ ਚਟਾਈ) ਦੇ ਥਲਿਉਂ ਪੱਕੀ-ਪਕਾਈ ਰੋਟੀ ਕੱਢ ਲੈਂਦੇ ਸਨ। ਇਸੇ ਤੋਂ ਆਪ ਦੀ ਅੱਲ 'ਕਾਕੀ' ਪੈ ਗਈ। ਆਪ ਨਾਮ ਸਿਮਰਨ ਦੇ ਵੱਡੇ ਅਭਿਆਸੀ ਸਨ। "ਸੀਅਰੁਲ -ਔਲੀਆ ਅਨੁਸਾਰ ਆਪ ਨੇ ਸ਼ੇਖ ਮੁਈਨਦ-ਦੀਨ ਹਸਨ ਪਾਸੋਂ ਸੰਨ 522 ਹਿ: (1128 ਈ.) ਦੇ ਰਜਬ ਮਹੀਨੇ ਵਿਚ ਬਗਦਾਦ ਸ਼ਹਿਰ ਵਿਖੇ ਦੀਖਿਆ ਲਈ ਤੇ ਉਨ੍ਹਾਂ ਦੇ ਪ੍ਰਮੁਖ ਖ਼ਲੀਫੇ ਵਜੋਂ ਦਿੱਲੀ ਵਿਚ ਸਥਾਪਤ ਹੋਏ, ਆਪ ਦਾ ਦੇਹਾਂਤ ਦਿੱਲੀ ਵਿਚ ਹੀ ਕੱਵਾਲੀ ਤੋਂ ਉਪਜੀ ਭਾਵੁਕ ਤੇ ਸਰੀਰਕ ਉਤੇਜਨਾ ਤੇ ਖਿਚਾਉ ਦੇ ਕਾਰਨ 633 ਹਿਜਰੀ (1233 ਈ.) ਨੂੰ ਹੋਇਆ। ਆਪ ਦੇ ਮੁਰੀਦਾਂ ਵਿਚੋਂ ਪ੍ਰਮੁਖ ਬਾਬਾ ਫ਼ਰੀਦ ਸਨ ਜਿਨ੍ਹਾਂ ਨੂੰ ਅੰਤ ਵੇਲੇ, ਆਪ ਨੇ ਆਪਣੀ ਗੱਦੀ ਦਾ ਵਾਰਿਸ ਨਾਮਜ਼ਦ ਕੀਤਾ।" (ਖ਼ੈਰੁਲ ਮਜਾਲਿਸ)

## ਬਾਂਹ ਫੜਾਈ

'ਖ਼ੈਰੁਲ-ਮਜਾਲਿਸ' (ਪੰਝੀਵੀਂ ਗੋਸ਼ਟ) ਵਿਚ ਆਉਂਦਾ ਹੈ ਕਿ ਇਕ ਵਾਰੀ ਜਨਾਬ ਇਸਲਾਮ ਦੇ ਸ਼ੇਖ ਫਰੀਦੁਲ-ਹੱਕ-ਵਦ-ਦੀਨ ਦਾ ਇਕ ਮੁਰੀਦ ਸ਼ੇਖ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਕਹਿਣ ਲਗਾ, ਮੇਰੇ ਕਈ ਬੱਚੇ ਹਨ, 'ਮੇਰੇ ਲਈ ਕੁਝ ਕਰੋ।'

ਸ਼ੇਖ ਸਾਹਿਬ ਨੇ ਫਰਮਾਇਆ, 'ਜਾਓ ਤੇ ਸਬਰ ਕਰੋ' ਉਹ ਬੋਲਿਆ, 'ਸ਼ੇਖ ਸਾਹਿਬ ਜੇ ਕਿਤੇ ਆਪ ਦੀ ਇਕ ਸਾਹਿਬਜਾਦੀ ਦੀਆਂ ਅੱਖਾਂ ਨਾ ਹੁੰਦੀਆਂ ਜਾਂ ਉਹ ਕੁਆਰੀ ਹੁੰਦੀ ਤਾਂ ਆਪ ਮੇਰੀ ਹਾਲਤ ਚੰਗੀ ਤਰ੍ਹਾਂ ਸਮਝ ਸਕਦੇ।

ਉਸ ਦੀਆਂ ਪੰਜ ਜਾਂ ਛੇ ਕੁੜੀਆਂ ਸਨ। ਸ਼ੇਖ ਸਾਹਿਬ ਪੁਛਣ ਲੱਗੇ, 'ਤੂੰ ਕਹਿ ਕੀ ਰਿਹਾ ਹੈਂ? ਤੂੰ ਦਸ ਮੇਰੇ ਪਾਸੋਂ ਚਾਹੁੰਦਾ ਕੀ ਹੈਂ?

ਕਹਿਣ ਲਗਾ, 'ਕਿਸੇ ਨੂੰ ਮੇਰੀ ਬਾਂਹ ਫੜਾਓ' ਏਨੇ ਨੂੰ ਜ਼ਫਰ ਖਾਂ ਦਾ ਪੋਤਰਾ ਸੇਵਾ ਵਿਚ ਹਾਜ਼ਰ ਹੋਇਆ। ਸ਼ੇਖ ਸਾਹਿਬ ਨੇ ਉਸ ਨਾਲ (ਸੂਫੀ ਦੀ) ਗਲ ਕਰ ਦਿਤੀ।

ਜ਼ਫ਼ਰ ਖ਼ਾਨ ਦੇ ਪੋਤਰੇ ਨੇ ਅਰਜ ਕੀਤੀ, 'ਮੇਰਾ ਘਰ ਹਾਜ਼ਰ ਹੈ। ਆਪ ਮੌਲਾਨਾ ਨੂੰ ਫ਼ਰਮਾ ਦਿਓ ਕਿ ਉਥੇ ਚਲਣ ਜੋ ਸੇਵਾ ਮੈਥੋਂ ਬਣ ਸਰ ਆਵੇਗੀ, ਜ਼ਰੂਰ ਕਰਾਂਗਾ।'

ਸ਼ੇਖ ਸਾਹਿਬ ਨੇ ਮੁਰੀਦ ਨੂੰ ਜ਼ਫਰ ਖ਼ਾਨ ਦੇ ਪੋਤਰੇ ਨਾਲ ਤੁਰ ਜਾਣ ਦਾ ਹੁਕਮ ਦਿੱਤਾ।

ਮੌਲਾਣਾ ਉਥੇ ਚਲਾ ਗਿਆ।

ਉਥੇ ਉਸ ਦੇ ਦਿਨ ਸੁਖੀ-ਸ਼ਾਂਤੀ ਬੀਤਣ ਲੱਗੇ।

# ਬਾਬਾ ਫ਼ਰੀਦ ਦੇ ਦੋਹਰੇ

- ਪ੍ਰੇਮ ਭੂਸ਼ਣ ਗੋਇਲ

ਬਾਬਾ ਫ਼ਰੀਦ ਦੇ ਨਾਂ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਲ 4 ਸ਼ਬਦ ਤੇ 112 ਸਲੋਕ ਦਰਜ ਹਨ, ਭਾਵੇਂ ਫ਼ਰੀਦ ਜੀ ਦੇ ਆਖਰੀ ਸਲੋਕ ਦੇ ਅੰਤ ਵਿਚ 130 ਦਾ ਅੰਕ ਦਿੱਤਾ ਹੋਇਆ ਹੈ। ਇਨ੍ਹਾਂ 130 ਸਲੋਕਾਂ ਵਿਚੋਂ 18 ਸਲੋਕ ਗੁਰੂ ਸਾਹਿਬਾਨ ਦੇ ਹਨ। ਗੁਰੂ ਸਾਹਿਬਾਨ ਦੇ ਇਹ ਸਲੋਕ ਫ਼ਰੀਦ ਜੀ ਦੇ ਸਲੋਕਾਂ ਦੀ ਵਿਆਖਿਆ ਜਾਂ ਉਨ੍ਹਾਂ ਦੇ ਭਾਵਾਂ ਦੀ ਪੜਚੋਲ ਕਰਨ ਲਈ ਹੀ ਲਿਖੇ ਹਨ। ਬਾਬਾ ਫ਼ਰੀਦ ਦੇ ਇਹ ਸਲੋਕ ਆਮ ਕਰਕੇ ਦੋਹਰੇ ਛੰਦ ਵਿਚ ਹੀ ਲਿਖੇ ਗਏ ਹਨ। ਦੋ ਚਾਰ ਸਲੋਕ ਹੀ ਇਹੋ ਜਿਹੇ ਹਨ ਜਿਨ੍ਹਾਂ ਦਾ ਛੰਦ ਦੋਹਾ ਨਹੀਂ ਹੈ। ਪੰਜਾਬ ਵਿਚ ਜੰਮੇ ਇਸ ਮੁਸਲਮਾਨ ਸੂਫ਼ੀ ਫ਼ਕੀਰ ਨੇ ਜਿਥੇ ਆਪਣੀ ਕਵਿਤਾ ਵਿਚ ਪੰਜਾਬ ਦੀ ਧਰਤੀ, ਬੋਲੀ, ਘਰੋਗੀ ਤੇ ਬਨਸਪਤ ਨੂੰ ਸਜੀਵ ਕੀਤਾ ਹੈ ਉਥੇ ਦਰਵੇਸ਼ ਕਵੀ ਨੇ ਨਿਰੋਲ ਭਾਰਤੀ ਛੰਦ ਦੋਹਰੇ ਨੂੰ ਆਪਣੀ ਕਵਿਤਾ ਦਾ ਵਾਹਨ ਬਣਾਇਆ ਹੈ।

ਭਾਰਤ ਵਿਚ ਕਾਵਿ ਰਚਨਾ ਲਈ ਦੋਹਾ ਬਹੁਤ ਪੁਰਾਣਾ ਛੰਦ ਹੈ। ਪ੍ਰਾਕ੍ਰਿਤ, ਅਭਹਟ, ਰਾਜਸਥਾਨੀ, ਬ੍ਰਜ ਭਾਸ਼ਾ ਆਦਿ ਭਾਰਤ ਦੀਆਂ ਪੁਰਾਤਨ ਭਾਸ਼ਾਵਾਂ ਦੇ ਸਾਹਿਤ ਵਿਚ ਇਸ ਦੀ ਆਮ ਵਰਤੋਂ ਮਿਲਦੀ ਹੈ। ਬਾਬਾ ਫ਼ਰੀਦ ਤੋਂ ਬਾਦ, ਕਬੀਰ, ਗੁਰੂ ਸਾਹਿਬਾਨ ਦੇ ਦੋਹੇ, 14ਵੀਂ ਸਦੀ ਵਿਚ ਲਿਖਿਆ 'ਢੋਲਾ ਮਾਰੂ ਦਾ ਦੂਹਾ' ਅਵਧੀ ਵਿਚ ਮਲਿਕ ਮੁਹੰਮਦ ਜਾਇਸੀ ਦਾ ਪਦਮਾਵਤ ਤੋਂ ਗੋਸਵਾਮੀ ਤੁਲਸੀ ਦਾਸ ਕ੍ਰਿਤ 'ਰਾਮ ਚਰਿਤ ਮਾਨਸ' ਤੇ ਬ੍ਰਜ ਭਾਸ਼ਾ ਵਿਚ ਬਿਹਾਰੀ ਦੇ ਦੋਹੇ ਭਾਰਤੀ ਕਾਵਿ ਅੰਦਰ ਆਪਣਾ ਵਿਸ਼ੇਸ਼ ਥਾਂ ਰਖਦੇ ਹਨ। ਪੰਜਾਬੀ ਵਿਚ ਦੋਹਾ ਜਾਂ ਦੋਹੜਾ ਤਾਂ ਆਮ ਪ੍ਰਚਲਤ ਹੈ ਤੇ ਅੱਜ ਵੀ ਇਥੋਂ ਦੀਆਂ ਸੁਆਣੀਆਂ ਵਿਆਹ-ਸ਼ਾਦੀਆਂ ਦੇ ਸ਼ੁਭ ਮੌਕੇ ਉਤੇ 'ਦੋਹੇ' ਹੀ ਲਾਉਂਦੀਆਂ ਸੁਣੀਆਂ ਗਈਆਂ ਹਨ। ਹੋ ਸਕਦਾ ਹੈ ਕਿ ਫ਼ਰੀਦ ਤੋਂ ਪਹਿਲਾਂ ਵੀ ਪੰਜਾਬੀ ਭਾਸ਼ਾ ਵਿਚ ਦੋਹਾ ਪ੍ਰਚਲਿਤ ਹੋਵੇ।

**ਦੋਹਾ ਕੀ ਹੈ** : ਬਾਬਾ ਫ਼ਰੀਦ ਜੀ ਦੇ ਸ਼ਲੋਕਾਂ ਦੀ ਦੋਹੇ ਉਤੇ ਪਰਖ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਇਹ ਵੇਖ-ਸਮਝ ਲਿਆ ਜਾਵੇ ਕਿ ਦੋਹਾ ਕੀ ਹੈ।

ਦੋਹਾ ਇਕ ਮਾਤ੍ਰਿਕ ਛੰਦ ਹੈ। ਇਸ ਦੇ ਵਿਚ ਦੋ ਚਰਣ (ਤੁਕਾਂ) ਹੁੰਦੀਆਂ ਹਨ ਤੇ ਪ੍ਰਤੀ ਚਰਣ 24 ਮਾਤਰਾਂ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 13 ਪਿਛੋਂ ਤੇ ਦੂਜਾ 11 ਪਿਛੋਂ ਹੁੰਦਾ ਹੈ ਅਤੇ ਅੰਤ ਵਿਚ ਗੁਰੂ ਲਘੂ ਹੁੰਦੇ ਹਨ। ਇਨ੍ਹਾਂ ਲੱਛਣਾਂ ਤੋਂ ਛੁਟ ਵਿਦਵਾਨਾਂ ਨੇ ਨਿਯਮ ਥਾਪਿਆ ਹੈ ਕਿ ਇਸ ਦੇ ਆਦਿ ਵਿਚ ਜਗਣ ਨਾ ਆਵੇ। ਛੰਦ-ਸ਼ਾਸਤਰੀ ਇਹ ਸਮਝਦੇ ਹਨ ਕਿ ਦੋਹੇ ਜਾਂ ਦੋਹਰੇ ਦੀ ਚਾਲ ਤਦ ਤਕ ਸੁੰਦਰ ਰਹਿੰਦੀ ਹੈ ਜੋ ਦੋਹੇ ਦੇ ਆਦਿ ਵਿਚ ਡਗਣ ਅਥਵਾ ਢਗਣ[1] ਰਖੀਏ। ਦੋ ਮਾਤ੍ਰਿਕ ਗਣਾ ਦੇ ਸੰਯੋਗ ਕਾਰਣ ਹੀ 'ਦੋਹਾ' ਨਾਂ ਪਿਆ ਹੈ।[2]

---

1. ਡਗਣ – ਚਾਰ ਮਾਤਰਾ ਦਾ ਇਕ ਗਣ (ਪਿੰਗਲ ਅਨੁਸਾਰ),
   ਢਗਣ – ਪਿੰਗਲ ਅਨੁਸਾਰ ਤਿੰਨ ਮਾਤਰਾ ਦਾ ਇਕ ਗਣ
2. ਭਾਈ ਕਾਨ੍ਹ ਸਿੰਘ, ਗੁਰੂ ਸ਼ਬਦ ਰਤਨਾਕਰ, ਪੰਨਾ 488

ਇਸ ਮਾਤ੍ਰਿਕ ਛੰਦ ਦੇ ਉਪਰੋਕਤ ਲੱਛਨਾਂ ਨੂੰ ਸੂਤਰ ਰੂਪ ਵਿਚ ਇਉਂ ਲਿਖਿਆ ਗਿਆ ਹੈ :--

ਵਿਸ਼ਮ ਚਰਨ ਤੇਰਾਂ ਕਲਾਂ ਕਲਾਂ,
ਸਮ ਗਿਆਰਾਂ ਨਿਰਧਾਰ ।
ਪ੍ਰਿਥਮ ਤੀਜੇ ਬਰਜਿਤ ਜਗਨ,
ਦੋਹਾ ਵਿਵਿਧ ਪ੍ਰਕਾਰ ।[1]

ਭਾਈ ਕਾਨ੍ਹ ਸਿੰਘ ਨੇ ਆਪਣੀ ਅਮਰ ਰਚਨਾ ਗੁਰੂ ਸ਼ਬਦ ਰਤਨਾਕਰ (ਪੰਨਾ 488-89) ਉੱਤੇ ਦੋਹੇ ਦੇ 18 ਭੇਦਾਂ ਦਾ ਜ਼ਿਕਰ ਕੀਤਾ ਹੈ । ਉਨ੍ਹਾਂ ਅਨੁਸਾਰ, "ਮਾਤ੍ਰਿਕ ਗੁਣਾਂ ਦੇ ਹੇਰ ਫੇਰ ਕਰਕੇ ਦੋਹੇ ਦੇ ਅਨੰਤ ਭੇਦ ਕਵੀਆਂ ਨੇ ਕਲਪੇ ਹਨ ।" ਪਰ ਉਨ੍ਹਾਂ ਨੇ ਹੇਠ ਲਿਖੇ 18 ਪ੍ਰਕਾਰ ਦੇ ਦੋਹਰਿਆਂ ਦਾ ਹੀ ਵਰਨਣ ਕੀਤਾ ਹੈ :--

1. ਵਯਾਲ ਦੋਹਾ — ਇਸ ਵਿਚ ਚਾਰ ਗੁਰੂ ਤੇ 40 ਲਘੂ ਹੁੰਦੇ ਹਨ ।
2. ਹਿਵਰ — ਇਸ ਦੋਹਰੇ ਵਿਚ 5 ਗੁਰੂ ਤੇ 38 ਲਘੂ ਹੁੰਦੇ ਹਨ ।
3. ਸਾਰਦੂਲ — ਜਿਸ ਵਿਚ 6 ਗੁਰੂ 36 ਲਘੂ ਹੋਣ ਉਸਨੂੰ ਸਾਰਦੂਲ ਕਹਿੰਦੇ ਹਨ ।
4. ਮੱਛ ਦੋਹਾ — ਇਸ ਵਿਚ 7 ਗੁਰੂ ਤੇ 34 ਲਘੂ ਹੁੰਦੇ ਹਨ ।
5. ਕਛੱਪ — ਜਿਸ ਵਿਚ 8 ਗੁਰੂ ਤੇ 32 ਲਘੂ ਹੋਣ ਉਸ ਨੂੰ ਕਛੱਪ ਸੰਗਿਆ ਦਿੱਤੀ ਜਾਂਦੀ ਹੈ ।
6. ਤ੍ਰਿਕੱਲ — ਜਿਸ ਵਿਚ 9 ਗੁਰੂ 30 ਲਘੂ ਹੋਣ ਉਹ ਤ੍ਰਿਕੱਲ ਦੋਹਾ ਹੈ ।
7. ਵਾਨਰ — 10 ਗੁਰੂ ਅਤੇ 28 ਲਘੂ ਵਾਲਾ ਦੋਹਾ ਵਾਨਰ ਹੈ ।
8. ਚਲ ਜਾਂ ਬਲ ਦੋਹਰੇ ਵਿਚ 11 ਗੁਰੂ ਅਤੇ 26 ਲਘੂ ਹੁੰਦੇ ਹਨ ।
9. ਚਾਰਣੀ ਜਾਂ ਪਯੋਧਰ ਦੋਹੇ ਵਿਚ 14 ਗੁਰੂ ਅਤੇ 24 ਲਘੂ ਹੁੰਦੇ ਹਨ ।
10. ਮਾਰਕਟ ਦੋਹੇ ਵਿਚ 17 ਗੁਰੂ ਅਤੇ 14 ਲਘੂ ਹੁੰਦੇ ਹਨ ।
11. ਗਯੰਦ ਜਾਂ ਮਦਕਲ ਦੋਹਰੇ ਵਿਚ 13 ਗੁਰੂ ਅਤੇ 22 ਲਘੂ ਹੁੰਦੇ ਹਨ ।
12. ਹੰਸ ਦੋਹੇ ਵਿਚ 14 ਗੁਰੂ ਤੇ 20 ਲਘੂ ਹੁੰਦੇ ਹਨ ।
13. ਨਰ ਦੋਹੇ ਵਿਚ 15 ਗੁਰੂ 18 ਲਘੂ ਹੁੰਦੇ ਹਨ ।
14. ਕਰਭ ਦੋਹੇ ਵਿਚ 16 ਗੁਰੂ ਅਤੇ 16 ਲਘੂ ਹੁੰਦੇ ਹਨ ।
15. ਮੰਡੂਕ ਦੋਹੇ ਵਿਚ 18 ਗੁਰੂ ਅਤੇ 12 ਲਘੂ ਹੁੰਦੇ ਹਨ ।
16. ਸਯੇਨ ਦੋਹੇ ਵਿਚ 18 ਗੁਰੂ ਅਤੇ 10 ਲਘੂ ਹੁੰਦੇ ਹਨ ।
17. ਭ੍ਰਮਰ ਦੋਹੇ ਵਿਚ 21 ਗੁਰੂ ਅਤੇ 6 ਲਘੂ ਹੁੰਦੇ ਹਨ ।
18. ਸਰਬ ਲੋਹ ਜਾਂ ਵਡੇ ਦੋਹਰੇ ਵਿਚ ਇਹ 25 ਮਾਤਰਾਂ ਦਾ ਦੋਹਾ ਛੰਦ ਹੈ ।

ਇਸ ਵਿਚ ਪਹਿਲਾ ਵਿਸ਼ਰਾਮ 15 ਤੇ ਦੂਜਾ 13 ਉਤੇ ਆਉਂਦਾ ਹੈ, ਅੰਤ ਗੁਰੂ ਲਘੂ ਨਾਲ ਹੁੰਦਾ ਹੈ ।

ਦੋਹੇ ਦੇ ਉਪਰੋਕਤ ਲੱਛਨਾਂ ਤੇ ਭੇਦਾਂ ਉਤੇ ਫ਼ਰੀਦ-ਬਾਣੀ ਦੀ ਪਰਖ ਕਰਨ ਲਈ ਅਸੀਂ ਕੁਝ ਉਦਾਹਰਨ ਲੈਂਦੇ ਹਾਂ :-

1. ਅਜ ਨ ਸੁਤੀ ਕੰਤ ਸਿਉ ਅੰਗ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥

---

1. ਰਘੁਨੰਦਨ ਸਾਸ਼ਤਰੀ, ਅਲੰਕਾਰ ਪ੍ਰਵੇਸ਼ਿਕਾ, ਪੰਨਾ 243 ਦੋਹੇ ਵਿਚ ਚਾਰ ਚਰਣ ਹੀ ਹੁੰਦੇ ਹਨ ਪਰ ਦੋ ਦੋ ਚਰਣਾਂ ਨੂੰ ਇਕ ਸਤਰ ਵਿਚ ਲਿਖਣ ਦੀ ਪਰੰਪਰਾ ਹੈ । ਇਸ ਲਈ ਦੋ ਚਰਣ ਹੀ ਸਮਝੇ ਜਾਂਦੇ ਹਨ ।

2. ਸਾਹੇ ਲਿਖੇ ਨ ਚਲਨੀ ਜਿੰਦੂ ਕੂ ਸਮਝਾਇ ॥
ਜਿੰਦੁ ਵਹੁਟੀ, ਮਰਣੁ ਵਰੁ, ਲੈ ਜਾਸੀ ਪਰਣਾਇ ॥੧॥

3. ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

ਇਨ੍ਹਾਂ ਦੋਹਰਿਆਂ ਵਿਚ :--

(1) ਦੋ ਤੁਕਾਂ ਹਨ।

(2) ਪਹਿਲੀ ਤੁਕ 24 ਮਾਤਰਾਂ ਹਨ।

(3) ਦੂਜੀ ਤੁਕ 24 ਮਾਤਰਾਂ ਹਨ।

(4) ਪਹਿਲੀ ਤੁਕ 13, 11 ਤੇ ਵਿਸ਼੍ਰਾਮ ਹੈ।
ਦੂਜੀ ਤੁਕ 13, 11 ਤੇ ਵਿਸ਼੍ਰਾਮ ਹੈ।
ਤੁਕਾਂਤ ਮਿਲਦਾ ਹੈ।

ਇਸ ਤਰ੍ਹਾਂ ਫ਼ਰੀਦ ਦੇ ਬਹੁਤ ਸਾਰੇ ਦੋਹੇ ਸ਼ਾਸਤਰੀ ਲੱਛਣਾਂ ਉਤੇ ਪੂਰੇ ਉਤਰਦੇ ਹਨ।

ਕਈ ਦੋਹਰਿਆਂ ਵਿਚ ਮਾਤਰਾਂ ਦੀ ਗਿਣਤੀ ਵਧ ਵੀ ਗਈ ਹੈ। ਇਹ ਆਮ ਕਰਕੇ ਉਹ ਦੋਹਰੇ ਹਨ ਜਿਨ੍ਹਾਂ ਦੇ ਸ਼ੁਰੂ ਵਿਚ 'ਫ਼ਰੀਦ' ਆਉਂਦਾ ਹੈ, ਜਿਵੇਂ :--

ਫਰੀਦਾ ਦਰ ਦਰਵੇਸੀ ਗਾਖੜੀ, ਚਲਾਂ ਦੁਨੀਆਂ ਭਤਿ,
ਬੰਨ੍ਹਿ ਉਠਾਈ ਪੋਟਲੀ, ਕਿਥੈ ਵੰਞਾ ਘਤਿ ॥੨॥

ਜੇ ਇਸ ਦੋਹੇ ਵਿਚੋਂ ਸ਼ਬਦ 'ਫ਼ਰੀਦ' ਨੂੰ ਇਕ ਤਰਫ ਕਢ ਲਿਆ ਜਾਵੇ ਤਾਂ ਬਾਕੀ ਦਾ ਦੋਹਰਾ ਪਿੰਗਲ ਦੇ ਆਦਰਸ਼ਾਂ ਅਨੁਸਾਰ ਬਿਲਕੁਲ ਸਹੀ ਉਤਰਦਾ ਹੈ। ਹੋ ਸਕਦਾ ਹੈ ਕਿ ਬਾਬਾ ਫ਼ਰੀਦ ਨੇ ਮੂਲ ਰੂਪ ਵਿਚ ਜਦ ਇਨ੍ਹਾਂ ਦੋਹਿਆਂ ਨੂੰ ਲਿਖਿਆ ਹੋਵੇ ਤਦ ਆਪਣਾ ਨਾਂ ਇਨ੍ਹਾਂ ਨਾਲ ਨਾ ਜੋੜਿਆ ਹੋਵੇ ਤੇ ਇਹ ਨਾਂ ਬਾਦ ਵਿਚ ਬਾਣੀ ਦੇ ਸੰਗ੍ਰਹਿ ਕਰਤਾ ਨੇ ਹੀ ਜੋੜਿਆ ਹੋਵੇ ਕਿਉਂ ਜੋ ਹੋਰ ਕਵੀਆਂ ਨਾਲੋਂ ਨਿਖੇੜਨ ਲਈ ਅਜਿਹਾ ਕਰਨਾ ਯੋਗ ਸੀ ਤੇ ਜ਼ਰੂਰੀ ਵੀ। ਇਸ ਕਰਕੇ ਅਜਿਹੇ ਦੋਹਰਿਆਂ ਨੂੰ ਵੀ ਪਿੰਗਲ ਅਨੁਸਾਰ ਸ਼ੁਧ ਦੋਹੇ ਹੀ ਸਮਝਣਾ ਠੀਕ ਹੋਵੇਗਾ। ਇਸ ਤਰ੍ਹਾਂ ਹੀ ਫ਼ਰੀਦ ਦੇ ਸਮੇਂ ਜਾਂ ਇਸ ਤੋਂ ਬਾਦ (ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਪਹਿਲਾਂ) ਕਵਿਤਾ ਲੋਕਾਂ ਦੇ ਯਾਦਦਾਸ਼ਤ ਦੇ ਸਹਾਰੇ ਸਾਡੇ ਤਕ ਪੁੱਜੀ ਹੈ, ਇਸ ਲਈ ਫ਼ਰੀਦ ਜੀ ਦੇ ਦੋਹਿਆਂ ਵਿਚ ਪਿੰਗਲ ਅਨੁਸਾਰ ਕਈ ਆਲੋਚਕਾਂ ਨੂੰ ਕਈ ਕਚਿਆਈਆਂ ਦਿਸੀਆਂ ਹਨ। ਪਰ ਜੇ ਅਸੀਂ ਉਪਰੋਕਤ ਸਚਾਈ ਨੂੰ ਅਜਿਹੀ ਪਰਖ ਕਰਨ ਲਗੇ ਸਾਹਮਣੇ ਰਖੀਏ ਤਾਂ ਸਾਨੂੰ ਆਲੋਚਕਾਂ ਵਲੋਂ ਦਰਸਾਏ ਗਏ ਫ਼ਰੀਦ ਦੇ 'ਕੱਚੇ ਦੋਹਿਆਂ, ਵਿਚ ਵੀ ਕੋਈ ਕਚਿਆਈ ਨਹੀਂ ਦਿਸਦੀ। ਉਦਾਹਰਣ ਲਈ ਨਿਮਨ ਦੋਹਾ ਹੀ ਲਵੋ :--

'ਫਰੀਦਾ ਜੇ ਤੂੰ ਅਕਲਿ ਲਤੀਫ, ਕਾਲੇ ਲਿਖ ਨ ਲੇਖੁ ॥
ਆਪਨੜੇ ਗਿਰੀਵਾਨੁ ਮਹਿ, ਸਿਰ ਨੀਵਾਂ ਕਰਿ ਦੇਖੁ ॥੬॥

ਇਸ ਦੋਹੇ ਨੂੰ ਪਿੰਗਲ ਅਨੁਸਾਰ ਸਹੀ ਦੋਹਾ ਕਰਨ ਲਈ ਕੇਵਲ ਪਾਠਕ ਨੂੰ ਲਤੀਫ ਉਤੇ ਬਿਸਰਾਮ ਕਰਨਾ ਪਵੇਗਾ। ਲਤੀਫ ਉਤੇ ਬਿਸਰਾਮ ਕਰਨ ਨਾਲ ਦੋਹਾ ਪਿੰਗਲ ਦੇ ਲੱਛਣਾਂ ਅਨੁਸਾਰ ਠੀਕ ਹੋ ਜਾਂਦਾ ਹੈ। ਉਸ ਸਮੇਂ ਦੀਆਂ ਲਿਖਤਾਂ ਅੰਦਰ (,) ਨਾ ਹੋਣ ਕਾਰਣ ਬਿਸਰਾਮ ਤਾਂ ਪਾਠਕ ਜਾਂ ਰਾਗੀ ਨੂੰ ਆਪਣੀ ਸਮਝ ਅਨੁਸਾਰ ਖੁਦ ਹੀ ਲਾਉਣਾ ਬਣਦਾ ਹੈ। ਬਾਬਾ ਫ਼ਰੀਦ ਦੇ ਸਮੇਂ ਤੇ ਉਸ ਤੋਂ ਬਹੁਤ ਦੇਰ ਬਾਦ ਤੀਕ ਵੀ ਕਵਿਤਾ ਤੇ ਰਾਗ ਦਾ ਅਟੁੱਟ ਸਬੰਧ ਰਿਹਾ ਹੈ ਅਤੇ ਇਕ ਦੋ ਮਾਤਰਾਂ ਦੀ ਕਮੀ ਵੇਸੀ ਨੂੰ ਗਾਇਕ ਜਾਂ ਰਾਗੀ ਪੂਰਾ ਕਰ

ਲਿਆ ਕਰਦੇ ਹਨ। ਅਜਿਹੇ ਲਮਕਾਂ ਨਾਲ ਪੂਰੇ ਹੋਣ ਵਾਲੇ ਦੋਹਿਆਂ ਨੂੰ ਵੀ ਸਹੀ ਦੋਹੇ ਹੀ ਸਮਝਿਆ ਜਾਣਾ ਚਾਹੀਦਾ ਹੈ। ਫ਼ਰੀਦ ਦਾ ਇਹ ਦੋਹਾ ਜਦ ਕਿਸੇ ਚੰਗੇ ਰਾਗੀ ਜਾਂ ਗਾਇਕ ਤੋਂ ਸੁਣੋ ਤਾਂ ਤੁਹਾਨੂੰ ਇਸ ਵਿਚ ਕੋਈ ਕਮੀ ਨਹੀਂ ਵਿਖਾਈ ਦੇਵੇਗੀ :--

ਏਨੀ ਲੋਇਣੀ ਦੇਖਦਿਆਂ ਕੇਤੀ ਚਲ ਗਈ ॥
ਫਰੀਦਾ ਲੋਕਾਂ ਆਪੋ ਆਪਣੀ ਮੈਂ ਆਪਣੀ ਪਈ ॥੯੪॥

ਫ਼ਰੀਦ ਦੇ ਕਈ ਦੋਹਿਆਂ ਵਿਚ ਮਾਤਰਾ ਵਧ ਵੀ ਗਈਆਂ ਹਨ, ਜਿਵੇਂ :--

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ,
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤ ॥੮੯॥

ਪ੍ਰੋ. ਸੰਤ ਸਿੰਘ ਸੇਖੋਂ ਨੇ ਬਾਬਾ ਫ਼ਰੀਦ ਦੇ ਦੋਹਰਿਆਂ ਦਾ ਵਿਸ਼ਲੇਸ਼ਣ ਕਰਦੇ ਹੋਏ ਠੀਕ ਹੀ ਇਹ ਨਤੀਜਾ ਕੱਢਿਆ ਹੈ -- "ਆਪਣੇ ਸਲੋਕਾਂ ਵਿਚ ਫ਼ਰੀਦ ਜੀ ਨੇ ਦੋਹਰੇ ਦੀ ਬਾਹਲੀ ਵਰਤੋਂ ਕੀਤੀ ਹੈ। ਪਹਿਲਾ ਚੌਂਹ ਦੁਹਰਿਆਂ ਦਾ, 87ਵਾਂ ਡੇਢ ਦੁਹਰਿਆਂ ਦਾ, 98ਵਾਂ ਦੋਹਰਾ ਚਾਰ ਪੰਕਤੀਆਂ ਦਾ ਅਤੇ ਸੌਵਾਂ ਤਿੰਨ ਦੋਹਰਿਆਂ ਦਾ, ਸਲੋਕ ਨੰ. 16 ਚਾਰ ਪੰਗਤੀਆਂ ਦੇ ਅੱਧੇ ਦੋਹਰ ਹਨ।"[1] ਇਨ੍ਹਾਂ ਨੂੰ ਜੇ ਫ਼ਰੀਦ ਦੀ ਦੋਹਾ ਛੰਦ ਨੂੰ ਦੇਣ ਸਮਝਿਆ ਜਾਵੇ ਤਾਂ ਕੋਈ ਅਯੋਗ ਨਹੀਂ ਹੋਵੇਗਾ ਕਿਉਂਕਿ ਫ਼ਰੀਦ ਜਿਹੇ ਮਹਾਨ ਕਵੀ ਹੀ ਕਈ ਵੇਰ ਆਪਣੀ ਪ੍ਰਤਿਭਾਵਾਨ ਕਲਮ ਰਾਹੀਂ ਪਿੰਗਲ ਸ਼ਾਸਤਰ ਨੂੰ ਕਈ ਨਵੇਂ ਰੂਪ ਪ੍ਰਦਾਨ ਕਰ ਜਾਂਦੇ ਹਨ। ਡਿਉਢੇ ਤੇ ਅੱਧੇ ਦੋਹੜੇ ਵੀ ਪਿੰਗਲ ਨੂੰ ਫ਼ਰੀਦ ਦੀ ਹੀ ਦੇਣ ਸਮਝਣਾ ਚਾਹੀਦਾ ਹੈ। ਫਿਰ ਦੋਹਾ ਛੰਦ ਇਕ ਬਹੁਤ ਹੀ ਔਖਾ ਛੰਦ ਹੈ। ਇਸ ਵਿਚ ਤਾਂ ਗੋਸਵਾਮੀ ਤੁਲਸੀ ਦਾਸ ਜਿਹੇ ਵਿਦਵਾਨ ਤੇ ਮਹਾਨ ਕਵੀ ਨੂੰ ਵੀ ਕਈ ਵੇਰ ਟਪਲਾ ਲਗ ਗਿਆ ਹੈ। ਇਸ ਕਰਕੇ ਜਿਥੇ ਪਿੰਗਲ ਦੇ ਮਾਹਿਰ ਫ਼ਰੀਦ ਦੇ ਸਲੋਕਾਂ ਵਿਚੋਂ ਦੋਹੇ ਦੇ ਪੱਖੋਂ ਕੋਈ ਊਣਤਾਈ ਵੀ ਕਢਣਗੇ ਤਾਂ ਵੀ ਉਨ੍ਹਾਂ ਨੂੰ ਇਹ ਜ਼ਰੂਰ ਸਵੀਕਾਰ ਕਰਨਾ ਪਵੇਗਾ ਕਿ ਬਾਬਾ ਫ਼ਰੀਦ ਬਹੁਤ ਹੀ ਸਫਲ ਦੋਹਾਕਾਰ ਹਨ।

ਸਫਲ ਦੋਹਾਕਾਰ ਕੌਣ ਹੋ ਸਕਦਾ ਹੈ? ਸਫਲ ਦੋਹਾਕਾਰ ਉਹੀ ਹੋ ਸਕਦਾ ਹੈ ਜਿਸ ਨੂੰ ਆਪਣੀ ਭਾਸ਼ਾ ਤੇ ਪੂਰਨ ਅਧਿਕਾਰ ਪ੍ਰਾਪਤ ਹੋਵੇ, ਠੀਕ ਸ਼ਬਦਾਂ ਰੂਪੀ ਮੋਤੀਆਂ ਨੂੰ ਚੁਣਨ ਦੀ ਸਮਰਥਾ ਹੋਵੇ ਤੇ ਇਕ ਨਿਪੁੰਨ 'ਜੜਨਹਾਰ' ਵਾਂਗ ਉਸ ਨੂੰ ਆਪਣੇ ਭਾਵਾਂ ਰੂਪੀ ਸੋਨੇ ਦੀ ਅੰਗੂਠੀ ਵਿਚ ਜੜ ਸਕਦਾ ਹੋਵੇ। ਫਿਰ ਸਿਮਟਵੇ ਤੇ ਥੋੜੇ ਜਿਹੇ ਸ਼ਬਦਾਂ ਵਿਚ ਉਹ ਮਨੁੱਖ ਕਾਰਜ-ਵਿਹਾਰਾਂ ਨੂੰ ਪ੍ਰਗਟਾਉਣ ਦੀ ਯੋਗਤਾ ਰੱਖਦਾ ਹੋਵੇ। ਉਹ ਕੁੱਜੇ ਵਿਚ ਸਮੁੰਦਰ ਨੂੰ ਬੰਦ ਕਰਨ ਦੇ ਸਮਰਥ ਹੋਵੇ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਉਸਦਾ ਗਿਆਨ ਭੰਡਾਰ ਅਤੁਲਵਾ ਹੋਵੇ ਤੇ ਕਲਪਣਾ ਸ਼ਕਤੀ ਤੀਖਣ ਹੋਵੇ। ਮਹਾਨ ਹਿੰਦੀ ਆਲੋਚਕ - ਰਾਮਚੰਦ੍ਰ ਸ਼ੁਕਲ[2] - ਨੇ ਮੁਕਤਕਕਾਰ ਦੀ ਸਫਲਤਾ ਰਹੱਸ "ਸਮਾਸ ਭਾਸ਼ਾ ਔਰ ਕਲਪਣਾ ਕੀ ਸਮਾਹਰ ਸ਼ਕਤੀ" ਨੂੰ ਹੀ ਦਸਿਆ ਹੈ।

ਦੋਹਾਕਾਰ ਲਈ ਤਾਂ ਇਨ੍ਹਾਂ ਦਾ ਹੋਣਾ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ। ਜੇ ਦੋਹਾਂ ਛੰਦ ਦੇ ਛੋਟੇ ਜਿਹੇ ਢਾਂਚੇ ਵਿਚ ਆਪਣੇ ਵਿਚਾਰ ਨੂੰ ਪੂਰੀ ਤਰ੍ਹਾਂ ਕਹਿਣ ਲਈ ਦੋਹਾਕਾਰ ਨੂੰ ਆਪਣੇ ਸ਼ਬਦਾਂ ਨੂੰ ਇਉਂ ਕਾਂਟਣਾ ਛਾਂਟਣਾ ਜਾਂ ਸਮੇਟਣਾ ਪੈਂਦਾ ਹੈ ਜਿਵੇਂ ਇਕ ਜਾਦੂਗਰ ਛੋਟੇ ਜਿਹੇ ਭੌਣ ਵਿਚੋਂ ਲੰਘਣ ਲਈ ਆਪਣੇ ਸਰੀਰ ਨੂੰ ਗੁੱਛਾ ਮੁੱਛਾ ਕਰ ਲੈਂਦਾ ਹੈ, ਸੁੰਗੜਾ ਲੈਂਦਾ ਹੈ। ਕਵੀ ਰਹੀਮ ਨੇ ਦੋਹੇ ਦੀ ਬਾਬਤ ਇਹੋ ਤਾਂ ਲਿਖਿਆ ਹੈ :--

ਦੀਰਘ ਦੋਹਾ ਅਰਥ ਕੇ, ਆਖਰ ਥੋਰੇ ਆਹਿ, ਜਯੋ ਰਹੀਮ ਨਟ ਕੁੰਡਲੀ, ਸਿਮਿਟ ਕੂਦਿ ਚਲਿ ਜਾਹਿ,

---

1. ਪੰਜਾਬੀ ਦੁਨੀਆ, ਜਨਵਰੀ 1953, ਪੰਨਾ 15
2. ਰਾਮ ਚੰਦ੍ਰ ਸ਼ੁਕਲ, ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 376

ਦੋਹੇ ਦੇ ਛੋਟੇ ਜਿਹੇ ਸੰਚੇ ਵਿਚ ਸਾਰੀ ਸਮਗਰੀ ਤੇ ਭਾਵ ਨੂੰ ਪਾ ਕੇ ਪੂਰੇ ਕਾਵਿ-ਚਕਰ ਨੂੰ ਸਥਾਪਤ ਕਰਨਾ ਕਿਸੇ ਪ੍ਰਤਿਭਾਵਾਨ ਕਵੀ ਦਾ ਹੀ ਕੰਮ ਹੈ। ਫ਼ਰੀਦ ਦੇ ਸਲੋਕ ਆਪਣੀ ਗਠਵੀਂ ਭਾਸ਼ਾ, ਢੁਕਵੇਂ ਸ਼ਬਦਾਂ ਦੀ ਚੋਣ, ਅਰਥਾਂ ਦੀ ਭਰਪੂਰਤਾ ਤੇ ਸਪੱਸ਼ਟਤਾ ਲਈ ਆਪਣੇ ਆਪ ਵਿਚ ਆਦਰਸ਼ ਹਨ। ਮਨੁੱਖੀ ਕਾਰ-ਵਿਹਾਰਾਂ ਨੂੰ ਉਨ੍ਹਾਂ ਦਾ ਇਕ ਇਕ ਸ਼ਬਦ ਪ੍ਰਗਟਾਉਂਦਾ ਹੈ। ਸੱਜਣ ਦਾ ਘਰ ਦੂਰ ਹੈ, ਰਾਹ ਵਿਚ ਚਿੱਕੜ ਹੈ, ਉਤੋਂ ਮੀਂਹ ਵੀ ਵਰ੍ਹ ਰਿਹਾ ਹੈ ਜਾਣਾ ਵੀ ਜ਼ਰੂਰ ਹੈ, ਜੇ ਨਹੀਂ ਜਾਂਦੇ ਤਾਂ ਬਚਨਾਂ ਤੋਂ ਝੂਠੇ ਪੈਣ ਦਾ ਡਰ ਹੈ, ਪ੍ਰੀਤ ਵ੍ਰਿਚ ਵਿਘਨ ਪੈ ਸਕਦਾ ਹੈ, ਪ੍ਰੀਤ ਟੁੱਟ ਸਕਦੀ ਹੈ। ਇਨ੍ਹਾਂ ਸਾਰੀਆਂ ਗੱਲਾਂ ਨੂੰ ਇਕ ਦੋਹੇ ਵਿਚ ਫ਼ਰੀਦ ਜਿਹਾ ਕਾਮਿਲ ਕਵੀ ਹੀ ਬੰਨ੍ਹ ਸਕਦਾ ਹੈ :--

ਫਰੀਦਾ ਗਲੀਏ ਚਿਕੜ ਦੂਰ ਘਰਿ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾ ਤ ਤੁਟੈ ਨੇਹੁ ॥੨੪॥

ਤੇ ਇਸ ਦਾ ਜਵਾਬੀ ਦੋਹਾ ਵੀ ਵੇਖਦੇ ਹੀ ਬਣਦਾ ਹੈ :--

ਭਿਜਉ ਸਿਜਉ, ਕੰਬਲੀ, ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾਂ ਤੁਟਉ ਨਾਹੀਂ ਨੇਹੁ ॥੨੫॥

ਫ਼ਰੀਦ ਦੇ ਸਲੋਕਾਂ ਵਿਚ ਸ਼ਬਦਾਂ ਨੂੰ ਇਉਂ ਚੁਣ ਕੇ ਰਖਿਆ ਗਿਆ ਹੈ ਕਿ ਕਿਸੇ ਇਕ ਸ਼ਬਦ ਨੂੰ ਵੀ ਕੱਢ ਕੇ ਦੂਜਾ ਸ਼ਬਦ ਨਹੀਂ ਪਾਇਆ ਜਾ ਸਕਦਾ। ਉਨ੍ਹਾਂ ਦਾ ਦੋਹਾ ਇਕ ਪਿਰਾਮਿਡ ਦੀ ਤਰ੍ਹਾਂ ਹੈ, ਜਿਸ ਵਿਚੋਂ ਇਕ ਸ਼ਬਦ ਰੂਪੀ ਪੱਥਰ ਨੂੰ ਹਿਲਾਉਣ ਜਾਂ ਕਢਣ ਨਾਲ ਸਾਰਾ ਪਿਰਾਮਿਡ ਹੀ ਢਹਿ ਢੇਰੀ ਹੋ ਜਾਂਦਾ ਹੈ :--

(1) ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥੧੦੩॥

(2) ਫਰੀਦਾ ਦਰੀਆਵੈ ਕੰਨੈ ਬਗੁਲਾ, ਬੈਠਾ ਕੇਲ ਕਰੇ ॥
ਕੇਲ ਕਰੇਂਦੇ ਹੰਝ ਨੋ, ਅਚਿੰਤੇ ਬਾਜ ਪਏ ॥੯੯॥

ਇਹ ਫ਼ਰੀਦ ਦਾ ਭਾਸ਼ਾ ਉਤੇ ਅਧਿਕਾਰ ਹੀ ਹੈ ਕਿ ਉਹ ਮੌਤ ਜਿਹੇ ਸੂਖਮ ਵਿਸ਼ੇ ਨੂੰ ਸਥੂਲ ਰੂਪ ਵਿਚ ਆਪਣੇ ਪ੍ਰਤੀਕਾਂ ਤੇ ਸ਼ਬਦ-ਚਿਤਰਾਂ ਰਾਹੀਂ ਇਉਂ ਉਲੀਕ ਜਾਂਦੇ ਹਨ :--

ਫਰੀਦਾ ਦੁਹੁ ਦੀਵੀਂ ਬਲੰਦਿਆਂ ਮਲਕੁ ਬਹਿਠਾ ਆਇ ॥
ਗੜ੍ਹ ਲੀਤਾ, ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥

ਬਾਬਾ ਫ਼ਰੀਦ ਦੇ ਕਈ ਦੋਹੇ ਤਾਂ ਲੋਕ ਅਖੌਤਾਂ ਦਾ ਰੂਪ ਧਾਰ ਗਏ ਹਨ, ਜਿਵੇਂ :--

ਕੰਧੀ ਉਤੇ ਰੁਖੜਾ, ਕਿਚਰਕੁ ਬੰਨੈ ਧੀਰ ॥੯੯॥
ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਉ ॥੨੯॥
ਫਰੀਦਾ ਰੋਟੀ ਮੇਰੀ ਕਾਠ ਕੀ......
ਘਣੇ ਸਹਿਂਗੇ ਦੁੱਖ ॥੨੮॥
ਗੁਨਹੀ ਭਰਿਆ ਮੈਂ ਫਿਰਾਂ, ਲੋਕੁ ਕਹੈ ਦਰਵੇਸੁ ॥੬੧॥ ਆਦਿ।

ਫ਼ਰੀਦ ਦੇ ਦੋਹੇ ਸਮੁੱਚੇ ਭਾਰਤ ਵਿਚ ਬਹੁਤ ਹੀ ਲੋਕ ਪ੍ਰਿਯ ਹਨ ਤੇ ਉਨ੍ਹਾਂ ਨੇ ਕਵੀਆਂ ਨੂੰ ਬਰਾਬਰ ਪ੍ਰਭਾਵਿਤ ਕੀਤਾ। ਇਹੋ ਕਾਰਨ ਹੈ ਕਿ ਕਬੀਰ ਦੇ ਕਈ ਦੋਹੇ ਫ਼ਰੀਦ ਦੇ ਦੋਹਿਆਂ ਦਾ ਅਨੁਵਾਦ ਮਾਤਰ ਹੀ ਜਿਸਦੇ ਹਨ। ਫ਼ਰੀਦ ਦੇ ਇਸ ਦੋਹੇ :--

ਫਰੀਦਾ ਖਾਲਕ ਖਲਕ ਮਹਿ, ਖਲਕ ਵਸੈ ਰਬ ਮਾਹਿ ॥ (ਫਰੀਦ)

"ਖਾਲਿਕ ਖਲਕ ਖਲਕ ਮਹਿ ਖਾਲਿਕ ਪੂਰਿ ਰਹਿਓ ਸ੍ਰਬ ਠਾਂਈ ॥ (ਪੰਨਾ ੧੩੫੦) (ਕਬੀਰ)

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥

ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਨ ਕੀ ਆਸ ॥੯੧॥

ਇਸ ਨੂੰ ਮੀਰਾ ਨੇ ਇਉਂ ਦੁਹਰਾਇਆ :—

ਕਾਗਾ ਸਭ ਤਨ ਖਾਇਓ, ਚੁਣ ਚੁਣ ਖਾਇਓ ਮਾਸੁ,

ਇਹ ਨੈਨਾਂ ਮਤ ਖਾਇਓ, ਪਿਯ ਦੇਖਣ ਕੀ ਆਸ।

ਫ਼ਰੀਦ ਦੀ ਭਾਸ਼ਾ, ਸ਼ਬਦ ਚੋਣ, ਸ਼ਬਦ ਚਿਤਰਾਂ, ਘਰੇਲੂ ਰੂਪਕਾਂ, ਘਰੋਗੀ ਅਲੰਕਾਰਾਂ ਨੂੰ ਵੇਖ ਕੇ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਉਸ ਸਮੇਂ ਮੁਲਤਾਨੀ ਜਾਂ ਪੰਜਾਬੀ ਇਕ ਪੂਰਨ ਵਿਕਸਤ ਭਾਖਾ ਸੀ। ਇਸ ਤੋਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਬਾਬਾ ਫ਼ਰੀਦ ਤੋਂ ਪਹਿਲਾਂ ਵੀ ਪੰਜਾਬੀ ਵਿਚ ਸਲੋਕ ਜਾਂ ਦੋਹੇ ਲਿਖਣ ਦੀ ਦ੍ਰਿੜ ਪਰੰਪਰਾ ਜ਼ਰੂਰ ਹੋਵੇਗੀ। ਪ੍ਰੋ. ਦੀਵਾਨ ਸਿੰਘ ਦਾ ਵਿਚਾਰ ਹੈ "ਬਾਬਾ ਫ਼ਰੀਦ ਜੀ (1173-1266 ਈ.) ਪੰਜਾਬੀ ਸਾਹਿਤ ਦੇ ਚਾਸਰ ਜਾਂ ਰੁਦਗੀ ਸਨ। ਉਨ੍ਹਾਂ ਦੀ ਕਵਿਤਾ ਦਾ ਪ੍ਰਮਾਣੀਕ ਰੂਪ ਜਾਂ ਪਰਵਾਨ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਫ਼ਰੀਦ ਜੀ ਦੀ ਬਾਣੀ ਹੈ। ਪੰਜਾਬੀ ਵਿਚ ਹੋਰ ਕੋਈ ਉਨ੍ਹਾਂ ਦੇ ਨਾਮ ਨਾਲ ਸਬੰਧਤ ਰਚਨਾਵਾਂ ਦੀ ਉਹ ਸਾਹਿਤਕ ਪਦਵੀ ਸਿੱਧ ਨਹੀਂ ਹੁੰਦੀ ਜੋ ਉਨ੍ਹਾਂ ਦੀ ਬਾਣੀ ਦੀ ਹੈ। ਨਾ ਉਹ ਰਸ, ਨਾ ਮਿਠਾਸ, ਨਾ ਦਰਦ, ਨਾ ਤੜਪ, ਨਾ ਉਹ ਮੁਹਾਵਰੇ ਦੀ ਬੋਲੀ ਦੀ ਠੇਠਤਾ ਨਾ ਉਹ ਬਿਆਨ ਦਾ ਸੰਕੋਚ ਤੇ ਨਿਮਰਤਾ, ਨਾ ਉਹ ਵਿਚਾਰਾਂ ਦੀ ਉੱਚਤਾ ਤੇ ਅਧਿਆਤਮਕਤਾ, ਨਾ ਉਹ ਜੀਵਨ ਤਜਰਬਾ ਤੇ ਅਨੁਭਵ ਦੀ ਪਕਿਆਈ, ਇਹ ਸਭ ਗੁਣ ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਮੌਜੂਦ ਹਨ। ਫ਼ਰੀਦ ਜੀ ਦੀ ਕਾਵਿ ਮਹਾਨਤਾ ਨੇ ਇਹ ਸਿਧ ਕਰ ਦਿੱਤਾ ਹੈ ਕਿ ਪੰਜਾਬੀ ਬੋਲੀ ਬਾਕੀ ਭਾਰਤੀ ਬੋਲੀਆਂ ਹਿੰਦੀ, ਗੁਜਰਾਤੀ, ਮਰਾਠੀ, ਬੰਗਾਲੀ ਆਦਿ ਨਾਲੋਂ ਕੁਝ ਸਮਾਂ ਪਹਿਲਾਂ ਹੀ ਮੁਢਲਾ ਵਿਕਾਸ ਪ੍ਰਾਪਤ ਕਰਨ ਵਿਚ ਸਫਲ ਹੋ ਗਈ ਤੇ ਤੇਰ੍ਹਵੀਂ ਸਦੀ ਵਿਚ ਤਾਂ ਫ਼ਰੀਦ ਜੀ ਦੀ ਕਵਿਤਾ ਵਰਗੀ ਰਚਨਾ ਉਪਜਾਣ ਦੇ ਯੋਗ ਹੋ ਗਈ। ਡਾ. ਜੀਤ ਸਿੰਘ ਸੀਤਲ ਅਨੁਸਾਰ "ਫ਼ਰੀਦ ਤਕ ਪੁੱਜਣ ਤੀਕ ਰਾਹ ਵਿਚ ਕਿੰਨੇ ਤੇ ਕਿਹੜੇ ਕਿਹੜੇ ਪੜਾਓ ਆਏ ਹੋਣਗੇ -- ਆਉਣ ਵਾਲੇ ਸਮੇਂ ਦੀ ਖੋਜ ਹੀ ਦਸ ਸਕੇਗੀ। ਪਰੰਤੂ ਅਨੁਮਾਨ ਇਹ ਜ਼ਰੂਰ ਕਹਿੰਦਾ ਹੈ ਕਿ ਫ਼ਰੀਦ ਦੀ ਠੇਠ ਲਹਿੰਦੀ ਦੇ ਪ੍ਰਭਾਵ ਹੇਠ ਰਲਵੀਂ ਮਿਲਵੀਂ ਬੋਲੀ ਟਕਸਾਲੀ ਦੇ ਨੇੜੇ ਪੁਜਦੀ ਅਤੇ ਇਸਲਾਮੀ ਸ਼ਬਦਾਵਲੀ ਨੂੰ ਸਹਿਜ ਸੁਭਾ ਵਰਤਦੀ ਇਸ ਗੱਲ ਵਲ ਇਸ਼ਾਰਾ ਕਰਦੀ ਹੈ ਕਿ ਇਹ ਬੋਲੀ ਕਈ ਇਕ ਕਲਾਕਾਰਾਂ, ਉਸਤਾਦਾਂ ਹਥੋਂ ਲੰਘੀ ਹੋਵੇਗੀ। ਵਰਨਾ ਇਸ ਵਿਚੋਂ ਇਕ ਚਿਲਕਵੇਂ ਮਾਂਜੇ ਸਵਾਰੇ ਪਿੱਤਲ ਦੇ ਭਾਂਡ ਦੀ ਲਿਸ਼ਕ ਵਾਲਾ ਝਾਉਲਾ ਕਿਵੇਂ ਪੈ ਸਕਦਾ ਹੈ।"

ਬਾਬਾ ਫ਼ਰੀਦ ਦੇ ਦੋਹਿਆਂ ਦੀ ਭਾਸ਼ਾ ਵਿਚ ਨਿਗਰਤਾ, ਸੰਜਮ, ਚਿਤਰਾਤਮਕਤਾ, ਮਧੁਰਤਾ, ਸਪਸ਼ਟਤਾ, ਠੇਠਤਾ ਤੇ ਸੰਕੋਚ ਹੈ ਉਥੇ ਉਨ੍ਹਾਂ ਦੇ ਭਾਵਾਂ ਵਿਚ ਗੰਭੀਰਤਾ, ਅਧਿਆਤਮਕਤਾ ਤੇ ਅਨੁਭਵ ਦੀ ਤੀਖਣਤਾ ਹੈ। ਹਿੰਦੀ ਦੇ ਰੀਤੀ ਕਾਲੀਨ ਪ੍ਰਮੁਖ ਕਵੀ ਬਿਹਾਰੀ ਦੇ ਦੋਹਿਆਂ ਬਾਰੇ ਇਹ ਪ੍ਰਸਿੱਧ ਹੈ ਕਿ ਉਹ ਸੁਹਿਰਦ ਪਾਠਕਾਂ ਦੇ ਦਿਲਾਂ ਨੂੰ ਧੂਹ ਪਾਉਣ ਵਾਲੇ ਹਨ। ਸ਼ਿੰਗਾਰ ਪ੍ਰਧਾਨ ਦੋਹੇ ਪਾਠਕਾਂ ਦੇ ਦਿਲਾਂ ਨੂੰ ਸ਼ਿੰਗਾਰ ਦੇ ਰੰਗ ਵਿਚ ਰੰਗ ਸਕਦੇ ਹਨ। ਪਰ ਉਨ੍ਹਾਂ ਵਿਚ ਮਨੁੱਖੀ ਦਿਲ ਤੇ ਘਾਓ ਕਰਨ ਦੀ ਸਮਰਥਾ ਨਹੀਂ ਹੈ। ਪਰ ਫ਼ਰੀਦ ਦੇ ਦੋਹਰਿਆਂ ਦੇ ਭਾਵਾਂ ਦੀ ਅਧਿਆਤਮਕਤਾ, ਮਾਨਵ ਦੀ ਨਾਸ਼ਮਾਨਤਾ, ਪ੍ਰਭੂ ਪਿਆਰ ਗੁਰੂ ਦੀ ਮਹਿਮਾ, ਆਪੇ ਦੀ ਪਛਾਣ,

1. ਬਾਬਾ ਫ਼ਰੀਦ ਦਰਸ਼ਨ, ਪੰਨਾ 117-118

ਰੱਬ ਦੀ ਰਜਾ ਆਦਿ ਅਜਿਹੇ ਗੰਭੀਰ ਤੇ ਉਚ ਵਿਚਾਰ ਹਨ ਜੋ ਮਾਨਵ ਹਿਰਦੇ ਨੂੰ ਬੜੀ ਡੂੰਘਿਆਈ ਨਾਲ ਸੋਚਣ ਤੇ ਮਜਬੂਰ ਕਰਦੇ ਹਨ। ਕਿਹੜਾ ਮਨੁੱਖੀ ਦਿਲ ਹੈ ਜੋ ਫ਼ਰੀਦ ਦੇ ਇਸ ਦੋਹੇ ਨੂੰ ਪੜ੍ਹ ਕੇ ਆਪਣੇ ਦਿਲ ਨੂੰ ਫੜ ਕੇ ਸੋਚਣ ਲਈ ਮਜਬੂਰ ਨਹੀਂ ਹੋ ਜਾਵੇਗਾ :--

ਕੰਧੀ ਉਤੈ ਰੁਖੜਾ, ਕਿਚਰਕੁ ਬੰਨੈ ਧੀਰੁ ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥

ਜਾਂ

ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥

ਇਸ ਲਈ ਫ਼ਰੀਦ ਦੇ ਦੋਹਇਆ ਬਾਬਤ ਬਿਹਾਰੀ ਦੀ ਪਰਥਾਏ ਇਉ ਕਹਿਣਾ ਵਧੇਰੇ ਠੀਕ ਜਾਪਦਾ ਹੈ:–

ਫਰੀਦਾ ਤੇਰੇ ਦੋਹਰੇ ਜਿਓ ਨਾਵਿਕ ਕੇ ਤੀਰ,
ਦੇਖਨ ਮੈਂ ਛੋਟੇ ਲਗੇ, ਘਾਉ ਕਰੇਂ ਗੰਭੀਰ ॥

# 'ਦਰ ਦਰਵੇਸ਼ੀ ਗਾਖੜੀ'

- ਅੰਮ੍ਰਿਤਾ ਪ੍ਰੀਤਮ

ਪੰਜੇ ਪਾਣੀ ਆਖਦੇ ਧਰਤੀ ਨੂੰ ਪ੍ਰਣਾਮ,
ਮਲ ਮਲ ਨਾਵਣ ਗੋਰੀਆਂ, ਲੈਣ ਗੁਰਾਂ ਦਾ ਨਾਮ
ਇਸ਼ਕ ਤਪੇ ਤੰਦੂਰ ਜਿਉਂ ਜਿੰਦਾਂ ਬਾਲਣ ਪਾਣ
ਪੇੜੇ ਟੁਕਣ ਦਿਲਾਂ ਦੇ, ਹੁਸਨ ਪਲੇਥਣ ਲਾਣ
ਸੁਣ ਨੀ ਭੈਣੇ ਮੇਰੀਏ ! ਇਹ ਮੇਰਾ ਪੰਜਾਬ
ਬੈਠ ਹਜ਼ੂਰੀ ਏਸ ਦੀ, ਇਹ ਇਕ ਪਾਕ ਕਿਤਾਬ
ਹਰਫ ਸੁਨਹਿਰੀ ਏਸ ਦੇ, ਅਮਨ, ਅਹਿੰਸਾ, ਤਿਆਗ
ਸਮਿਆਂ ਵਾਲੀ ਰਾਤ ਵਿਚ ਜਗਦੇ ਜਿਵੇਂ ਚਿਰਾਗ
ਰੰਗ ਜੁ ਇਸ਼ਕ ਖੁਦਾਇ ਦਾ, ਰਤਾ ਸ਼ੇਖ ਫ਼ਰੀਦ
ਖੈਰ ਜੁ ਮੰਗੀ ਬੰਦਗੀ, ਆਸ਼ਕ ਪਾਈ ਦੀਦ
'ਦਰ ਦਰਵੇਸ਼ੀ ਗਾਖੜੀ, ਦੇਂਦਾ ਇਸ਼ਕ ਆਵਾਜ
ਰਾਤ ਕਥੂਰੀ ਵੰਡੀਐ, ਲਈ ਫ਼ਰੀਦ ਵਿਹਾਜ'

(ਪੰਜਾਬੀ ਦੁਨੀਆਂ - 'ਫ਼ਰੀਦ ਅੰਕ')
ਦੇ ਧੰਨਵਾਦ ਸਹਿਤ

